



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਸਾਡਾ ਇਤਿਹਾਸ

ਭਾਗ ੨

(ਪੰਜਾਬ ਦਾ ਇਤਿਹਾਸ)

੧੭੦੮—੧੭੯੯

ਸਤਿਬੀਰ ਸਿੰਘ ਐਮ. ਏ.
ਪ੍ਰਿੰਸੀਪਲ,
ਗੁਰੂ ਨਾਨਕ ਖਾਲਸਾ ਕਾਲਜ,
ਯਮਨਾ ਨਗਰ (ਅੰਬਾਲਾ)



ਨਿਊ ਬੁਕ ਕੰਪਨੀ
ਮਾਈ ਹੀਰਾਂ ਗੇਟ, ਜਲੰਧਰ

ਦੂਜੀ ਵਾਰ : ੧੯੭੦

ਪ੍ਰਕਾਸ਼ਕ : ਸ੍ਰ. ਮਹਿਤਾਬ ਸਿੰਘ,
ਨਿਊ ਬੁੱਕ ਕੰਪਨੀ,
ਮਾਈ ਹੀਰਾਂ ਗੇਟ, ਜਲੰਧਰ।

ਪ੍ਰਿੰਟਰ : ਸ੍ਰ. ਗੁਰਬਖਸ਼ ਸਿੰਘ ਜੰਜੂਆ,
ਅਵਾਮੀ ਪ੍ਰਿੰਟਿੰਗ ਪ੍ਰੈਸ,
ਨਹਿਰੂ ਗਾਰਡਨ ਰੋਡ, ਜਲੰਧਰ।

ਮੁੱਲ : ਦਸ ਰੁਪਏ

# ਵਿਸ਼ੇ-ਸੂਚੀ



---

# ਮੁੱਖ ਸ਼ਬਦ

"ਸਾਡਾ ਇਤਿਹਾਸ" ਦੀ ਪਹਿਲੀ ਜਿਲਦ ਦੇ ਮੁੱਖ ਸ਼ਬਦ ਵਿਚ ਮੈਂ ਆਸ ਪ੍ਰਗਟ ਕੀਤੀ ਸੀ ਕਿ ਇਸ ਦੀ ਦੂਜੀ ਜਿਲਦ ਜਲਦੀ ਹੀ ਛਪ ਕੇ ਪਾਠਕਾਂ ਦੇ ਹੱਥਾਂ ਵਿਚ ਪੁੱਜ ਜਾਏਗੀ ਪਰ ਅਜਿਹਾ ਨਾ ਹੋ ਸਕਿਆ, ਕਿਉਂ ਜੋ ਉਸੇ ਸਾਲ ੧੯੫੮ ਵਿਚ ਪੰਥਕ ਜਦੋਜਹਿਦ ਦਾ ਘੋਲ ਅਰੰਭ ਹੋ ਗਿਆ। ਮੈਨੂੰ ਵੀ ਵਿਤ ਅਨੁਸਾਰ ਹਿੱਸਾ ਲੈਣ ਕਰ ਕੇ ਛਪਾਈ ਦਾ ਕੰਮ ਅਧੂਰਾ ਹੀ ਛੱਡਣਾ ਪਿਆ। "ਪੰਜਾਬੀ ਸੂਬੇ ਦੇ ਮੋਰਚੇ" ਤੋਂ ਬਾਅਦ ਜਦ ਕੁਝ ਵਿਹਲ ਮਿਲੀ ਤਾਂ ਉਸ ਕੰਮ ਨੂੰ ਫੇਰ ਅਰੰਭ ਕਰ ਕੇ ਗੁਰੂ ਦੀ ਮਿਹਰ ਨਾਲ ਸਿਰੇ ਚਾੜ੍ਹਨ ਵਿਚ ਸਫਲ ਹੋਇਆ ਹਾਂ। ਦੇਰ ਜ਼ਰੂਰ ਹੋਈ ਹੈ, ਪਰ ਮੈਨੂੰ ਖ਼ੁਸ਼ੀ ਹੈ ਕਿ ਸਹਿਜ ਪੱਕਣ ਨਾਲ ਮਿੱਠਾ ਹੋ ਗਿਆ ਹੈ।

"ਸਾਡਾ ਇਤਿਹਾਸ" ਦੀ ਦੂਜੀ ਜਿਲਦ ਵਿਚ ਉਸ ਸਮੇਂ ਦਾ ਵਰਨਣ ਹੈ ਜਿਸ ਨੂੰ ਓਪਰੀ ਨਜ਼ਰ ਵਾਲੇ ਇਤਿਹਾਸਕਾਰ "ਅਤਿ ਬਿਖੜਾ ਸਮਾਂ" "ਅਨ੍ਹੇਰਾ ਯੁੱਗ" ਜਾਂ "ਕਾਲਾ ਕਾਲ" (Dark Age) ਕਹਿੰਦੇ ਹਨ, ਪਰ ਮੇਰੀ ਜਾਚੇ ਇਹ ਯੁੱਗ ਅਤਿ ਬਿਖੜਾ ਤਾਂ ਜ਼ਰੂਰ ਹੈ, ਪਰ ਨਾਲ ਹੀ ਚੜ੍ਹਦੀ ਕਲਾ ਤੇ ਸਿੱਖੀ ਆਚਰਣ ਦਾ ਟੀਸੀ ਨੂੰ ਛੁਹਣ ਦੀ ਰੋਮਾਂਚਕ ਦਾਸਤਾਨ ਵੀ ਹੈ। ਜੋ ਕਾਰਨਾਮੇ ਸਿੱਖਾਂ ਨੇ ਇਸ ਯੁੱਗ ਵਿਚ ਕੀਤੇ ਉਨ੍ਹਾਂ ਦੀ ਯਾਦ ਸਦਕਾ ਹੀ ਅਸੀਂ ਸਿਰ ਉੱਚਾ ਕਰਨ ਯੋਗ ਹੋ ਸਕੇ। ਇਸੇ ਲਈ ਉਹ ਘਟਨਾਵਾਂ ਸਾਡੀ ਨਿੱਤ ਦੀ ਅਰਦਾਸ ਦਾ ਹਿੱਸਾ ਬਣ ਗਈਆਂ। ਇਹ ਸਮਾਂ ਅਰਦਾਸ ਦੇ ਉਨ੍ਹਾਂ ਅੱਖਰਾਂ "ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ" ਦਾ ਹੀ ਇਕ ਸਜੀਵ ਚਿਤ੍ਰ ਹੈ। "ਜਹਾਂ ਜਹਾਂ ਖ਼ਾਲਸਾ ਜੀ ਸਾਹਿਬ ਤਹਾਂ ਤਹਾਂ ਰਛਿਆ ਰਿਆਇਤ" ਦੀ ਇਕ ਕਹਾਣੀ ਹੈ। "ਦੇਗ ਤੇਗ਼ ਫ਼ਤਹਿ" ਦੀ ਵਾਰਤਾ ਹੈ। "ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ" ਦਾ ਅਮਲੀ ਰੂਪ ਹੈ। "ਚੌਂਕੀਆਂ, ਝੰਡੇ, ਬੁੰਗੇ, ਜੁਗੋ ਜੁਗ ਅਟੱਲ, ਧਰਮ ਕੀ ਜੈਕਾਰ" ਦਾ ਗੂੰਜਦਾ ਜੈਕਾਰਾ ਹੈ। ਇਸ ਸਮੇਂ ਨੂੰ ਉਲੀਕਦੇ ਜੋ ਅਲੌਕਿਕ ਅਨੰਦ ਮੈਨੂੰ ਆਇਆ ਹੈ, ਮੈਨੂੰ ਆਸ ਹੈ ਕਿ ਪਾਠਕ ਨੂੰ ਵੀ ਉਹ ਸਵਾਦ ਪ੍ਰਤੀਤ ਹੋਵੇਗਾ।

ਇਸ ਸਮੇਂ ਦੀਆਂ ਘਟਨਾਵਾਂ ਨੂੰ ਲਿਖਣ ਵਿਚ ਕਾਫ਼ੀ ਔਕੜਾਂ ਆਈਆਂ ਹਨ,

ਪਰ ਡਾਕਟਰ ਗੰਡਾ ਸਿੰਘ ਤੇ ਡਾਕਟਰ ਹਰੀ ਰਾਮ ਗੁਪਤਾ ਦੀਆਂ ਲਿਖਤਾਂ ਨੇ ਗੁੰਝਲਾਂ ਨੂੰ ਖੋਲ੍ਹਣ ਵਿਚ ਕਾਫ਼ੀ ਸਹਾਇਤਾ ਦਿੱਤੀ ਹੈ । ਉਨ੍ਹਾਂ ਦਾ ਮੈਂ ਧੰਨਵਾਦੀ ਹਾਂ ।

ਇਹ ਪੁਸਤਕ ਮੈਂ ਆਪਣੇ ਪੂਜ ਮਾਤਾ ਰਣਜੀਤ ਕੌਰ ਤੇ ਭਾਈ ਹਰਨਾਮ ਸਿਘ ਜੀ ਪੂਜ ਪਿਤਾ ਜੀ ਨੂੰ ਭੇਟ ਕਰ ਰਹਿਆ ਹਾਂ, ਕਿਉਂ ਜੋ ਉਨ੍ਹਾਂ ਦੀ ਦਿੱਤੀ ਜਾਗ ਹੀ ਹੈ ਜੋ ਮੈਨੂੰ ਗੁਰਬਾਣੀ ਦੇ ਅਧਿਐਨ ਤੇ ਇਤਿਹਾਸ ਦੀ ਭਾਲ ਵੱਲ ਪ੍ਰੇਰਦੀ ਰਹਿੰਦੀ ਹੈ । ਆਪਣੇ ਪਿਆਰੇ ਭਰਾ ਸਰਦਾਰ ਇੰਦਰਪਾਲ ਸਿੰਘ ਤੇ ਸਰਦਾਰ ਦਰਸ਼ਨ ਸਿੰਘ ਦਾ ਧੰਨਵਾਦੀ ਹਾਂ ਜਿਨ੍ਹਾਂ ਕਦੇ ਵੀ ਕਿਸੇ ਕਿਸਮ ਦੀ ਮੁਸ਼ਕਲ ਮੇਰੇ ਨੇੜੇ ਨਹੀਂ ਆਉਣ ਦਿੱਤੀ । ਉਨ੍ਹਾਂ ਅਜਿਹੇ ਵਸੀਲੇ ਬਣਾਏ ਹਨ ਜਿਨ੍ਹਾਂ ਕਾਰਨ ਮੈਂ ਪੂਰਾ ਧਿਆਨ ਸਿੱਖ ਇਤਿਹਾਸ ਦੇ ਲਿਖਣ ਵੱਲ ਦੇ ਸਕਿਆ ਹਾਂ ਅਤੇ ਅੱਗੋਂ ਵੀ ਦੇ ਸਕਾਂਗਾ । ਆਪਣੇ ਸੁਹਿਰਦ ਮਿੱਤ੍ਰ-ਵੀਰ ਸਰਦਾਰ ਸਰੂਪ ਸਿੰਘ ਦੀ ਉਸ ਪ੍ਰੇਰਨਾ ਦਾ ਵੀ ਰਿਣੀ ਹਾਂ ਜੋ ਮੇਰਾ ਉਤਸ਼ਾਹ ਕਦੇ ਵੀ ਮਰਨ ਨਹੀਂ ਦਿਦੀ । ਸਰਦਾਰ ਮੋਹਣ ਸਿੰਘ ਜੀ ਹਦੀਆਬਾਦੀ ਨੇ ਮੇਰੇ ਲਈ ਰਾਮਗੜ੍ਹੀਆ ਕਾਲਜ ਫਗਵਾੜਾ ਵਿਖੇ ਵੱਖ ਥਾਂ ਬਣਾ ਕੇ ਸਿੱਖ ਇਤਿਹਾਸ ਨੂੰ ਪੜ੍ਹਨ ਦਾ ਮੌਕਾ ਦੇ ਕੇ ਰਿਣੀ ਬਣਾਇਆ ਹੈ ।

ਲਾਇਲਪੁਰ ਖਾਲਸਾ ਕਾਲਜ ਦੇ ਪ੍ਰਿੰਸੀਪਲ ਸਰਦਾਰ ਰਾਮ ਸਿੰਘ ਨੇ ਮੇਰੇ ਲਈ ਕਾਲਜ ਵਿਚ ਸੁਖਾਵਾਂ ਵਾਤਾਵਰਣ ਬਣਾ ਕੇ ਮੈਨੂੰ ਉਤਸ਼ਾਹੀ ਰੱਖਿਆ ਹੈ । ਲਾਇਲਪੁਰ ਖਾਲਸਾ ਕਾਲਜ ਦੇ ਲਾਇਬਰੇਰੀਅਨ ਸ: ਅਨੂਪ ਸਿੰਘ ਬੀ. ਏ., ਸਿੱਖ ਰੈਫ਼ਰੰਸ ਲਾਇਬਰੇਰੀ ਦੇ ਸ: ਸਮਸ਼ੇਰ ਸਿੰਘ ਅਤੇ ਗੁਰੂ ਰਾਮਦਾਸ ਲਾਇਬਰੇਰੀ ਅੰਮ੍ਰਿਤਸਰ ਦੇ ਸ: ਸ਼ਿੰਗਾਰਾ ਸਿੰਘ ਨੇ ਲੁੜੀਂਦੀਆਂ ਪੁਸਤਕਾਂ ਭਾਲ ਕੇ ਮੇਰੇ ਕੰਮ ਨੂੰ ਸੁਖਾਲਾ ਕੀਤਾ ਹੈ, ਇਸ ਲਈ ਉਨ੍ਹਾਂ ਦਾ ਧੰਨਵਾਦੀ ਹਾਂ ।

ਸਰਦਾਰ ਕਿਰਪਾਲ ਸਿੰਘ ਆਰਟਿਸਟ ਸਿੱਖ ਅਜਾਇਬਘਰ ਨੇ ਪੁਸਤਕ ਦਾ ਟਾਈਟਲ, ਭਾਈ ਮਨੀ ਸਿੰਘ, ਬਾਬਾ ਬੰਦਾ ਸਿੰਘ, ਨਵਾਬ ਕਪੂਰ ਸਿੰਘ, ਘਲੂਘਾਰਾ ਵੱਡਾ ਆਦਿ ਦੇ ਚਿਤਰ ਬਣਾ ਕੇ ਕਿਤਾਬ ਦੀ ਦੱਖ ਨੂੰ ਚਮਕਾਇਆ ਹੈ । ਜਿਸ ਲਗਨ ਤੇ ਮਿਹਨਤ ਨਾਲ ਸਰਦਾਰ ਮਹਿਤਾਬ ਨੇ ਇਸ ਪੁਸਤਕ ਨੂੰ ਛਪਵਾਇਆ ਹੈ, ਉਸ ਦਾ ਵਰਨਣ ਕਰ ਕੇ ਮੈਨੂੰ ਖ਼ੁਸ਼ੀ ਹੈ, ਛੋਟੇ ਵੀਰ ਸਰਦਾਰ ਬਲਵਿੰਦਰ ਸਿੰਘ ਨੇ ਤਤਕਰਾ ਲਿਖ ਕੇ ਪੁਸਤਕ ਦੇ ਮੁੱਲ ਨੂੰ ਸਵਾਇਆ ਬਣਾਦਿਆ ਹੈ ।

ਅਰੰਭ ਵਿਚ ਸਾਡਾ ਇਤਿਹਾਸ ਦੀਆਂ ਤਿੰਨ ਜਿਲਦਾਂ (Volumes) ਬਣਾਉਣ ਦਾ ਵਿਚਾਰ ਸੀ ਪਰ "ਰਣਜੀਤ ਸਿੰਘ ਤੇ ਪੰਜਾਬ ਉੱਤੇ ਅੰਗਰੇਜ਼ਾਂ ਦਾ ਕਬਜ਼ਾ" ਦੀ ਇਕ ਵੱਖਰੀ ਜਿਲਦ ਬਣ ਜਾਣ ਕਰ ਕੇ ਚੌਥੀ ਜਿਲਦ ੧੮੪੯ ਤੋਂ ੧੯੪੭ ਤਕ ਬਣਾਉਣ ਦਾ ਵਿਚਾਰ ਹੈ । ਵਾਹਿਗੁਰੂ ਅੱਗੇ ਅਰਦਾਸ ਹੈ ਕਿ ਉਹ ਆਪਣੀ ਕਿਰਪਾ ਦ੍ਰਿਸ਼ਟੀ ਰੱਖੇ ।

ਸਤੰਬਰ ੧੯੬੨

ਸਤਿਬੀਰ ਸਿੰਘ ਪ੍ਰੋਫ਼ੈਸਰ
ਲਾਇਲਪੁਰ ਖਾਲਸਾ ਕਾਲਜ,
ਜਲੰਧਰ ।

# ਦੂਜੇ ਐਡੀਸ਼ਨ ਬਾਰੇ

''ਸਾਡੇ ਇਤਿਹਾਸ'' ਦੇ ਦੂਜੇ ਹਿੱਸੇ ਦਾ ਪਹਿਲਾ ਐਡੀਸ਼ਨ ਚਿਰਾਂ ਤੋਂ ਮੁਕ ਗਇਆ ਸੀ ਅਤੇ ਸਰਦਾਰ ਮਹਿਤਾਬ ਸਿੰਘ ਇਸ ਨੂੰ ਛਾਪਣ ਲਈ ਵਾਰ ਵਾਰ ਲਿਖ ਰਹੇ ਸਨ ਪਰ ਮੈਂ ਬਗ਼ੈਰ ਸੁਧਾਈ ਤੋਂ ਛਾਪਣਾ ਪਾਠਕਾਂ ਨਾਲ ਇਕ ਅਨਿਆਂ ਸਮਝਦਾ ਸਾਂ। ਕਈ ਰੁਝੇਵਿਆਂ ਕਾਰਨ ਇਹ ਕੰਮ ਅੱਗੇ ਅੱਗੇ ਹੀ ਪੈਂਦਾ ਰਹਿਆ ਅਤੇ ਪਹਿਲਗਾਮ ਜਾ ਕੇ ਹੀ ਇਸ ਦੀ ਸੋਧ ਸੁਧਾਈ ਕਰ ਸਕਿਆ ਹਾਂ।

ਜੋ ਰੂਪ ਦੂਜੇ ਐਡੀਸ਼ਨ ਦਾ ਬਣਿਆ ਹੈ ਇਹ ਲਿਖ ਕੇ ਮੈਨੂੰ ਖ਼ੁਸ਼ੀ ਹੈ ਕਿ ਉਹ ਵੱਖਰਾ ਤੇ ਨਿਰੋਆ ਹੈ। ਪੁਸਤਕ ਦੀ ਤਰਤੀਬ ਤਾਂ ਭਾਵੇਂ ਉਹ ਹੀ ਰਹਿਣ ਦਿੱਤੀ ਹੈ ਪਰ ਹਰ ਅਧਿਆਇ ਨੂੰ ਦੋਬਾਰਾ ਲਿਖਣਾ ਪਇਆ ਹੈ। ਅਨੇਕਾਂ ਨਵੀਆਂ ਲੱਭਤਾਂ ਦਾ ਪ੍ਰਯੋਗ ਕੀਤਾ ਹੈ ਅਤੇ ਸ਼ਹੀਦ ਸਿੱਖਾਂ ਦੇ ਜੀਵਨ ਤੇ ਅੱਡਰੇ ਲੇਖ ਲਿਖੇ ਹਨ। ਭਾਈ ਤਾਰਾ ਸਿੰਘ, ਭਾਈ ਹਕੀਕਤ ਰਾਇ ਤੇ ਭਾਈ ਪਰਮਾਂ ਨੰਦ, ਬਾਬਾ ਦੀਪ ਸਿੰਘ ਇਸ ਪਾਸੇ ਦੀਆਂ ਕੁਝ ਉਦਾਹਰਣਾਂ ਹਨ। ਘੱਟ ਲੋਕਾਂ ਨੂੰ ਪਤਾ ਹੈ ਕਿ ਭਾਈ ਹਕੀਕਤ ਰਾਇ ਜੀ ਦੇ ਦਾਦਾ ਭਾਈ ਨੰਦ ਲਾਲ ਪੁਰੀ ਨੇ 'ਧਰਮੀ' ਹੋਣ ਦਾ ਉਪਦੇਸ਼ ਗੁਰੂ ਹਰਿ ਰਾਇ ਜੀ ਕੋਲੋਂ ਲਇਆ ਸੀ।

ਪਹਿਲਗਾਮ ਵਿਖੇ ਜੋ ਘਰ ਵਾਲਾ ਆਰਾਮ ਵੀਰ ਨਰਿੰਦਰ ਸਿੰਘ ਜੀ ਨੇ ਪਹੁੰਚਾਇਆ, ਉਸ ਲਈ ਮੈਂ ਉਨ੍ਹਾਂ ਦਾ ਰਿਣੀ ਹਾਂ।

ਇਹ ਮਹੀਨਿਆਂ ਦਾ ਕੰਮ ਦਿਨਾਂ ਵਿਚ ਨਾ ਹੁੰਦਾ ਜੇ ਜਸਪਾਲ ਕੌਰ ਜੀ ਅਤੇ ਮੇਰੀ ਬੱਚੀ ਨਰਿੰਦਰਜੀਤ ਕੌਰ ਸਾਥ ਨਾ ਦਿੰਦੇ।

ਪਹਿਲਗਾਮ,
ਜੂਨ ੧੦,੧੯੭੦

ਸਤਿਬੀਰ ਸਿੰਘ, ਪ੍ਰਿੰਸੀਪਲ,
ਗੁਰੂ ਨਾਨਕ ਖਾਲਸਾ ਕਾਲਜ,
ਯਮਨਾ ਨਗਰ (ਅੰਬਾਲਾ)।

**ਭੇਟਾ**

ਪੂਜ ਮਾਤਾ ਰਣਜੀਤ ਕੌਰ ਜੀ

**ਅਤੇ**

ਪਿਤਾ ਭਾਈ ਹਰਨਾਮ ਸਿੰਘ ਜੀ

ਨੂੰ

ਜਿਨ੍ਹਾਂ ਦਾ ਡੂੰਘਾ ਪਿਆਰ

**ਮੇਰੀਆਂ**

ਨੌਨਿਧਾਂ ਹਨ

## ਅਧਿਆਇ ਪਹਿਲਾ

# ਬਾਬਾ ਬੰਦਾ ਸਿੰਘ

"ਮੈਂ ਹੋਂ ਉਸੀ ਪੁਰਖ ਕੋ ਦਾਸਾ ।
ਕਰਯੋ ਖਾਲਸੈ ਜਿਸੈ ਪ੍ਰਕਾਸਾ ।"

ਸਿੱਖ ਇਤਿਹਾਸ ਵਿਚ ਐਸੀਆਂ ਬਹੁਤ ਘਟ ਵਿਅਕਤੀਆਂ ਹਨ ਜਿਨ੍ਹਾਂ ਬਾਰੇ ਪੂਰਨ ਤੌਰ ਤੇ ਲੜੀ ਵਾਰ-ਕੁਝ ਮਿਲ ਸਕਦਾ ਹੈ । ਕੁਝ ਕਿਸੀ ਥਾਵੋਂ ਤੇ ਕੁਝ ਪਰਾਇਆਂ ਦੀਆਂ ਲਿਖਤਾਂ ਤੋਂ ਕਹਾਣੀ ਬੜੀ ਮੁਸ਼ਕਲ ਨਾਲ ਪੂਰੀ ਹੁੰਦੀ ਹੈ । ਕਈ ਵਾਰੀ ਤਾਂ ਐਸਾ ਹੋਇਆ ਹੈ ਕਿ ਕਈ ਸਾਲਾਂ ਦਾ ਇਤਿਹਾਸ ਹੀ ਲੋਪ ਹੋ ਜਾਂਦਾ ਹੈ । ਉਸ ਘਾਪੇ ਨੂੰ ਪੂਰਾ ਕਰਨਾ ਇਕ ਕਠਨ ਜਹੀ ਗੱਲ ਬਣ ਜਾਂਦੀ ਹੈ । ਬਾਬਾ ਬੰਦਾ ਸਿੰਘ ਜੀ ਵੀ ਇਕ ਐਸੀ ਵਿਅਕਤੀ ਹਨ ਜਿਨ੍ਹਾਂ ਬਾਰੇ ਇਕ ਥਾਂ ਤੇ ਲੜੀ ਵਾਰ ਲੱਭ ਜਾਣਾ ਕਠਨ ਹੈ । ਹਰ ਇਤਿਹਾਸਕਾਰ. ਸਾਖੀਕਾਰ ਤੇ ਲੇਖਕ ਨੇ ਆਪਣੀ ਨਜ਼ਰ ਨਾਲ ਬਾਬਾ ਬੰਦਾ ਸਿੰਘ ਨੂੰ ਦੇਖਿਆ ਤੇ ਫੇਰ ਉਨ੍ਹਾਂ ਦੀ ਜ਼ਿੰਦਗੀ ਦਾ ਕੋਈ ਪਹਿਲੂ ਉਲੀਕ ਦਿੱਤਾ । ਪਿਛੋਂ ਦੇ ਲਿਖਣ ਵਾਲਿਆਂ ਨੇ ਬਿਨਾਂ ਪੁਰਾਣੀ ਲਿਖਤਾਂ ਦਾ ਸਹਾਰਾ ਲਏ ਬਾਬਾ ਬੰਦਾ ਸਿੰਘ ਜੀ ਦਾ ਜੀਵਨ ਲਿਖਿਆ । ਸੱਭ ਤੋਂ ਹੈਰਾਨੀ ਵਾਲੀ ਗੱਲ ਇਹ ਹੋਈ ਕਿ ਬਾਬਾ ਜੀ ਦੇ ਜੀਵਨ ਬਾਰੇ ਕਈ ਮਨਘੜਤ ਕਹਾਣੀਆਂ ਤੇ ਦੰਦ ਕਥਾਵਾਂ ਵੀ ਚਲ ਪਈਆਂ । ਕਿਸੇ ਬਾਬਾ ਬੰਦਾ ਸਿੰਘ ਦਾ ਜੀਵਨ ਸ਼ਰਾਰਤ ਨਾਲ,[1] ਕਿਸੇ ਨਿਰੋਲ ਸ਼ਰਧਾ ਨਾਲ[2] ਤੇ ਕਿਸੇ ਪੁਰਾਣਾ ਮਸਾਲਾ ਨਾ ਮਿਲਣ ਉੱਤੇ ਵੀ ਇਤਿਹਾਸਕ[3] ਨੁਕਤਾ ਨਿਗਾਹ ਤੋਂ ਲਿਖਣ ਦੀ ਕੋਸ਼ਿਸ਼ ਕੀਤੀ । ਕੋਈ ਵਿਰਲਾ[4] ਹੀ ਹੈ ਜਿਸ ਨੇ ਪੁਣ. ਛਾਣ ਤੇ ਤੁਲਵੀਂ ਨਜ਼ਰ ਨਾਲ ਇਸ ਸੂਰਮੇ ਦੇ ਜੀਵਨ ਨੂੰ ਦੇਖਿਆ ਤੇ ਫੇਰ ਉਲੀਕਿਆ । ਬਾਬਾ ਬੰਦਾ ਸਿੰਘ ਹੀ ਇਕ ਐਸੀ ਵਿਅਕਤੀ ਹੈ ਜਿਸ ਨੂੰ ਆਪਣੇ ਧਰਮ-ਭਰਾਵਾਂ ਨੇ ਵੀ ਸਤਿਕਾਰ ਨਾ ਦਿੱਤਾ । ਪਰ ਇਹ ਗੱਲ ਨਿਰਸੰਦੇਹ ਆਖੀ ਜਾ ਸਕਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਬਾਅਦ ਦਾ ਅੱਠ ਸਾਲ ਦਾ ਸਮਾਂ ਬਾਬਾ ਬੰਦਾ ਸਿੰਘ ਜੀ ਦਾ ਹੀ ਇਤਿਹਾਸ ਹੈ । ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਨ ਪਿੱਛੋਂ ਆਗੂ ਰਹਿਤ ਕੌਮ ਵਿਚ ਬੰਦਾ ਸਿੰਘ ਨੇ ਢਹਿੰਦੀ ਕਲਾ ਨ ਆਉਣ ਦਿੱਤੀ । ਗੁਰੂ ਗੋਬਿੰਦ ਸਿੰਘ ਜੀ ਦੇ ਪਿੱਛੋਂ

---

1. ਬੰਦਾ ਬੈਰਾਗੀ (ਭਾਈ ਪਰਮਾ ਨੰਦ)
2. ਲਾਲਾ ਦੌਲਤ ਰਾਇ,
3. ਸਰਦਾਰ ਕਰਮ ਸਿੰਘ ਹਿਸਟੋਰੀਅਨ
4. ਡਾਕਟਰ ਗੰਡਾ ਸਿੰਘ

ਸਿੱਖਾਂ ਦੀ ਦੁਰ-ਦਸ਼ਾ ਹੀ ਹੋ ਜਾਂਦੀ ਜੇ ਬਾਬਾ ਬੰਦਾ ਸਿੰਘ ਅਗਵਾਈ ਨਾ ਸੰਭਾਲਦੇ। ਗੁਰੂ ਪੰਜਾਬ ਤੋਂ ਦੂਰ ਜੋਤੀ ਜੋਤ ਸਮਾ ਜਾਏ। ਸਿੱਖਾਂ ਨੂੰ ਉਨ੍ਹਾਂ ਦੇ ਕੀਤੇ ਹੁਕਮਾਂ ਦਾ ਪਤਾ ਨਾ ਹੋਵੇ, ਸਿੱਖ ਇਸ ਉਡੀਕ ਵਿਚ ਹੋਣ ਕਿ ਗੱਲ ਬਾਤ ਮੁਕਾ ਕੇ ਗੁਰੂ ਜੀ ਮੁੜ ਰਹੇ ਹਨ ਤੇ ਸਭ ਤੋਂ ਵੱਧ ਸਿੱਖਾਂ ਨੂੰ ਪਤਾ ਵੀ ਨਾ ਹੋਵੇ ਕਿ ਬਾਬਾ ਬੰਦਾ ਸਿੰਘ ਉੱਤੇ ਗੁਰੂ ਗੋਬਿੰਦ ਸਿੰਘ ਜੀ ਬਖਸ਼ਸ਼ ਕਰ ਗਏ ਹਨ। ਇਨ੍ਹਾਂ ਸਾਰੀਆਂ ਗੱਲਾਂ ਤੋਂ ਵੱਖ ਸਮੇਂ ਦੀ ਸਰਕਾਰ ਕਰੜੀ ਹੋ ਰਹੀ ਹੋਵੇ, ਸਰਹੰਦ ਦਾ ਨਵਾਬ ਵਜ਼ੀਰ ਖਾਨ ਨਵੇਂ ਮੌਕੇ ਦੀ ਤਲਾਸ਼ ਵਿਚ ਹੋਵੇ ਕਿ ਸਿੱਖਾਂ ਨੂੰ ਮਾਰ ਮੁਕਾਇਆ ਜਾਏ ਤੇ ਫਿਰ ਵੀ ਸਿੱਖ ਹੌਸਲਾ ਨਾ ਛੱਡਣ। ਇਸ ਚੜ੍ਹਦੀ ਕਲਾ ਵਿਚ ਰਹਿਣ ਤੇ ਰੱਖਣ ਵਿਚ ਸਾਰਾ ਨਹੀਂ ਤੇ ਬਹੁਤ ਹਿੱਸਾ ਬਾਬਾ ਬੰਦਾ ਸਿੰਘ ਦਾ ਹੀ ਹੈ।

**ਜਨਮ ਤੇ ਬਚਪਨ :**—ਬਾਬਾ ਬੰਦਾ ਸਿੰਘ ਦਾ ਜਨਮ ੨੭ ਅਕਤੂਬਰ ੧੬੭੦ ਨੂੰ ਪੱਛਮੀ ਕਸ਼ਮੀਰ, ਰਾਜੌਰੀ ਵਿਖੇ ਬਾਬਾ ਨਾਮਦੇਵ ਦੇ ਘਰ ਹੋਇਆ। ਘਰ ਵਾਲਿਆਂ ਨੇ ਲਛਮਣ ਦਾਸ ਨਾਮ ਰੱਖਿਆ। ਰਾਜਪੂਤੀ ਪਛਵਾੜਾ ਹੋਣ ਕਾਰਨ ਲਛਮਣ ਦਾਸ ਦੀਆਂ ਰਗਾਂ ਵਿਚ ਖੇਡਨ, ਕੁੱਦਨ ਤੇ ਸ਼ਿਕਾਰ ਤੇ ਚੜ੍ਹੇ ਰਹਿਣ ਦਾ ਚਾਅ ਸੀ। ਪੜ੍ਹਾਈ ਵਿਚ ਬਾਲਕ ਦਾ ਚਿਤ ਨ ਲੱਗਾ ਤੇ ਠੀਕ ਗੱਲ ਤਾਂ ਇਹ ਹੈ ਕਿ ਕੋਈ ਖ਼ਾਸ ਇੰਤਜ਼ਾਮ ਵੀ ਨਹੀਂ ਸੀ। ਲਛਮਣ ਦਾਸ ਦਾ ਬਹੁਤਾ ਸਮਾਂ ਤੀਰ ਚਲਾਉਣ, ਘੋੜ-ਸਵਾਰੀ ਤੇ ਸ਼ਿਕਾਰ ਖੇਡਨ ਵਿਚ ਹੀ ਗੁਜ਼ਰਨ ਲੱਗਾ। ਜਵਾਨੀ ਵਿਚ ਪੈਰ ਰੱਖਦੇ ਸਾਰ ਹੀ ਉਹ ਇਕ ਤਗੜੇ ਸ਼ਿਕਾਰੀ ਬਣ ਗਏ।

**ਉਪਰਾਮ ਹੋ ਜਾਣਾ :**—ਸ਼ਿਕਾਰ ਖੇਡਦਿਆਂ ਇਕ ਵਾਰੀ ਇਕ ਹਰਨੀ ਲਛਮਣ ਦਾਸ ਦੇ ਤੀਰ ਨਾਲ ਤੜਫ ਤੜਫ ਕੇ ਮਰ ਗਈ ਤੇ ਉਸ ਦੇ ਸਾਹਮਣੇ ਹੀ ਉਸ ਦੇ ਪੇਟ ਵਿਚੋਂ ਇਕ ਬੱਚੇ ਨੇ ਜਨਮ ਲਿਆ ਜੋ ਸਿਸਕ ਸਿਸਕ ਕੇ ਡਿਗ ਪਿਆ। ਇਸ ਦੁਰਘਟਨਾ ਨੇ ਉਸ ਦੀ ਜੀਵਨ ਦ੍ਰਿਸ਼ਟੀ ਵਿਚ ਪ੍ਰੀਵਰਤਨ ਲੈ ਆਂਦਾ। ਸ਼ਿਕਾਰ ਵੱਲੋਂ ਉਹ ਉਪਰਾਮ ਹੋ ਕੇ ਸਨਿਆਸ ਧਾਰਨ ਲਗ ਪਿਆ। ਰਾਜੌਰੀ, ਕਸ਼ਮੀਰ ਵਲ ਜਾਂਦੇ ਸਾਧੂਆਂ, ਸੰਨਿਆਸੀਆਂ ਲਈ ਇਕ ਪੜਾ ਸੀ। ਉਥੇ ਹੀ ਉਸ ਦਾ ਮੇਲ ਜੋਲ ਸੰਨਿਆਸੀਆਂ ਨਾਲ ਵੱਧਣ ਲੱਗਾ। ਇਸ ਸਮੇਂ ਇਕ ਬੈਰਾਗੀ ਸਾਧੂ ਜਾਨਕੀ ਦਾਸ ਨੇ ਲਛਮਣ ਦਾਸ ਉੱਤੇ ਐਸਾ ਪ੍ਰਭਾਵ ਪਾਇਆ ਕਿ ਉਸ ਨੇ ਘਰ ਨੂੰ ਛੱਡਣ ਦਾ ਮਨ ਬਣਾ ਲਿਆ। ਲਛਮਣ ਦਾਸ ਤੋਂ ਉਨ੍ਹਾਂ ਦਾ ਨਾਂ ਮਾਧੋ ਦਾਸ ਹੋ ਗਇਆ।

**ਦਰ ਦਰ ਭਟਕਨਾ :**—੧੬੮੬ ਈ: ਤਕ ਮਾਧੋ ਦਾਸ ਸੁੱਖ ਲਈ ਭੱਟਕਦਾ ਰਹਿਆ, ਪਰ ਸ਼ਾਂਤੀ ਨਾ ਮਿਲੀ। ਉਸੇ ਸਾਲ ਇਕ ਹੋਰ ਬੈਰਾਗੀ ਰਾਮ ਦਾਸ ਦਾ ਚੇਲਾ ਬਣ ਕੇ ਸਦੀਵੀ ਸੁਖ ਭਾਲ ਵਿਚ ਫਿਰਨਾ ਅਰੰਭ ਕਰ ਦਿੱਤਾ। ਨਾਸਕ (ਮਹਾਰਾਸ਼ਟਰ) ਲਾਗੇ ਪੰਚਬਟੀ ਦੇ ਅਸਥਾਨ ਨੇ ਐਸੀ ਖਿਚ ਪਾਈ ਕਿ ਮਾਧੋਦਾਸ ਨੇ ਉਥੇ ਹੀ ਟਿਕਾਣਾ ਬਣਾ ਲਇਆ। ਪੰਚਬਟੀ ਵਿਚ ਇਕ ਹੋਰ ਪ੍ਰਸਿੱਧ ਜੋਗੀ ਅਮਰ ਨਾਥ ਨਾਲ ਇਸ ਦੀ ਭੇਟ ਹੋਈ। ਪੰਥ ਪ੍ਰਕਾਸ਼ ਦੇ ਲਿਖਾਰੀ ਦੇ ਲਿਖਣ ਅਨੁਸਾਰ ਮਾਧੋਦਾਸ ਨੇ ਤਨ ਤੋੜ ਕੇ ਸੇਵਾ ਕੀਤੀ। ਅਮਰ ਨਾਥ ਨੇ ਖ਼ੁਸ਼ ਹੋ ਕੇ ਇਕ ਪੁਸਤਕ ਦਿੱਤੀ ਜਿਸ ਵਿਚ ਜੰਤਰ ਮੰਤਰ ਤੇ ਸਿਧੀਆਂ ਦੇ ਗੁਝੇ ਭੇਦ ਲਿਖੇ ਹੋਏ ਸਨ।

**ਨਾਦੇੜ ਨੂੰ ਟਿਕਾਣਾ ਬਨਾਉਣਾ** :—ਰਿਧੀਆਂ ਸਿਧੀਆਂ ਨੂੰ ਪ੍ਰਾਪਤ ਕਰ ਕੇ ਬੰਦਾ ਸਿੰਘ ਨੇ ਆਪਣਾ ਪੱਕਾ ਟਿਕਾਣਾ ਬਨਾਉਣਾ ਚਾਹਿਆ। ਗੋਦਾਵਾਰੀ ਦੇ ਕੰਢੇ ਕੰਢੇ ਟੁਰਦੇ ਨਾਦੇੜ ਨੇ ਐਸੀ ਖਿਚ ਪਾਈ ਕਿ ਉਹ ਉਥੋਂ ਦਾ ਹੀ ਹੋ ਰਹਿਆ। ਛੇਤੀ ਹੀ ਸਾਰੇ ਇਲਾਕੇ ਵਿਚ ਇਸ ਦਾ ਦਬ ਦਬਾ ਫੈਲ ਗਿਆ। ਕਟੀਆਂ ਨੂੰ ਉਸ ਡਰਾਇਆ, ਜ਼ੋਰ ਕੀਤਾ ਅਤੇ ਈਨ ਮਨਵਾਈ। ਇਸ ਤਰ੍ਹਾਂ ਉਹ ਇਲਾਕੇ ਵਿਚ ਪ੍ਰਸਿਧ ਹੋਕੇ ਸਮਾਂ ਟਪਾਉਣ ਲੱਗਾ।

**ਗੁਰੂ ਗੋਬਿੰਦ ਸਿੰਘ ਜੀ ਦਾ ਦੱਖਣ ਜਾਣਾ** :—ਗੁਰੂ ਗੋਬਿੰਦ ਸਿੰਘ ਜੀ ਅਜੇ ਪਜਾਬ ਵਿਚ ਹੀ ਸਨ ਕਿ ਉਨ੍ਹਾਂ ਨੂੰ ਖ਼ਬਰ ਪੁਜੀ ਕਿ ਔਰੰਗਾਬਾਦ ਵਿਖੇ ਔਰੰਗਜ਼ੇਬ ਦਾ ਦਿਹਾਂਤ ਹੋ ਗਿਆ ਹੈ। ਉਹ ਮਿਲਣੀ ਜੋ ਗੁਰੂ ਗੋਬਿੰਦ ਸਿੰਘ ਜੀ ਤੇ ਔਰੰਗਜ਼ੇਬ ਵਿਚਕਾਰ ਹੋਣੀ ਸੀ ਉਹ ਹੋ ਨਾ ਸਕੀ। ਦਮਦਮੇ ਸਾਹਿਬ ਹੀ ਔਰੰਗਜ਼ੇਬ ਦੀ ਇਕ ਹੋਰ ਚਿੱਠੀ ਮਿਲੀ ਜਿਸ ਵਿਚ ਉਸ ਨੇ ਪਛਤਾਵਾ ਕੀਤਾ ਸੀ ਤੇ ਸਚੇ ਦਿਲੋਂ ਗੁਰੂ ਜੀ ਨੂੰ ਮਿਲਣ ਦਾ ਮੰਨ ਬਣਾਇਆ ਸੀ। ਦਮਦਮਾ ਸਾਹਿਬ ਹੀ ਗੁਰੂ ਜੀ ਨੂੰ ਉਸ ਦੀ ਬੀਮਾਰੀ ਦਾ ਪਤਾ ਲਗਾ। ਉਹ ਦੱਖਣ ਵੱਲ ਚਲ ਪਏ। ਬੈਰਾੜ ਦੀ ਸੰਗਤ ਵਲ ਲਿਖਿਆ ਹੋਇਆ ਹੁਕਮਨਾਮਾ ਇਸੇ ਗੱਲ ਦੀ ਪੁਸ਼ਟੀ ਕਰਦਾ ਹੈ। ਹੁਕਮਨਾਮੇ ਦੇ ਸ਼ਬਦ ਸਨ "ਅਸਾਂ ਦੱਖਣ ਨੂੰ ਕੂਚ ਕੀਤਾ ਹੈ। ਜਿਨ ਸਿੱਖ ਸਾਡੇ ਨਾਲ ਚਲਣਾ ਹੋਇ ਤਿਨਿ ਹੁਕਮ ਦੇਖਦਿਆਂ ਹਜ਼ੂਰ ਆਵਣਾ।" ਇਤਿਹਾਸ ਵਿਚ ਇਹ ਵੀ ਆਉਂਦਾ ਹੈ ਕਿ ਜਦ ਗੁਰੂ ਜੀ ਨੇ ਦੱਖਣ ਵੱਲ ਜਾਣ ਦੀ ਗੱਲ ਕਹੀ ਤਾਂ ਸਿੰਘਾਂ ਨੇ 'ਭਠ ਪਈ ਦੱਖਣ ਵਲ ਕੀ ਕਰਨਾ ਹੈ ਜਾਕੇ' ਕਹਿਆ ਤਾਂ ਗੁਰੂ ਜੀ ਨੇ ਉਸੇ ਸਮੇਂ ਫੁਰਮਾਇਆ, "ਐਸਾ ਨ ਆਖੋ, ਦੱਖਣ ਵੀ ਮੈਨੂੰ ਪਿਆਰਾ ਹੈ, ਉਥੇ ਕਈ ਕੰਮ ਸਵਰਨਗੇ।" ਅਜੇ ਟੁਰੇ ਹੀ ਸਨ ਕਿ ਦੂਜੀ ਖ਼ਬਰ ਵੀ ਆ ਪੁਜੀ ਕਿ ਔਰੰਗਜ਼ੇਬ ਦੀ ਮੌਤ ਹੋ ਗਈ ਹੈ। ੩ ਮਾਰਚ, ੧੭੦੭ ਨੂੰ ਔਰੰਗਜ਼ੇਬ ਦੀ ਮੌਤ ਹੋਈ।

ਬਹਾਦਰ ਸ਼ਾਹ ਉਸ ਸਮੇਂ ਜੰਮਰੋਦ ਵਿਚ ਸੀ। ਉਸ ਨੂੰ ਔਰੰਗਜ਼ੇਬ ਦੀ ਮੌਤ ਦੀ ਖ਼ਬਰ ਪੂਰੇ ਵੀਹ ਦਿਨਾਂ ਬਾਹਦ ਮਿਲੀ। ਉਸ ਨੇ ਭਾਵੇਂ ਕਿਤਨੀ ਛੇਤੀ ਕੀਤੀ ਪਰ ਫਿਰ ਵੀ ਬੜੀ ਮੁਸ਼ਕਲ ਨਾਲ ਤਿੰਨ ਮਈ, ੧੭੦੭ ਨੂੰ ਰਾਵੀ ਪਾਰ ਕਰ ਸਕਿਆ। ਦੋ ਦਿਨ ਲਾਹੌਰ ਰਹਿਕੇ ਪੰਜ ਮਈ ਨੂੰ ਅਗੇ ਟੁਰਿਆ। ੧੧ ਮਈ ਨੂੰ ਸਤਲੁਜ ਪਾਰ ਕੀਤਾ। ਗੁਰੂ ਗੋਬਿੰਦ ਸਿੰਘ ਜੀ ਦਾ ਉਸ ਇਲਾਕੇ ਵਿਚ ਹੋਣਾ ਸੁਣਕੇ, ਉਸ ਮੁਲਾਕਾਤ ਦੀ ਇੱਛਾ ਪ੍ਰਗਟ ਕੀਤੀ। ਨਦੌਣ ਦੀ ਜੰਗ ਤੋਂ ਬਾਹਦ ਉਹ ਗੁਰੂ ਜੀ ਦੀ ਸ਼ਖਸੀਅਤ ਤੋਂ ਪ੍ਰਭਾਵਤ ਹੋਇਆ ਸੀ। ਉਸ ਦੇ ਮੰਨ ਵਿਚ ਗੁਰੂ ਜੀ ਦੀ ਸ਼ਖਸੀਅਤ ਤੋਂ ਲਾਭ ਉਠਾਉਣ ਦਾ ਖ਼ਿਆਲ ਵੀ ਆਇਆ। ਗੁਰੂ ਜੀ ਨੇ ਇਮਦਾਦ ਵੀ ਕੀਤੀ। ਅਰਦਾਸ ਵੀ ਕੀਤੀ ਤੇ ਕੁਝ ਚੋਣਵੇਂ ਜਵਾਨ ਵੀ ਦਿੱਤੇ। ਇਹ ਯਾਦ ਰਵੇ, ਕਿ ਜੋਂਜੂ ਦੀ ਜੰਗ ਵਿਚ ਮੁਹੰਮਦ ਆਜ਼ਮ ਲੱਖੀ ਜੰਗਲ ਦੇ ਇਕ ਸਿਪਾਹੀ 'ਈਸਾਖਾਨ' ਦੇ ਤੀਰ ਨਾਲ ਹੀ ਮਰਿਆ ਸੀ ਤੇ ਜੰਗ ਵਾਲੇ ਦਿਨ ਹਵਾ ਦਾ ਰੁੱਖ ਵੀ ਉਸ ਲਈ ਉਲਟਾ ਰਹਿਆ। ਜੋ ਤੀਰ ਆਜ਼ਮ ਦੀ ਫ਼ੌਜ ਦੇ ਸਿਪਾਹੀ ਛੱਡਦੇ, ਉਹ ਰਾਹ ਵਿਚ ਹੀ ਰਹਿ ਜਾਂਦੇ ਅਤੇ ਜੋ ਬਹਾਦਰ ਸ਼ਾਹ ਦੇ ਸਿਪਾਹੀ ਛੱਡਦੇ, ਉਹ ਹੋਰ ਤਿੱਖਾ ਹੋ ਕੇ ਵਿਰੋਧੀਆਂ ਨੂੰ ਜਾਕੇ ਲਗਦੇ। ਇਹ ਸਭ ਬਹਾਦਰ ਸ਼ਾਹ 'ਗੁਰੂ-ਪੀਰ' ਦੀ ਬਰਕਤ ਹੀ ਕਹਿੰਦਾ ਸੀ। ਜਿੱਤ ਪਿਛੋਂ ਆਗਰੇ ਵਿਖੇ ਗੁਰੂ ਗੋਬਿੰਦ ਸਿੰਘ ਜੀ ਅਤੇ ਬਹਾਦਰ ਸ਼ਾਹ ਦੀ ਮਿਲਣੀ ਵੀ ਹੋਈ। ਬਹਾਦਰ

ਸ਼ਾਹ ਨੇ ਜੋ ਸਤਿਕਾਰ ਗੁਰੂ ਜੀ ਨੂੰ ਦਿੱਤਾ[1] ਉਸ ਨੇ ਪੰਜਾਬ ਦੇ ਨਵਾਬਾਂ, ਵਜ਼ੀਰ ਖ਼ਾਨ, ਅਸਲਮ ਖ਼ਾਨ, ਜ਼ਬਰਦਸਤ ਖ਼ਾਨ ਵਿਚ ਚਿੰਤਾ ਦੀ ਲਹਿਰ ਦੁੜਾ ਦਿੱਤੀ। ਇਕ ਹੋਰ ਕਥਨ ਅਨੁਸਾਰ[2] ਬਹਾਦਰ ਸ਼ਾਹ ਤੇ ਗੁਰੂ ਗੋਬਿੰਦ ਸਿੰਘ ਜੀ ਵਿਚਕਾਰ ਗੱਲ ਬਾਤ ਸਿਰੇ ਵੀ ਚੜ੍ਹ ਗਈ ਜਿਸ ਬਿਨਾ ਤੇ ਚਾਰ ਨੁਕਾਤੀ ਸਮਝੌਤਾ ਵੀ ਹੋਇਆ। ਸਮਝੌਤੇ ਦੀਆਂ ਸ਼ਰਤਾਂ ਇਹ ਸਨ : ਪਹਿਲੀ, ਬਾਦਸ਼ਾਹ ਹਿੰਦੂ ਮੁਸਲਮਾਨਾਂ ਨੂੰ ਤੁਲ ਜਾਣੇਗਾ ; ਦੂਜੇ, ਇਨਸਾਫ ਕਰੇਗਾ ; ਤੀਜੇ, ਧਰਮ ਵਿਚ ਦਖ਼ਲ ਨਹੀਂ ਦੇਵੇਗਾ ਅਤੇ ਚੌਥੇ, ਜੋ ਨਵਾਬ ਪੰਜਾਬ ਵਿਚ ਜ਼ੁਲਮ ਕਰ ਰਹੇ ਹਨ ਤੇ ਕਰ ਚੁਕੇ ਹਨ ਉਨ੍ਹਾਂ ਨੂੰ ਸਜ਼ਾ ਦੇਵੇਗਾ। ਸਮਝੌਤੇ ਦੀ ਚੌਥੀ ਸ਼ਰਤ ਦਾ ਸਿੱਧਾ ਸਿੱਟਾ ਵਜ਼ੀਰ ਖ਼ਾਨ ਨੂੰ ਆਪਣਾ ਅੰਤ ਦਿਸਦਾ ਸੀ।

ਅਜੇ ਗੱਲ ਪੂਰਨ ਤੌਰ ਉੱਤੇ ਸਿਰੇ ਨਹੀਂ ਚੜ੍ਹੀ ਸੀ ਕਿ ਬਹਾਦਰ ਸ਼ਾਹ ਨੂੰ ੧੦ ਨਵੰਬਰ ੧੭੦੭ ਨੂੰ ਜੋਧਪੁਰ ਤੋਂ ਖ਼ਬਰ ਪੁਜੀ ਕਿ ਅਜੀਤ ਸਿੰਘ ਨੇ ਮੁੱਗਲ ਨੁਮਾਇੰਦੇ ਮੁਕੱਰਮ ਦੀਨ ਨੂੰ ਨੱਠਾ ਦਿੱਤਾ ਹੈ, ਅਤੇ ਰਾਜਪੂਤਾਨੇ ਵਿਚ ਵੱਡੇ ਪੈਮਾਣੇ ਤੇ ਬਗਾਵਤ ਹੋਣ ਦੀ ਸੰਭਾਵਣਾ ਹੈ। ਸੋ ਗੱਲ ਬਾਤ ਵਿਚੇ ਛੱਡਕੇ ਬਹਾਦਰਸ਼ਾਹ ਰਾਜਪੂਤਾਨੇ ਵਲ ਚਲ ਪਇਆ। ਗੁਰੂ ਜੀ ਨੂੰ ਉਸ ਨਾਲ ਹੀ ਟੁਰਨ ਦੀ ਬੇਨਤੀ ਕੀਤੀ। ਗੁਰੂ ਜੀ ਇਕ ਤਾਂ ਗੱਲ ਬਾਤ ਮੁਕਾ ਕੇ ਵਾਪਸ ਮੁੜਣਾ ਚਾਹੁੰਦੇ ਸਨ ਤੇ ਦੂਜੇ ਰਾਜਪੂਤਾਂ ਨੂੰ ਵੀ ਤਗੜਾ ਕਰਨਾ ਚਾਹੁੰਦੇ ਸਨ। ਬਹਾਦਰ ਸ਼ਾਹ ਅਜੇ ਜੋਧਪੁਰ ਪੁੱਜਾ ਹੀ ਸੀ ਕਿ ਹੋਰ ਖ਼ਬਰ ਆਈ ਕਿ ਕਾਮ ਬਖ਼ਸ਼ ਨੇ ਹੈਦਰਾਬਾਦ ਵਿਚ ਬਗਾਵਤ ਦਾ ਝੰਡਾ ਖੜਾ ਕਰ ਦਿੱਤਾ। ਬਹਾਦਰ ਸ਼ਾਹ ਬਗਾਵਤ ਦਬਾਉਣ ਲਈ ਚਲ ਪਿਆ। ਪ੍ਰਤੀਤ ਹੁੰਦਾ ਹੈ ਕਿ ਬਹਾਦਰ ਸ਼ਾਹ ਨੂੰ ਛੇਤੀ ਮੁੜਨ ਦੀ ਆਸ ਨਹੀਂ ਸੀ ਸੋ ਉਹ ਗੱਲ ਬਾਤ ਨਜਿੱਠਣ ਲਈ ਗੁਰੂ ਜੀ ਨੂੰ ਉਥੇ ਪੁੱਜਣ ਦੀ ਬੇਨਤੀ ਕਰ ਗਇਆ। ਗੁਰੂ ਜੀ ਜਿੱਥੋਂ ਵੀ ਲੰਘੇ ਪਰਚਾਰ ਕਰਦੇ ਗਏ ਤੇ ਨਿਤਾਣਿਆਂ, ਦੁੱਖੀਆਂ ਤੇ ਨਿਆਸਰੇ ਲੋਕਾਂ ਨੂੰ ਧੀਰ ਬਨ੍ਹਾਂਦੇ ਗਏ। ਬਹਾਦਰ ਸ਼ਾਹ ਹੋਰ ਕੰਮਾਂ ਵਿਚ ਰੁਝ ਗਿਆ ਤੇ ਗੁਰੂ ਜੀ ਨੇ ਉਸ ਦਾ ਟਾਲ ਮਟੋਲਾ ਪਰਖ ਲਿਆ ਤੇ ਗੱਲ ਤਕਰੀਬਨ ਟੁੱਟ ਗਈ।

**ਨਦੇੜ ਵਿਖੇ ਗੁਰੂ ਗੋਬਿੰਦ ਸਿੰਘ ਜੀ :**—ਗੁਰੂ ਜੀ ਨੇ ਦਾਦੂ ਦੁਆਰੇ ਬੈਰਾਗੀ 'ਜਿਤ ਰਾਮ ਕੋਲੋਂ' ਨਾਦੇੜ ਵਿਖੇ ਵਸਦੇ ਮਾਧੋ ਦਾਸ ਬਾਰੇ ਸੁਣਿਆ ਸੀ।' ਜਿਤ ਰਾਮ ਨੇ ਖ਼ਾਸ ਤਾਕੀਦ ਕੀਤੀ ਕਿ ਉਸ ਪਾਸੇ ਨਾ ਜਾਣਾ, ਕਿਉਂਕਿ ਮਾਧੋ ਦਾਸ ਸਿਧੀਆਂ ਦੇ

1. ੨ ਅਗਸਤ ੧੭੦੭ ਨੂੰ ਖਿਲਤ (ਹੀਰਿਆਂ ਜੜੀ ਪੁਸ਼ਾਕ, ਧੁਖਧਖੀ, ਪਗੜੀ ਅਤੇ ਸਰਾਇ ਪਰਦਾ ਸਨਮਾਨ ਵਜੋਂ ਦਿੱਤੀ। ਸਰਦਾਰ ਕਰਮ ਸਿੰਘ ਹਿਸਟੋਰੀਅਨ ਦੇ ਕਥਨ ਅਨੁਸਾਰ ਇਹ ਖਿਲਤ ਗੁਰੂ ਜੀ ਨੇ ਪਹਿਣੀ ਨਹੀਂ ਸੀ, ਸਗੋਂ ਸੇਵਾਦਾਰ ਹੱਥੀਂ ਟਿਕਾਣੇ ਭਿਜਵਾ ਦਿੱਤੀ ਸੀ। ਰਵਾਜ ਅਨੁਸਾਰ ਖਿਲਤ ਬਦਸ਼ਾਹ ਸਾਹਮਣੇ ਪਹਿਨਣੀ ਪੈਂਦੀ ਸੀ, ਪਰ ਜਦ ਗੁਰੂ ਜੀ ਨੇ ਬਗੈਰ ਪਹਿਣੇ ਟਿਕਾਣੇ ਪੁਜਾ ਦਿੱਤੀ ਤਾਂ ਕਾਜ਼ੀਆਂ ਨੇ ਗੁਸਾ ਕੀਤਾ। ਪੁਛਣ ਉੱਤੇ ਬਹਾਦਰ ਸ਼ਾਹ ਨੇ ਕਹਿਆ ਕਿ ਗੁਰੂ ਗੋਬਿੰਦ ਸਿੰਘ ਮੇਰੀ ਪਰਜਾ ਨਹੀਂ ਸਗੋਂ ਦੀਨੀ ਆਗੂ ਹਨ।

2. ਸਰਦਾਰ ਕਰਮ ਸਿੰਘ ਹਿਸਟੋਰੀਅਨ।

ਜ਼ੋਰ ਨਾਲ ਕਈਆਂ ਦਾ ਮਖ਼ੌਲ ਉਡਾ ਚੁੱਕਾ ਹੈ। ਦਸਵੇਂ ਨਾਨਕ ਪਾਤਸ਼ਾਹ[1] ਨੇ ਮਾਧੋ ਦਾਸ ਵਿਚ ਇਕ ਅਥਾਹ ਸ਼ਕਤੀ ਦਾ ਹੜ੍ਹ ਵਗਦਾ ਦੇਖਿਆ। ਉਸ ਹੜ੍ਹ ਨੂੰ ਲੋਕ-ਭਲਾਈ ਲਈ ਵਰਤਣ ਵਾਸਤੇ ਬੈਰਾਗੀ ਕੋਲ ਜਾਣਾ ਜ਼ਰੂਰੀ ਸਮਝਿਆ।

**ਮਾਧੋ ਦਾਸ ਤੋਂ ਬੰਦਾ ਸਿੰਘ :**—ਮਾਧੋ ਦਾਸ ਦੇ ਡੇਰੇ ਗੁਰੂ ਗੋਬਿੰਦ ਸਿੰਘ ਜੀ ਆਪਣੇ ਲਾਉ ਲਸ਼ਕਰ ਸਮੇਤ ਪੁੱਜ ਗਏ । ਉਸ ਦਿਨ ਸੂਰਜ ਗ੍ਰਹਣ ਸੀ । ਉਸ ਦੇ ਡੇਰੇ ਪੁੱਜ ਕੇ ਗੁਰੂ ਜੀ ਨੇ ਲਾਹ-ਪ੍ਰਵਾਹੀ ਦੱਸੀ, ਜਿਵੇਂ ਮਾਧੋ ਦਾਸ ਬਾਰੇ ਸੁਣਿਆ ਹੀ ਨਹੀਂ ਹੁੰਦਾ। ਮਾਧੋ ਦਾਸ ਦੇ ਚੇਲਿਆਂ ਨੇ ਸ਼ਕਤੀ ਤੇ ਸਿਧੀਆਂ ਨਾਲ ਜ਼ੋਰ ਕਰਨਾ ਚਾਹਿਆ। ਸਫ਼ਲਤਾ ਨ ਹੁੰਦੀ ਦੇਖ ਕੇ ਸੇਵਕ ਬੈਰਾਗੀ ਮਾਧੋ ਦਾਸ ਵੱਲ ਭੱਜੇ। ਮਾਧੋ ਦਾਸ ਨੇ ਜੋਸ਼ ਵਿਚ ਆ ਕੇ ਬੀਰਾਂ ਤੇ ਸਿਧੀਆਂ ਦੀ ਮਦਦ ਮੰਗੀ ਪਰ ਗੁਰੂ ਜੀ ਦੀ ਸ਼ਕਤੀ ਅੱਗੇ ਸਭ ਨਿਸਫ਼ਲ ਸਨ। ਮਾਧੋ ਦਾਸ ਰਿਧੀਆਂ ਤੇ ਕਰਾਮਾਤਾਂ ਨੂੰ ਵਿਫ਼ਲ ਦੇਖ ਪੁਕਾਰ ਉੱਠਿਆ :

"ਤੁਸੀਂ ਕੌਣ ਹੋ ?"
ਗੁਰੂ ਜੀ :—"ਉਹ ਹੀ ਜਿਸ ਨੂੰ ਤੂੰ ਜਾਣਦਾ ਹੈਂ।"
ਮਾਧੋ ਦਾਸ :—"ਮੈਂ ਕੀ ਜਾਣਦਾ ਹਾਂ !"
ਗੁਰੂ ਜੀ :—"ਆਪਣੇ ਅੰਦਰ ਝਾਤ ਮਾਰ।"
ਮਾਧੋ ਦਾਸ :—(ਕੁਝ ਚਿਰ ਰੁਕ ਕੇ) "ਸੋ ਤੁਸੀਂ ਗੁਰੂ ਗੋਬਿੰਦ ਸਿੰਘ ਜੀ ਹੋ।"
ਗੁਰੂ ਜੀ :—"ਹਾਂ।"
ਮਾਧੋ ਦਾਸ :—"ਤੁਹਾਡਾ ਇਧਰ ਕਿਸ ਤਰ੍ਹਾਂ ਆਉਣਾ ਹੋਇਆ ?"
ਗੁਰੂ ਜੀ :—"ਮੈਂ ਇਥੇ ਇਸ ਲਈ ਆਇਆ ਹਾਂ ਕਿ ਤੈਨੂੰ ਆਪਣਾ ਸਿੱਖ ਸਜਾਵਾਂ।"
ਮਾਧੋ ਦਾਸ :—"ਮੈਨੂੰ ਪ੍ਰਵਾਨ ਹੈ, ਮਹਾਰਾਜ। ਮੈਂ ਤਾਂ ਤੁਹਾਡਾ ਬੰਦਾ ਹਾਂ[2]।"

ਤਾਰੀਖ਼-ਇ-ਪੰਜਾਬ ਦਾ ਲਿਖਾਰੀ ਕੰਨ੍ਹਈਆ ਲਾਲ ਲਿਖਦਾ ਹੈ ਕਿ ਗੁਰੂ ਜੀ ਨੇ ਇਹ ਵੀ ਕਹਿਆ ਕਿ **'ਜੇ ਤੂੰ ਬੰਦਾ ਹੈਂ ਤਾਂ ਬੰਦਿਆਂ ਵਾਲੇ ਕੰਮ ਕਰ।'**

ਗੁਰੂ ਜੀ ਨੇ ਉਸ ਨੂੰ ਅੰਮ੍ਰਿਤ ਛਕਾ ਕੇ[3] ਬੰਦਾ ਸਿੰਘ ਦਾ ਨਾਮ ਬਖ਼ਸ਼ਿਆ[4]। ਅਰਜਨ ਨੂੰ ਹਥਿਆਰ ਸੁੱਟਦੇ ਦੇਖ ਸ੍ਰੀ ਕ੍ਰਿਸ਼ਨ ਜੀ ਨੇ ਗੀਤਾ ਰਾਹੀਂ ਉਪਦੇਸ਼ ਦਿੱਤਾ

---

1. ਗੁਰੂ ਨਾਨਕ ਜੀ ਵੀ ਆਪ ਟੁਰ ਕੇ ਨੂਰ ਉੱਨਸਾ ਜਾਦੂਗਰਨੀ, ਕੌਡੇ ਰਾਖਸ਼, ਸਜਨ ਠਗ ਆਦਿ ਕੋਲ ਗਏ ਸਨ।

2. ਅਹਿਮਦ ਸ਼ਾਹ ਬਟਾਲੀਏ
"ਜ਼ਿਕਰਿ ਗੁਰੂਆਂ ਵਾ ਇਬਤਦਾਇ ਸਿੰਘ ਵਾ ਮਜ਼ੀਹਬਿ ਏਸ਼ਾਂ।"

3. ਕਈ ਇਤਿਹਾਸਕਾਰਾਂ ਨੇ ਜਾਣ ਬੁਝ ਕੇ ਅੰਮ੍ਰਿਤ ਛਕਾਉਣ ਵਾਲੀ ਗੱਲ ਨੂੰ ਲਾਂਭੇ ਰਖਿਆ ਹੈ। ਅੰਮ੍ਰਿਤ ਛਕਾਉਣ ਦਾ ਜ਼ਿਕਰ 'ਗ਼ੁਲਾਮ ਹੁਸੈਨ, ਮੈਗਰੇਗਰ, ਮੈਕਲਾਫ਼, ਕਨ੍ਹਿਆ ਲਾਲ, ਅਲਾਉਦੀਨ ਮੁਫ਼ਤੀ, ਨੇ ਕੀਤਾ ਹੈ

4. ਮੈਕਾਲਫ਼ ਨੇ ਸੁਣੀ ਸੁਣਾਈ ਉੱਤੇ ਗੁਰਬਖ਼ਸ਼ ਸਿੰਘ ਲਿਖ ਦਿੱਤਾ ਹੈ ਪਰ ਉਸ ਨੇ ਆਪਣੇ ਕਥਨ ਦੀ ਪਸ਼ਟੀ ਵਿਚ ਕੋਈ ਰੀਕਾਰਡ ਜਾਂ ਹਵਾਲਾ ਨਹੀਂ ਦਿੱਤਾ। ਬੰਦਾ ਸਿੰਘ ਨਾਮ ਹੀ ਪ੍ਰਮਾਣੀਕ ਹੈ।

ਸੀ ਤੇ ਉਸ ਨੂੰ ਬਾਹਰੋਂ ਰੌਸ਼ਨੀ ਦੇ ਕੇ, ਵਿਰਾਟ ਰੂਪ ਦਿਖਾ ਕੇ ਪ੍ਰਗਟਾਇਆ ਸੀ ਕਿ ਸਾਰੇ ਦਿਸਦੇ ਰਿਸ਼ਤੇਦਾਰ ਮਿਥਿਆ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਅੰਦਰ ਝਾਤ ਮਰਵਾ ਕੇ ਦੱਸਿਆ ਕਿ ਉਹ ਆਪਣੇ ਆਸ਼ਰਮ ਤਾਂ ਸਿਧੀਆਂ ਦੇ ਬਲ ਨਾਲ ਸ਼ਾਇਦ ਪਵਿੱਤ੍ਰਤਾ ਕਾਇਮ ਰੱਖ ਲਵੇ ਪਰ ਸਾਰੇ ਹਿੰਦੁਸਤਾਨ ਵਿਚ ਬੇਦੋਸਿਆਂ ਦੇ ਖ਼ੂਨ ਦੀਆਂ ਨਦੀਆਂ ਵਗ ਰਹੀਆਂ ਹਨ ਤੇ ਉਸ ਹਾਲਤ ਵਿਚ 'ਪੁਨ ਭੂਮੀ' ਪਾਪਾਂ ਤੋਂ ਕਿਵੇਂ ਬਚ ਸਕਦੀ ਹੈ।

**ਨਵਾਂ ਉਤਸ਼ਾਹ** :—ਸਿੰਘ ਸੱਜ ਕੇ ਬੰਦਾ ਸਿੰਘ ਵਿਚ ਨਵੇਂ ਉਤਸ਼ਾਹ ਨੇ ਜਨਮ ਲਿਆ। ਸਿੱਖ ਇਤਿਹਾਸ ਦੀਆਂ ਹਿਰਦੇਵੇਦਕ ਘਟਨਾਵਾਂ ਨੇ ਤਾਂ ਉਸ ਨੂੰ ਹੋਰ ਦਾ ਹੋਰ ਬਣਾ ਦਿੱਤਾ। ਗੁਰੂ ਨਾਨਕ ਜੀ ਦਾ ਰੋੜਾਂ ਦੀ ਵਿਛਾਈ ਕਰਨਾ, ਗੁਰੂ ਅੰਗਦ ਦੀ ਘਾਲਨਾਂ, ਗੁਰੂ ਅਮਰ ਦਾਸ ਜੀ ਦੀ ਸੇਵਾ, ਗੁਰੂ ਰਾਮ ਦਾਸ ਜੀ ਦਾ ਕੇਂਦਰ ਬਣਾ ਕੇ ਡਟਨਾ, ਗੁਰੂ ਅਰਜਨ ਜੀ ਦੀ ਸ਼ਹਾਦਤ, ਤੱਤੀਆਂ ਤਵੀਆਂ ਤੇ ਬੈਠਣਾ, ਦੇਗਾਂ ਵਿਚ ਉਬਲਨਾ, ਤੱਤੇ ਰੇਤੇ ਪਵਾਨੇ, ਦਰਿਆ ਵਿਚ ਰੋੜ੍ਹੇ ਜਾਣਾ, ਗੁਰੂ ਹਰਿਗੋਬਿੰਦ ਜੀ ਦਾ ਮੁਗ਼ਲਾਂ ਨਾਲ ਅਣਖਾਂ ਲਈ ਲੋਹਾ ਲੈਣਾ, ਗੁਰੂ ਹਰਿ ਰਾਇ ਜੀ ਦਾ ਅਹਿੰਸਾ ਦਾ ਸਬਕ, ਗੁਰੂ ਹਰਿਕ੍ਰਿਸ਼ਨ ਜੀ ਦਾ ਕਿਸੇ ਅੱਗੇ ਨਾ ਝੁਕਣਾ ਅਤੇ ਸਰੀਰ ਤਿਆਗਨਾ, ਗੁਰੂ ਤੇਗ ਬਹਾਦਰ ਜੀ ਦਾ ਪਰਉਪਕਾਰ ਲਈ ਔਰੰਗਜ਼ੇਬ ਹੱਥੋਂ ਸ਼ਹਾਦਤ ਪਾਉਣਾ, ਬਾਬਾ ਅਜੀਤ ਸਿੰਘ, ਜੁਝਾਰ ਸਿੰਘ ਜੀ ਦਾ ਚਮਕੌਰ ਵਿਚ ਜੂਝ ਕੇ ਸ਼ਹੀਦ ਹੋਣਾ, ਚਾਲੀ ਭੁੱਖਿਆਂ ਤਿਹਾਇਆਂ ਦਾ ਦਸ ਲੱਖ ਦੇ ਮੁਲੱਖੀਏ ਦਾ ਟਾਕਰਾ ਕਰਨਾ ਤੇ ਸਭ ਤੋਂ ਉੱਤੇ ਬਾਬਾ ਜ਼ੋਰਾਵਰ ਸਿੰਘ ਜੀ, ਬਾਬਾ ਫਤਹਿ ਸਿੰਘ ਜੀ ਦਾ ਦੀਵਾਰਾਂ ਵਿਚ ਚੁਣਿਆ ਜਾਣਾ ਤੇ ਫਿਰ ਮਾਤਾ ਗੁਜਰੀ ਦਾ ਪ੍ਰਾਣ ਤਿਆਗਨ ਦੀ ਕਥਾ ਸੁਣ ਕੇ ਤਾਂ ਬੰਦਾ ਸਿੰਘ ਦਾ ਬਲ ਤੇ ਜੋਸ਼ ਉਛਾਲੇ ਖਾਣ ਲੱਗਾ। ਦਿਲ ਹੀ ਦਿਲ ਵਿਚ ਉਸ ਪ੍ਰਣ ਕੀਤਾ ਕਿ ਐਸੇ ਅੱਤਿਆਚਾਰੀ ਰਾਜ ਨੂੰ ਜੜ੍ਹੋਂ ਉਖੇੜ ਕੇ ਹੀ ਦਮ ਲਵੇਗਾ।

**ਗੁਰੂ ਗੋਬਿੰਦ ਸਿੰਘ ਜੀ ਤੇ ਮਾਰੂ ਹੱਮਲਾ** :—ਗੁਰੂ ਜੀ ਨਾਦੇੜ ਬੰਦਾ ਸਿੰਘ ਦੇ ਡੇਰੇ ਹੀ ਟਿਕਾਣਾ ਕਰ ਰਹੇ ਸਨ ਕਿ ਉਨ੍ਹਾਂ ਦਿਨਾਂ ਵਿਚ ਹੀ ਇਕ ਹੋਰ ਦੁਰਘਟਨਾ ਹੋ ਗਈ ਜਿਸ ਨੇ ਬੰਦਾ ਸਿੰਘ ਨੂੰ ਮਜਬੂਰ ਕਰ ਦਿੱਤਾ ਕਿ ਉਹ ਪੰਜਾਬ ਪੁੱਜੇ ਤੇ ਜ਼ਾਲਮਾਂ ਨੂੰ ਸਜ਼ਾ ਦੇਵੇ।

ਵਜ਼ੀਰ ਖ਼ਾਨ ਨੂੰ ਆਗਰੇ ਵਿਖੇ ਬਹਾਦਰ ਸ਼ਾਹ ਅਤੇ ਗੁਰੂ ਗੋਬਿੰਦ ਸਿੰਘ ਜੀ ਵਿਚਕਾਰ ਹੋਈ ਮਿਲਨੀ ਦਾ ਪਤਾ ਲੱਗਾ। ਉਹ ਮਿਲਨੀ ਦੇ ਸਿੱਟਿਆਂ ਨੂੰ ਆਪਣੇ ਹਿਤਾਂ ਲਈ ਖ਼ਾਸ ਕਰ ਹਾਨੀਕਾਰਕ ਸਮਝਦਾ ਸੀ। ਉਹ ਉਸ ਸਮੇਂ ਤੋਂ ਹੀ ਮੌਕੇ ਦੀ ਭਾਲ ਕਰਨ ਲੱਗਾ ਕਿ ਕਿਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੂੰ ਸ਼ਹੀਦ ਕੀਤਾ ਜਾਏ। ਵਜ਼ੀਰ ਖ਼ਾਨ ਨੇ ਦੋ ਪਠਾਨਾਂ[1] ਨੂੰ ਭੜਕਾਇਆ ਕਿ ਗੁਰੂ ਜੀ ਨੂੰ ਮੁਕਾਇਆ ਜਾਏ। ਦਿੱਲੀ ਵਿਖੇ ਮਾਤਾ ਸੁੰਦਰੀ ਜੀ ਕੋਲੋਂ ਗੁਰੂ ਜੀ ਦਾ ਥਹੁ ਟਿਕਾਣਾ ਪੁੱਛ ਕੇ ਨਦੇੜ ਪੁੱਜੇ।

1. ਪਹਿਲਾਂ ਇਕ ਪਠਾਨ ਭੇਜਿਆ ਸੀ ਉਹ ਕਾਮਯਾਬ ਨਾ ਹੋਇਆ। ਇਹ ਦੋਵੇਂ ਉਸ ਦੇ ਪੁਤਰ ਸਨ। ਇਹ ਭੀ ਖ਼ਿਆਲ ਹੈ ਕਿ ਉਸ ਪਠਾਨ ਦੇ ਵਡੇਰੇ ਗੁਰੂ ਹਰਿ ਗੋਬਿੰਦ ਜੀ ਦੇ ਹੱਥੋਂ ਜੰਗ ਵਿਚ ਮਾਰੇ ਗਏ ਸਨ।

ਅੰਮ੍ਰਿਤ ਗੁਟਕੇ[1] ਦੇ ਲਿਖਾਰੀ ਨੇ ਸਾਰੀ ਘਟਨਾ ਵਿਸਥਾਰ ਨਾਲ ਲਿਖੀ ਹੈ। ਨਾਦੇੜ ਵਿਖੇ ਪੁੱਜ ਕੇ ਉਹ ਦੋਵੇਂ ਮੌਕੇ ਦੀ ਭਾਲ ਕਰਨ ਲੱਗੇ। "ਇਕ ਦਿਨ ਇਕ ਪਠਾਣ ਇਸ ਤਰ੍ਹਾਂ ਮਨ ਵਿਚ ਗਿਣਦਾ ਹੋਇਆ ਜਿੱਥੇ ਸਤਿਗੁਰੂ ਜੀ ਬੈਠੇ ਸਨ ਤੇ ਰਹਿਰਾਸ ਵੇਲੇ ਦੀਵਾਨ ਲੱਗਾ ਹੋਇਆ ਸੀ, ਉਥੇ ਉਹ ਜਾਇ ਬੈਠਾ। ਗੁਰੂ ਜੀ ਨੇ ਆਦਰ ਕੀਤਾ। ਜਿਸ ਵੇਲੇ ਰਹਿਰਾਸ ਦਾ ਭੋਗ ਪਾਇਆ। ਸਰਬਤ ਖ਼ਾਲਸਾ ਹੁਕਮ ਮੰਨ ਕੇ ਆਪਣੇ ਆਪਣੇ ਡੇਰੇ ਗਏ। ਤਬ ਸਰਬ ਸਤਿਗੁਰੂ ਜੀ ਸਤਿ ਕਾਲ ਦਾ ਸਿਮਰਨ ਕਰਨੇ ਤੰਬੂ ਅੰਦਰ ਮਸਨੰਦ ਪਰ ਜਾਇ ਬੈਠੇ। ਇਕ ਸਿੱਖ ਹਜ਼ੂਰ ਵਿਚ ਰੁਮਾਲ ਹਿਲਾਵਨ ਵਾਲਾ ਉਸ ਵਕਤ ਹਾਜ਼ਰ ਸੀ। ਉਹ ਪਠਾਨ ਜੋ ਪਿੱਛੇ ਬੈਠਾ ਰਿਹਾ ਉਹ ਭੀ ਅੰਦਰ ਜਾਇ ਬੈਠਾ। ਜਿਸ ਵੇਲੇ ਘੜੀ ਉਸ ਨੂੰ ਬੈਠਿਆਂ ਹੋਈ, ਉਸ ਸਮੇਂ ਸ੍ਰੀ ਸਤਿਗੁਰੂ ਕਰਨ ਕਾਰਨ ਜੀ ਨੇ ਓਸ ਸਿੱਖ ਨੂੰ ਕਿਸੇ ਕਾਰਜ ਭੇਜ ਦਿੱਤਾ ਪਰ ਨੇਤ੍ਰ ਜਾਣ ਕੇ ਮੀਟਨ ਲੱਗੇ। ਤਬ ਉਸ ਮਲੇਛ ਨੇ ਜਾਨਾ ਜੋ ਹੁਣ ਵੇਲਾ ਹੱਛਾ ਹੈ.........ਤਬ ਉਸ ਦੁੱਸ਼ਟ ਨੇ ਉਠ ਕੇ ਸਾਹਿਬ ਦ ਉਦਰ ਵਿਚ ਕਟਾਰ ਮਾਰਿਆ। ਯਦੰਪ ਕਮਰ ਕੱਸੀ ਹੋਈ ਸੀ ਤਦਪਿ ਕਟਾਰ ਦਾ ਘਾਉ ਬਹੁਤ ਹੂਆ। ਜਬ ਲੋਹੂ ਚਲਿਆ ਤਬ ਪਰ ਮਰਣ ਧੀਰ ਸ੍ਰੀ ਸਤਿਗੁਰੂ ਜੀ ਸਾਵਧਾਨ ਪਏ ਅਰ ਉਸ ਪਠਾਣ ਕਉ ਜਾਤਾ ਦੇਖਿਆ ਤਬ ਖੱਬੇ ਹਾਥ ਸਾਥ ਉਸ ਕਾ ਜਾਮਾ ਪਕੜ ਲਿਆ ਅਰ ਹੁੱਜਕਾ ਮਾਰਿਆ ਤਬ ਉਹ ਦੁਸ਼ਟ ਗਿੜ ਪੜਾ। ਤਬ ਸ੍ਰੀ ਸਤਿਗੁਰੁ ਜੀ ਤਕੀਏ ਪਰ ਆਪਣਾ ਕਟਾਰ ਧਰਿਆ ਹੂਆ ਥਾ। ਸੋ ਦਾਹਨੇ ਹਾਥ ਸੇ ਪਕੜ ਲਿਆ। ਉਸ ਕਉ ਮਿਆਨ ਸੇ ਜੁਦਾ ਕਰਵਾਨੇ ਹਿਤ ਝਟਕਾਇਆ। ਤਬ ਉਸ ਦਾ ਮਿਆਨ ਨਾ ਗਿੜਾ। ਦੂਸਰੀ ਬੇਰ ਝਟਕਾਇਆ ਤਬ ਭੀ ਮਿਆਨ ਨਾ ਗਿੜਾ। ਤਬ ਬੜੇ ਜ਼ੋਰ ਸੇ ਤੀਸਰੀ ਬੇਰ ਮਿਆਨ ਗੜਾਇ ਦਿਆ। ਇਸ ਬੇਰ ਕਰਨ ਮੇ ਅੰਤਰਜਾਮੀ ਕਾ ਪ੍ਰਯੋਜਨ ਏਹਾ। ਇਤਨੇ ਸੁਆਸ ਉਸ ਨੇ ਲੈਣੇ ਥੇ। ਤਬ ਉਸ ਕਾ ਅੰਤ ਕਾਲ ਜਾਣ ਕਰ ਉਸ ਕੇ ਹਿਰਦੇ ਮੇਂ ਜਮਦਾਤ ਕਾ ਘਾਉ ਮਾਰਿਆ ਉਸ ਨੇ ਕਹਿਆ **'ਹੇ ਅੰਮਾ'** ਪਤਤ ਉਧਾਰਨ ਸ੍ਰੀ ਸਤਿਗੁਰੂ ਜੀ ਬੋਲੇ 'ਅਰੇ ਅਲਹ ਕਹੁ' ਯਹਿ ਅੰਮਾ ਕੋ ਯਾਦ ਕਰਨ ਦਾ ਕੌਣ ਸਾ ਬਖਤ ਹੈ। ਇਸ ਜ਼ੋਰ ਕਾ ਸ਼ਸਤ੍ਰ ਮਾਰਾ ਥਾ। ਤਬ ਉਸ ਕੇ ਪ੍ਰਾਣ ਨਿਕਲ ਗਏ। ਤਬ ਪ੍ਰਯੰਤ ਔਰ ਸਿੱਖ ਭੀ ਹਜ਼ੂਰ ਆ ਪਹੁੰਚੇ। ਉਸ ਮਿਰਤਕ ਕੋ ਉਰਟਾਇ ਕਰ ਡਾਰ ਦੀਆ। ਅਰ ਹੁਕਮ ਹੂਆ ਜੋ ਇਸ ਕੇ ਨਫ਼ਰ ਟਹਿਲੀਏ ਹੈ। ਉਸ ਕੋ ਕੁਛ ਨਹੀਂ ਕਹਿਣਾ ਤਬ ਬਹਾਦਰ ਸ਼ਾਹ ਕੋ ਇਹ ਖ਼ਬਰ ਭਈ ਤਬ ਉਸੀ ਬਖਤ ਫ਼ਿਰੰਗੀ ਜਿਰਾਹ ਹਕੀਮ ਭੇਜੇ। ਉਸ ਨੇ ਆਇ ਜ਼ਖ਼ਮ ਦੇਖਿਆ ਅਰ ਸੀਆ। ਅਨਹੁ ਨੇ ਕਹਾ ਹਮ ਥੋੜਿਆਹੁ ਦਿਨਹੁ ਮੈ ਇਸ਼ਨਾਨ ਕਰਵਾਇ ਦੇਵੈਂਗੇ। ਦਸ ਮੁਹਰਾਂ ਰੋਜ਼ ਸਾਹਿਬ ਉਨ ਕੋ ਦੇਤੇ ਰਹੇ। ਤਬ ਬਾਹਰਵੇਂ ਦਿਨ ਇਸ਼ਨਾਨ ਭਇਆ।"

**ਬੰਦਾ ਸਿੰਘ ਨੂੰ ਪੰਜਾਬ ਭੇਜਣਾ** :—ਇਸ ਘਟਨਾ ਤੋਂ ਬਾਹਦ ਗੁਰੂ ਜੀ ਨੇ ਪੰਜਾਬ ਵੱਲ ਭੇਜਣ ਲਈ ਬੰਦਾ ਸਿੰਘ ਨੂੰ ਤਿਆਰ ਕੀਤਾ। ਉਹ ਅੱਗੇ ਹੀ ਹੁਕਮ ਦੀ ਉਡੀਕ ਵਿਚ ਸੀ। ਜੇ ਇਹ ਘਟਨਾ ਨਾ ਹੁੰਦੀ ਤਾਂ ਗੁਰੂ ਜੀ ਨੇ ਆਪ ਵੀ ਟੁਰ ਪੈਣਾ ਸੀ ਪਰ ਫੱਟ ਡੂੰਘਾ ਤੇ ਵੱਡਾ ਹੋਣ ਕਾਰਨ ਉਥੇ ਟਿਕਣਾ ਹੀ ਮੁਨਾਸਬ ਸੀ।

2. ਇਹ ਹੱਥ ਲਿਖਤ ਪੰਜਾਬ ਰੀਕਰਾਡ ਆਫ਼ਿਸ ਪਈ ਹੋਈ ਹੈ।

ਸਫ਼ਰ ਕਰਨਾ ਠੀਕ ਨਹੀਂ ਸੀ । ਬਾਬਾ ਬੰਦਾ ਸਿੰਘ ਨੂੰ ਕੌਮ ਦਾ ਜਥੇਦਾਰ ਬਣਾ ਕੇ ਭੇਜਿਆ ਗਿਆ । ਇਤਿਹਾਸਕਾਰ ਸੀ. ਐਚ. ਪੇਨ ਨੇ ਸਪੱਸ਼ਟ ਲਿਖਿਆ ਹੈ ਕਿ ਕੁਝ ਦਿਨਾਂ ਵਿਚ ਹੀ ਗੁਰੂ ਜੀ ਦੀ ਬੰਦਾ ਸਿੰਘ ਨਾਲ ਐਸੀ ਉਨਸ ਹੋ ਗਈ ਸੀ[1] ਕਿ ਉਸ ਨੂੰ ਆਪਣੀ ਥਾਂਵੇਂ ਜਾਨਸ਼ੀਨ ਨਿਯਤ ਕੀਤਾ । ਗੁਰੂ ਦੇ ਤੌਰ ਉਤੇ ਨਹੀਂ, ਸਗੋਂ ਫ਼ੌਜਾਂ ਦੇ ਕਮਾਂਡਰ ਦੇ ਤੌਰ ਤੇ ।''

ਗੁਰੂ ਜੀ ਨੇ ਬੰਦਾ ਸਿੰਘ ਨੂੰ 'ਬਹਾਦਰ' ਦਾ ਖਿਤਾਬ ਦਿੱਤਾ । ਪੰਜ ਪਿਆਰੇ[2] ਨਿਯਤ ਕੀਤੇ ਅਤੇ ਉਨ੍ਹਾਂ ਦੀ ਸਲਾਹ ਨਾਲ ਟੁਰਨ ਲਈ ਫਰਮਾਇਆ । ਨਿਸ਼ਾਨ ਸਾਹਿਬ ਅਤੇ ਨਗਾਰਾ ਬਖਸ਼ਿਆ । ਪੰਜ ਤੀਰ ਵੀ ਗੁਰੂ ਜੀ ਨੇ ਦਿੱਤੇ ਅਤੇ ਆਪਣਾ ਖੰਡਾ ਵੀ ਦੇਣ ਲੱਗੇ ਤਾਂ ਸਿੱਖਾਂ ਰੋਕ ਲਿਆ[3] ਕਨ੍ਹਈਆ ਲਾਲ ਦੇ ਕਹਿਣ ਅਨੁਸਾਰ ਇਹ ਆਗਿਆ ਵੀ ਕੀਤੀ ਕਿ ਪੰਜਾਬ ਜਾ ਕੇ, ਜਿਨ੍ਹਾਂ ਵੀ ਸਾਡੇ ਕਾਰਨ ਸਾਡੇ ਪਿਆਰੇ ਸੇਵਕ ਬੁਧੂ ਸ਼ਾਹ ਫ਼ਕੀਰ ਨੂੰ ਕਤਲ ਕੀਤਾ ਸੀ, ਉਨ੍ਹਾਂ ਨੂੰ ਸਜ਼ਾਵਾਂ ਦੇਵੋ । ਇਹ ਹੁਕਮ ਪ੍ਰਗਟ ਕਰਦਾ ਹੈ ਕਿ ਬਾਬਾ ਬੰਦਾ ਸਿੰਘ ਜੀ ਦਾ ਉਦੇਸ਼ ਉਨ੍ਹਾਂ ਸਾਰਿਆਂ ਨੂੰ ਸਜ਼ਾਵਾਂ ਦੇਣਾ ਸੀ, ਜਿਨ੍ਹਾਂ ਨੇ ਬੇਦੋਸ਼ਿਆਂ, ਧਰਮੀਆਂ ਤੇ ਅਤਿਆਚਾਰ ਕੀਤੇ ਸਨ । ਬੰਦਾ ਸਿੰਘ ਨੂੰ ਆਚਰਨ ਵਿਚ ਪਰਪਕ ਤੇ ਸਵੱਛ ਰਹਿਣ ਦੀ ਗੱਲ ਪੱਕੀ ਕਰਵਾਈ । ਕਈ ਸਾਖੀਕਾਰਾਂ ਅਨੁਸਾਰ ਬੰਦਾ ਸਿੰਘ ਨੂੰ ਕਈ ਹੋਰ ਉਪਦੇਸ਼ ਵੀ ਦਿੱਤੇ ।[4] ਬੰਦਾ ਸਿੰਘ ਨੇ ਸਿਰ ਨਿਵਾ ਕੇ ਸਭ ਕੁਝ ਮੰਨਿਆ ਤੇ ਕਹਿਆ—

> ''ਤਬ ਕਹੀ ਬੰਦੇ ਬੰਦ ਕਰ ਹਾਥ ।
> ਹਮ ਮਾਨੈ ਗੋ ਸਿੰਘਨ ਬਾਤ ।
> ਭੀੜ ਪੜੇ ਜਹਿ ਹਮ ਪਰ ਆਇ ।
> ਤਹ ਤੁਮ ਕਰਨੀ ਬਨਮ ਸਹਾਇ ।''

---

1. 'and to whom he (Guru Gobind Singh) became so much attached that be nominated him his successor not as Guru but as Commander of the forces of the Khalsa. ਪੰਨਾ 43, ਸ਼ਾਰਟ ਹਿਸਟਰੀ ਆਫ਼ ਦੀ ਸਿਖਸ਼ ।

2. ਭਾਈ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਬਾਜ਼ ਸਿੰਘ, ਭਾਈ ਦਇਆ ਸਿੰਘ, ਭਾਈ ਰਨ ਸਿੰਘ । (ਪੰਥ ਪ੍ਰਕਾਸ਼)

3. ਬੰਦੇ ਗੁਰ ਖੰਡਾ ਦਯੋ ।
ਲਯੋ ਓਨੇ ਗਲ ਪਾਇ ।
ਖਾਲਸੋ ਦੇਖ ਸੁ ਵਿਟਰਯੋ ।
ਤਿਨ ਖੰਡੋ ਲਯੋ ਛਿਨਾਇ ।
(ਪੰਥ ਪ੍ਰਕਾਸ਼)

4. ਆਪ ਗੁਰੂ ਨਾ ਬਣੀਂ ਤੇ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੰਨਣਾ । ਜਤ ਪੂਰਾ ਰੱਖਣਾ ; ਮੇਰੇ ਹਿਰਦੇ ਦੇ ਪ੍ਰੇਮ ਪਿਆਰੇ ਖ਼ਾਲਸਾ ਜੀ ਦੀ ਆਗਿਆ ਵਿਚ ਰਹਿਣਾ ; ਵਾਹਿਗੁਰੂ ਦੇ ਹਜ਼ੂਰ ਪੰਜ ਸਿੰਘ ਇਕਤਰ ਕਰ ਕੇ ਕਾਰਜ ਕਰਨਾ ; ਅਰਦਾਸ ਸੋਧ ਕਰ ਕਾਰਜ ਕਰਨਾ ; ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਨਿੰਮਰਤਾ ਨਾਲ ਨਿਰਮਾਨ ਹੋ ਕੇ ਬੈਠਣਾ, ਗੱਦੀ ਆਸਨ ਲਗਾ ਕੇ ਨਹੀਂ ਬੈਠਣਾ ਆਦਿ ।

## ਅਧਿਆਇ ਦੂਜਾ

# ਬੰਦਾ ਸਿੰਘ ਪੰਜਾਬ ਵਿਚ

ਕੁਝ ਮਹੀਨਿਆਂ ਦੇ ਸਫ਼ਰ ਤੋਂ ਪਿਛੋਂ ਬੰਦਾ ਸਿੰਘ ਜੀ ਦਿੱਲੀ ਲਾਗੇ ਪੁੱਜ ਗਏ। ਰਾਹ ਵਿਚ ਹੀ ਉਹਨਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾ ਜਾਣ ਦੀ ਖ਼ਬਰ ਪੁੱਜੀ। ਓਕੜਾਂ ਦੇ ਬਾਵਜੂਦ ਉਹ ਨਿਸ਼ਾਨੇ ਵਲ ਵੱਧ ਰਹੇ ਸਨ। ਦਿੱਲੀ ਪੁੱਜ ਕੇ ਬੰਦਾ ਸਿਘ ਨੇ ਆਹਿਸਤਾ ਆਹਿਸਤਾ ਪੰਜਾਬ ਵਲ ਜਾਣਾ ਅਰੰਭਿਆ। ਜਿਥੇ ਲੋਕਾਂ ਨੇ ਬਾਬਾ ਬੰਦਾ ਸਿੰਘ ਦੀ ਉਪਮਾ ਸੁਣੀ, ਅਸੀਸਾਂ ਤੇ ਬਖਸ਼ਸ਼ਾਂ ਲੈਣ ਲਈ ਦਰਸ਼ਨਾਂ ਲਈ ਆਏ। ਪੰਥ ਪ੍ਰਕਾਸ਼ ਦੇ ਲਿਖਾਰੀ ਭਾਈ ਰਤਨ ਸਿੰਘ ਜੀ ਭੰਗੂ ਲਿਖਦੇ ਹਨ ਕਿ ਕੋਈ ਵੀ ਪੁਰਸ਼ ਬੰਦਾ ਸਿੰਘ ਜੀ ਪਾਸ ਆਏ ਉਹ ਉਸ ਨੂੰ ਥੋੜ੍ਹੀ ਜਹੀ ਸੇਵਾ ਪਿਛੋਂ ਸੋਨੇ ਦੀ ਮੋਹਰ ਦੇ ਦਿੰਦੇ। ਹਰ ਇਕ ਦੀ ਆਸ ਉਥੇ ਪੂਰੀ ਹੁੰਦੀ।

"ਪੁਤ ਮੰਗੈ ਤਿਸ ਦਏ ਪੂਤਾ।
ਦੁੱਧ ਮੰਗੈ ਦੇ ਦੁੱਧ ਬਹੁਤਾ।
ਜੇ ਕਰ ਕੋਈ ਦੁਖੀਆ ਆਵੈ।
ਕਰ ਅਰਦਾਸ ਤਿਸ ਦੁੱਖ ਮਿਟਾਵੈ।
ਵਾਹਿਗੁਰੂ ਦਾ ਜਾਪ ਜਪਾਵੈ।
ਜੋ ਮਾਗੈ ਤਿਸ ਸੋਊ ਦਿਵਾਵੈ।
ਦੀਵੈ ਪਾਵੈ ਤੇਲੀ ਤੇਲ।
ਇਕ ਮੋਹਰ ਤਿਹ ਦੇਵੈ ਮੇਲ।
ਠੂਠੀ ਭਾਂਡਾ ਲਿਆਵੈ ਕੁਮ੍ਹਿਆਰ।
ਦੇਵੈ ਮੋਹਰ ਕੱਢ ਖੀਸਿਓ ਤਾਰ।
ਲਕੜੀ ਚਹੂੜ ਲਿਆਵੈ ਕੋਈ।
ਮੋਹਰ ਖੀਸਿ ਦੇਵੈ ਓਈ। (ਪੰਨਾ ੬੯—ਪੰਥ ਪ੍ਰਕਾਸ਼)

**ਪਲੂ ਫੇਰਨਾ** :—ਪੰਜਾਬ ਪੁੱਜ ਕੇ ਬੰਦਾ ਸਿੰਘ ਨੇ ਧਰਮ ਧਜਾ ਲਹਿਰਾਇਆ, ਨਗਾਰੇ ਵਜਾਏ ਅਤੇ ਪਲੂ ਫੇਰਿਆ ਕਿ ਕਿਸੇ ਨੂੰ ਕੋਈ ਦੁੱਖ ਜਾਂ ਤਕਲੀਫ ਹੈ ਉਹ ਬੰਦਾ ਸਿਘ ਕੋਲ ਆਏ। ਦੁਖੀ ਤੇ ਸਤਾਏ ਹੋਏ ਲੋਕੀ ਕੇਸਰੀ ਝੰਡੇ ਥੱਲੇ ਆਉਣ ਲੱਗੇ। ਚੌਧਰੀਆਂ

ਤੋਂ ਤੰਗ ਹੋਏ ਕਿਸਾਨਾਂ ਨੇ ਬੰਦਾ ਸਿੰਘ ਦੀ ਮਦਦ ਲੈਣੀ ਸ਼ੁਰੂ ਕੀਤੀ । ਸਹੇੜੀ ਦੇ ਇਲਾਕੇ ਤੋਂ ਹੀ ਪੰਜਾਬ ਦੇ ਸਿੱਖਾਂ ਵਲ ਗੁਰੂ ਜੀ ਦੇ ਹੁਕਮ ਨਾਮੇ ਜੋ ਉਹ ਨਾਲ ਲਿਆਏ ਸਨ ਭੇਜੇ ਤਾਂ ਕਿ ਸਿੱਖਾਂ ਵਿਚ ਉਤਸ਼ਾਹ ਪੈਦਾ ਹੋ ਸਕੇ। ਸਿੱਖਾਂ ਨੇ ਬੰਦਾ ਸਿੰਘ ਦੀ ਪਹੁੰਚ ਸੁਣਦੇ ਸਾਰ ਉਤਸ਼ਾਹਿਤ ਮਹਿਸੂਸ ਕੀਤਾ। ਕਈ ਤਾਂ ਘਰ ਬਾਰ ਛੱਡ ਕੇ ਡੇਰੇ ਪੁੱਜ ਗਏ। ਜਦ ਇਹ ਖਬਰ ਪਤਾ ਲੱਗੀ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਹਾਦਤ ਵਿਚ ਸਾਰਾ ਹੱਥ ਵਜ਼ੀਰ ਖ਼ਾਨ ਦਾ ਹੈ ਤਾਂ ਸਰਹੰਦ ਦੇ ਨਵਾਬ ਵਿਰੁਧ ਜਜ਼ਬਾ ਹੋਰ ਵਧਣ ਲੱਗਾ ਤੇ ਇਹ ਸਭ ਤੇ ਪ੍ਰਗਟ ਹੋ ਗਇਆ ਸੀ ਕਿ ਵਜ਼ੀਰ ਖ਼ਾਨ ਦੇ ਮੁਲ ਖਰੀਦ ਪਠਾਣ ਹੀ ਸਨ ਜਿਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਅਵੇਸਲੇਪਨ ਵਿਚ ਛੁਰਾ ਮਾਰਿਆ ਸੀ। ਰੋਸ ਸਿੰਘਾਂ ਵਿਚ ਜਾਗ ਪਿਆ। ਵਜ਼ੀਰ ਖ਼ਾਨ ਵੀ ਚਿੰਤਨ ਹੋ ਗਿਆ ਤੇ ਸਰਹੰਦ ਵਲ ਆਉਣ ਜਾਉਣ ਵਾਲਿਆਂ ਰਸਤਿਆਂ ਉਤੇ ਚੌਕੀਆਂ ਬਿਠਾ ਦਿੱਤੀਆਂ ਤਾਂ ਕਿ ਕੋਈ ਸਿੱਖ ਮਾਲਵੇ ਵਲ ਨਾ ਜਾ ਸਕੇ। ਮਾਝੇ ਦੇ ਸਿੱਖਾਂ ਲਈ ਇਕ ਝੰਡੇ ਹੇਠਾਂ ਜੁੜਨਾ ਮੁਸ਼ਕਲ ਬਣਾ ਦਿੱਤਾ ਗਿਆ ਪਰ ਬਾਕੀ ਥਾਵਾਂ ਦੇ ਸਿੱਖ ਇਕ ਝੰਡੇ ਹੇਠ ਇਕੱਠੇ ਹੋਣ ਲਈ ਮੈਦਾਨ ਵਿਚ ਉਤਰ ਪਏ।

**ਘਰ ਘਰ ਤਿਆਰੀ :—**ਜਿਸ ਨੂੰ ਹੁਕਮਨਾਮਾ ਪੁਜਾ, ਉਸ ਨੇ ਆਪੂੰ ਦੂਜੇ ਪਿੰਡ ਜਾ ਕੇ ਸੁਣਾਇਆ। ਘਰ ਘਰ ਤਿਆਰੀਆਂ ਹੋਈਆਂ। ਸੁਟੀਆਂ ਤਲਵਾਰਾਂ, ਟੰਗੇ ਹੋਏ ਬਰਛੇ ਅਤੇ ਜੋ ਕਿਛ ਕਿਸੇ ਦੇ ਹੱਥ ਆਇਆ ਲੈ ਕੇ ਸਿੱਖ ਜੱਥੇ ਵਿਚ ਸ਼ਾਮਲ ਹੋਣ ਲਈ ਤੁਰ ਪਇਆ। ਭਾਈ ਭਗਤੂ ਜੀ ਦੇ ਖਾਨਦਾਨ, ਭਾਈ ਰੂਪੇ ਦੀ ਔਲਾਦ,[1] ਬਾਂਗੜ ਦੇਸ਼ ਦੇ ਸਿੱਖ ਬਾਬਾ ਬੰਦਾ ਸਿੰਘ ਦੀ ਫੌਜ ਵਿਚ ਸ਼ਾਮਲ ਹੋ ਗਏ। ਫੂਲਕੀਆਂ ਦੇ ਰਾਮ ਸਿੰਘ, ਤਿਲੋਕਾ ਸਿੰਘ ਨੇ ਦਿਲ ਖੋਲ੍ਹ ਕੇ ਮਾਇਕ ਸਹਾਇਤਾ ਭੇਜੀ। ਭਾਈ ਆਲੀ ਸਿੰਘ ਤੇ ਮਾਲੀ ਸਿੰਘ ਦੇ ਫੌਜਾਂ ਵਿਚ ਸ਼ਾਮਲ ਹੋਣ ਨਾਲ ਇਕ ਨਵਾਂ ਹੀ ਉਤਸ਼ਾਹ ਜਾਗਿਆ। ਇਹ ਦੋਵੇਂ ਭਰਾ ਸਲੌਦੀ ਦੇ ਰਹਿਣ ਵਾਲੇ ਸਨ ਤੇ ਸਰਹੰਦ ਦੇ ਨਵਾਬ ਪਾਸ ਨੌਕਰੀ ਕਰਦੇ ਸਨ। ਬੰਦਾ ਸਿੰਘ ਦਾ ਪੁਜਣਾ ਸੁਣ ਕੇ ਨਵਾਬ ਵਜ਼ੀਰ ਖ਼ਾਨ ਨੇ ਮਖੌਲ ਕਰਦੇ ਕਹਿਆ ਕਿ 'ਸੁਣਿਆ ਹੈ ਤੁਹਾਡਾ ਇਕ ਹੋਰ ਗੁਰੂ ਬੰਦਾ ਸਿੰਘ ਆਇਆ ਹੈ। ਤੁਸੀਂ ਉਸ ਨੂੰ ਮਿਲਣ ਨਹੀਂ ਗਏ। ਸਰਹੰਦ ਤੇ ਆਖੋ ਸੂ ਛੇਤੀ ਹਮਲਾ ਕਰੇ। ਪਹਲਾ ਗੁਰੂ ਤਾਂ ਭਜਾਇਆ ਨਦੇੜ ਜਾ ਮਾਰਿਆ ਤੇ ਇਸ ਦੀਆਂ ਹੱਡੀਆਂ ਸਰਹੰਦ ਦੇ ਬਾਜ਼ਾਰਾਂ ਵਿਚ ਹੀ ਰੋਲੀਆਂ ਜਾਣਗੀਆਂ।' ਗੁਰੂ ਵਿਰੁਧ ਅਪਮਾਨ ਦੇ ਸ਼ਬਦ ਸੁਣ ਕੇ ਉਨ੍ਹਾਂ ਨਵਾਬ ਨੂੰ ਜ਼ਬਾਨ ਬੰਦ ਰੱਖਣ ਲਈ ਕਹਿਆ ਤਾਂ ਦੋਵਾਂ ਨੂੰ ਬੰਦੀ ਵਿਚ ਪਾ ਦਿੱਤਾ ਗਇਆ। ਉਹ ਦੋਵੇਂ ਹੀ ਜੇਲ ਤੋਂ ਨੱਸ ਉਠੇ ਤੇ ੨੩ ਸਿੰਘਾਂ ਨਾਲ ਬਾਬਾ ਬੰਦਾ ਸਿੰਘ ਪਾਸ ਪੁਜੇ ਤੇ ਸਰਹੰਦ ਦੀ ਸਾਰੀ ਵਾਕਫ਼ੀ ਦਿੱਤੀ। ਕੀਰਤ ਪੁਰ ਵੀ ਸਿੱਖਾਂ ਦਾ ਚੰਗਾ ਇਕੱਠ ਹੋ ਗਿਆ ਪਰ ਰਸਤਿਆਂ ਉਤੇ ਨਾਕਾ ਬੰਦੀ ਹੋਣ ਕਾਰਨ ਉਹ ਬਾਬਾ ਬੰਦਾ ਸਿੰਘ ਸਿੰਘ ਦੀਆਂ ਹਦਾਇਤਾਂ ਨੂੰ ਉਡੀਕਨ ਲੱਗੇ। ਬੰਦਾ ਸਿੰਘ ਨੇ ਇਹ ਸੁਨੇਹਾ ਭੇਜਿਆ ਸੀ ਕਿ ਉਸ ਦੀ ਸਲਾਹ, ਮਸ਼ਵਰੇ ਅਤੇ ਹਦਾਇਤ ਨੂੰ ਉਡੀਕਨ। ਗੱਲ ਕੀ ਸਾਰਾ ਪੰਜਾਬ ਜਾਗ ਉਠਿਆ। ਬੰਦਾ ਸਿੰਘ ਨੇ ਸਕੀਮ ਬਣਾਈ ਤੇ ਸਮਾਨਾ ਵਲ ਮੂੰਹ ਕੀਤਾ।

1. ਭਾਈ ਕਰਮ ਸਿੰਘ ਤੇ ਭਾਈ ਧਰਮ ਸਿੰਘ।

**ਸਮਾਨਾ ਉਤੇ ਹਮਲਾ :**—ਬੰਦਾ ਸਿੰਘ ਦੀ ਸੂਚੀ ਵਿਚ ਸਮਾਨਾ ਪਹਿਲਾ ਸ਼ਹਿਰ ਸੀ ਜਿਸ ਨੂੰ ਸਜ਼ਾ ਦੇਣ ਦੀ ਲੋੜ ਸੀ। ਉਸੇ ਸ਼ਹਿਰ ਵਿਚ ਜਲਾਦਾਂ ਦੇ ਖ਼ਾਨਦਾਨ ਸਨ। ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕਰਨ ਵਾਲਾ ਜਲਾਦ ਜਲਾਲ ਦੀਨ ਇਸੇ ਸ਼ਹਿਰ ਦਾ ਹੀ ਸੀ ਤੇ ਵਿਸ਼ਾਲ ਬੇਗ ਤੇ ਸ਼ਿਸ਼ਾਲ ਬੇਗ ਜਿਨ੍ਹਾਂ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਨੂੰ ਸ਼ਹੀਦ ਕੀਤਾ ਉਹ ਇਸੇ ਸ਼ਹਿਰ ਦੇ ਵਾਸੀ ਸਨ। ਬਾਬਾ ਬੰਦਾ ਸਿੰਘ ਜੀ ਨੇ ਸਮਾਨਾ ਵਲ ਵਧਣਾ ਸ਼ੁਰੂ ਕੀਤਾ। ਸੋਨੀਪਤ ਦਾ ਫੌਜਦਾਰ ਬਾਬਾ ਬੰਦਾ ਸਿੰਘ ਦੀ ਫੌਜ ਦਾ ਟੁਰਨਾ ਸੁਣ ਕੇ ਹੀ ਭੱਜ ਉਠਿਆ। ਕੈਥਲ ਦੇ ਨਜ਼ਦੀਕ ਬਾਬਾ ਬੰਦਾ ਸਿੰਘ ਦੇ ਹੱਥ ਸ਼ਾਹੀ ਖਜ਼ਾਨਾ ਵੀ ਆਇਆ। ਕੈਥਲ ਦੇ ਆਮਲ ਨੇ ਬੰਦਾ ਸਿੰਘ ਨੂੰ ਰੋਕਣਾ ਚਾਹਿਆ ਪਰ ਉਸ ਐਸੀ ਹਾਰ ਖਾਧੀ ਕਿ ਉਸ ਨੂੰ ਈਨ ਮੰਨਣੀ ਪਈ। ਸਿੱਖਾਂ ਦੇ ਹੌਸਲੇ ਵਧਣੇ ਕੁਦਰਤੀ ਗੱਲ ਸੀ। ੨੬ ਨਵੰਬਰ ੧੭੦੯ ਨੂੰ ਸਮਾਨਾ ਉਤੇ ਹਮਲਾ ਕਰ ਦਿੱਤਾ ਗਿਆ। ਸਮਾਨਾ ਦੇ ਫੌਜਦਾਰ ਦਾ ਖ਼ਿਆਲ ਸੀ ਕਿ ਇਤਨੀ ਤਾਕਤ ਬਾਬਾ ਬੰਦਾ ਸਿੰਘ ਦੀ ਨਹੀਂ ਕਿ ਉਹ ਸਿੱਧਾ ਜਾਂ ਪੁੱਠਾ ਹਮਲਾ ਕਰ ਸਕੇ। ਉਹ ਇਸ ਖਾਮ ਖਿਆਲੀ ਵਿਚ ਮਸਤ ਸੀ ਕਿ ਧਾਵਾ ਬੋਲ ਕੇ ਫੌਜਾਂ ਸਮਾਨਾ ਉਤੇ ਚੜ੍ਹ ਪਈਆਂ। ਕੁਝ ਘੰਟਿਆਂ ਦੀ ਖ਼ੂਨੀ ਜੰਗ ਉਪਰੰਤ ਬੰਦਾ ਸਿੰਘ ਅਤੇ ਉਸ ਦੇ ਸਾਥੀ ਜ਼ੋਰ ਦੇ ਤੌਰ ਉਤੇ ਸ਼ਹਿਰ ਦਾਖ਼ਲ ਹੋਏ। ਜਲਾਲ ਦੀਨ, ਸ਼ਿਸ਼ਾਲ ਬੇਗ ਤੇ ਵਿਸ਼ਾਲ ਬੇਗ ਨੂੰ ਮੌਤ ਦੇ ਘਾਟ ਉਤਾਰਿਆ। ਸਮਾਨਾ ਰਾਤ ਹੀ ਰਾਤ ਵਿਚ ਉਜੜਿਆ ਹੋਇਆ ਦਿਖਾਈ ਦੇਣ ਲਗ ਪਿਆ ਸੀ[1]। ਸਮਾਨਾ ਦਾ ਫੌਜਦਾਰ ਭਾਈ ਫਤਹਿ ਸਿੰਘ ਨੂੰ ਥਾਪਿਆ ਗਿਆ। ਵਜ਼ੀਰ ਖ਼ਾਨ ਨੇ ਜਦ ਸਮਾਨੇ ਦੀ ਉਜੜਨ ਦੀ ਖਬਰ ਸੁਣੀ ਤਾਂ ਸੂਹੀਏ ਭੇਜੇ ਕਿ ਸਿੱਖਾਂ ਦੀ ਤਾਕਤ ਦਾ ਅੰਦਾਜ਼ਾ ਲਗਾਇਆ ਜਾ ਸਕੇ। ਸੂਹੀਆਂ ਵਿਚ ਇਕ ਕਾਣਾ ਤੇ ਦੂਜਾ ਟੁੰਡਾ ਸੀ। ਬੰਦਾ ਸਿੰਘ ਨੇ ਦੋਵਾਂ ਨੂੰ ਪਕੜਵਾ ਭੇਜਿਆ ਤੇ ਛਿਤਰਾਂ ਦੀ ਮਾਰ ਦਿੱਤੀ। ਉਨ੍ਹਾਂ ਦੋਵਾਂ ਰਾਹੀਂ ਸੁਨੇਹਾ ਭਿਜਵਾ ਦਿੱਤਾ ਕਿ ਸਰਹੰਦ ਦੇ ਨਵਾਬ ਨੂੰ ਕਹ ਦੇਣ ਕਿ ਉਸਦੇ ਦਿਨ ਥੋੜੇ ਰਹਿ ਗਏ ਹਨ।

**ਸਾਢੌਰੇ ਦੀ ਮਾਰ :**—ਬੰਦਾ ਸਿੰਘ ਜੀ ਦੀ ਹੁਣ ਇਕ ਇੱਛਾ ਸੀ ਕਿ ਕੀਰਤਪੁਰ ਰੁਕੀ ਉਡੀਕਦੀ ਸਿੱਖ ਸ਼ਕਤੀ ਨੂੰ ਨਾਲ ਮਿਲਾ ਕੇ ਅਗਲਾ ਹਮਲਾ ਕੀਤਾ ਜਾਏ। ਸਰਹੰਦ ਵਿਚਕਾਰ ਪੈਂਦੀ ਸੀ, ਸੋ ਦੋਵੇਂ ਧਿਰਾਂ ਦਾ ਮਿਲਣਾ ਮੁਸ਼ਕਲ ਸੀ। ਬੰਦਾ ਸਿੰਘ ਨੇ ਵਿਉਂਤ ਬਣਾਈ ਕਿ ਚਕਰ ਕੱਟ ਕੇ ਕੀਰਤਪੁਰ ਪੁਜਿਆ ਜਾਏ। ਸ਼ਾਹਬਾਦ ਦੇ ਮੁੱਗ਼ਲਾਂ, ਸਯਦਾਂ ਤੇ ਸ਼ੇਖਾਂ ਨੂੰ ਈਨ ਮੰਨਵਾ ਕੇ ਬੰਦਾ ਸਿੰਘ ਮੁਸਤਫ਼ਾਬਾਦ (ਜਗਾਧਰੀ ਦੇ ਨੇੜੇ) ਕੋਲ ਪੁਜ ਗਿਆ। ਨਿਤ ਵਧਦੀ ਤਾਕਤ ਤੇ ਜਿੱਤਾਂ ਦਾ ਸੁਣ ਕੇ ਬੰਦਾ ਸਿੰਘ ਦੀ ਫੌਜ ਦੀ ਗਿਣਤੀ ਦਿਨੋ ਦਿਨ ਵਧਦੀ ਰਹੀ। ਤਨਖ਼ਾਹਦਾਰ ਸਿਪਾਹੀ ਰੱਖਣ ਲਈ ਬਾਬਾ ਬੰਦਾ ਸਿੰਘ ਕੋਲ ਅਜੇ ਪੱਕਾ ਪ੍ਰਬੰਧ ਨਹੀਂ ਸੀ। ਜੋ ਕੁਝ ਹੱਥ ਆਉਂਦਾ ਸੀ ਆਪਣੇ ਸਾਥੀ ਫ਼ੌਜੀਆਂ

1. ਲਗੋ ਮਾਰ ਜਬ ਸ਼ਹਰ ਸਮਾਣੇ,
   ਤਬ ਤੁਰਕਨ ਸਿਰ ਕਹਿਰ ਬਿਹਾਣੇ।
   ਸ਼ਹਿਰ ਮਾਹਿ ਪੈ ਗਯੋ ਥਰਥਲਾ,
   ਘਰ ਘਰ ਚਲੀ ਬੰਦੇ ਕੀ ਗਲਾ.

ਵਿਚ ਵੰਡ ਦਿੰਦੇ ਸਨ। ਮੁਸਤਫ਼ਾਬਾਦ ਦੇ ਫ਼ੌਜਦਾਰ ਨੇ ਬੰਦਾ ਸਿੰਘ ਨੂੰ ਉਥੇ ਹੀ ਰੋਕਣਾ ਚਾਹਿਆ। ਕਰਾਰੀ ਮੁਠ ਭੇੜ ਹੋਈ। ਸਿੰਘਾਂ ਨੇ ਤਗੜੇ ਹੱਥ ਦਿਖਾਏ। ਉਥੇ ਹੀ ਬਾਬਾ ਜੀ ਨੂੰ ਫ਼ਰਿਆਦਾਂ ਪੁਜੀਆਂ ਕਿ ਕਪੂਰੀ ਦੇ ਹੁਕਮਰਾਨ ਕਦਮ-ਉਦ-ਦੀਨ ਨੇ ਜ਼ੁਲਮਾਂ ਦੀ ਅਤਿ ਕਰ ਦਿੱਤੀ ਹੈ। ਨਹਥਿਆਂ ਹਿੰਦੂਆਂ ਉਤੇ ਹਰ ਤਰ੍ਹਾਂ ਦੇ ਜ਼ੁਲਮ ਢਾਹ ਰਹਿਆ ਹੈ। ਕਿਸੇ ਦੀ ਧੀ, ਭੈਣ ਦੀ ਇਜ਼ਤ ਮਹਿਫ਼ੂਜ਼ ਨਹੀਂ। ਪਰਉਪਕਾਰੀ ਬਾਬੇ ਕੋਲੋਂ ਇਹ ਸਭ ਕੁਝ ਸਹਾਰਿਆ ਨਾ ਗਿਆ ਤੇ ਸਾਢੌਰੇ ਵਲੋਂ ਧਿਆਨ ਹਟਾ ਕੇ ਕਪੂਰੀ ਉਤੇ ਹਮਲਾ ਕੀਤਾ। ਬਾਬਾ ਬੰਦਾ ਸਿੰਘ ਦਾ ਆਉਣਾ ਸੁਣਦੇ ਹੀ ਕਦਮ-ਉਦ-ਦੀਨ ਤਾਂ ਭੱਜ ਗਇਆ ਪਰ ਉਸ ਦੇ ਮਹੱਲਾਂ ਤੇ ਸਿੰਘਾਂ ਕਬਜ਼ਾ ਕਰ ਲਇਆ ਤੇ ਲੋਕਾਂ ਦਾ ਲੁਟਿਆ ਮਾਲ ਵਾਪਸ ਮੋੜਿਆ। ਪਰਜਾ ਨੇ ਸੁਖ ਦਾ ਸਾਹ ਲਿਆ।

ਕਪੂਰੀ ਤੋਂ ਵਿਹਲਿਆਂ ਹੋ ਕੇ ਸਾਢੌਰੇ[1] ਤੇ ਚੜ੍ਹਾਈ ਕੀਤੀ। ਸਯਦ ਬਦਰੁਉਦੀਨ[2] ਜਿਸ ਨੂੰ ਸੱਯਦ ਬੁਧੂ ਸ਼ਾਹ ਦੇ ਪਾਵਨ ਨਾਮ ਨਾਲ ਯਾਦ ਕੀਤਾ ਜਾਂਦਾ ਹੈ, ਸਾਢੌਰੇ ਦਾ ਹੀ ਰਹਿਣ ਵਾਲਾ ਸੀ। ਉਥੋਂ ਦੇ ਹੁਕਮਰਾਨਾਂ ਨੇ ਸਯਦ ਬੁਧੂ ਸ਼ਾਹ ਨੂੰ ਤਸੀਹੇ ਦੇ ਦੇ ਕੇ ਸ਼ਹੀਦ ਕੀਤਾ ਸੀ। ਬੁਧੂ ਸ਼ਾਹ ਜੀ ਦਾ ਇਹ ਹੀ ਕਸੂਰ ਸੀ ਕਿ ਉਹਨਾਂ ਸਚ ਦੀ ਉਠਾਈ ਜਾ ਰਹੀ ਆਵਾਜ਼ ਦੀ ਕਿਉਂ ਮਦਦ ਕੀਤੀ ਹੈ? ਭੰਗਾਣੀ ਦੇ ਯੁਧ ਵਿਚ ਮਦਦ ਕਰਨ ਦਾ ਦੋਸ਼ ਸਭ ਤੋਂ ਵੱਡਾ ਸੀ। ਸਾਢੌਰੇ ਦਾ ਉਸਮਾਨ ਖਾਨ ਹਿੰਦੂਆਂ ਉਤੇ ਅਕਹਿ ਤੇ ਅਸਹਿ ਜ਼ੁਲਮ ਕਰ ਰਹਿਆ ਸੀ। ਇਹਨਾਂ ਜ਼ੁਲਮਾਂ ਦੀ ਦਾਸਤਾਨ ਬਾਬਾ ਬੰਦਾ ਸਿੰਘ ਜੀ ਮੁਸਤਫ਼ਾਬਾਦ ਸੁਣ ਚੁੱਕੇ ਸਨ। ਬੁਧੂ ਸ਼ਾਹ ਦੀ ਸ਼ਹਾਦਤ ਬੰਦਾ ਸਿੰਘ ਨੇ ਜਦ ਸੁਣੀ ਤਾਂ ਭੜਕ ਉਠੇ। ਗੁਰੂ ਨਾਲ ਦਰਦ ਰੱਖਣ ਵਾਲੇ ਮੁਸਲਮਾਨ ਫ਼ਕੀਰ ਦਾ ਇਹ ਹਸ਼ਰ! ਗੁਰੂ ਜੀ ਦੀ ਆਗਿਆ ਉਸ ਨੂੰ ਯਾਦ ਆਈ ਕਿ ਸਾਡੇ ਕਾਰਨ ਸਾਡੇ ਪਿਆਰੇ ਸੇਵਕ ਬੁਧੂ ਸ਼ਾਹ ਫ਼ਕੀਰ ਨੂੰ ਕਤਲ ਕੀਤਾ ਸੀ, ਉਨ੍ਹਾਂ ਨੂੰ ਸਜ਼ਾਵਾਂ ਦੇਵੋ।

ਬੰਦਾ ਸਿੰਘ ਦੀਆਂ ਫ਼ੌਜਾਂ ਸਾਢੌਰੇ ਉਤੇ ਟੁੱਟ ਪਈਆਂ। ਕੁਤਬ-ਉਲ-ਮੁਕਤਾਬ ਦੇ ਮਕਬਰੇ ਨੂੰ ਲੋਕਾਂ ਅਗ ਲਗਾ ਦਿੱਤੀ। ਬੰਦਾ ਸਿੰਘ ਨੇ ਇਹ ਸੁਣ ਕੇ ਬੁਰਾ ਮਨਾਇਆ ਤੇ ਕਹਿਆ ਕਿ ਨਿਰੋਲ ਦੋਸ਼ੀਆਂ ਨੂੰ ਸਜ਼ਾਵਾਂ ਦਿਓ ਅਤੇ ਧਾਰਮਕ ਅਕੀਦਿਆਂ ਤੇ ਕਿਸੀ ਕਿਸਮ ਦੀ ਸਟ ਨਾ ਮਾਰਨ ਦਾ ਹੁਕਮ ਦਿੱਤਾ[3]। ਮੁਸਲਮਾਨ ਬੁਧੂ ਸ਼ਾਹ ਦੀ ਹਵੇਲੀ ਵਿਚ ਜਾ ਛੁਪੇ। ਬੰਦਾ ਸਿੰਘ ਨੇ ਕੋਸ਼ਿਸ਼ ਵੀ ਕੀਤੀ ਕਿ ਉਹਨਾਂ ਮੁਸਲਮਾਨਾਂ ਨੂੰ ਕੁਝ ਨਾ ਆਖਿਆ ਜਾਏ ਜਿਨ੍ਹਾਂ ਬੁਧੂ ਸ਼ਾਹ ਦੀ ਹਵੇਲੀ ਵਿਚ ਸ਼ਰਨ ਲਈ ਹੈ ਪਰ ਬਦਲੇ ਦੀ ਅਗ ਐਸੀ ਭੜਕ ਉਠੀ ਸੀ ਕਿ ਸਾਢੌਰੇ ਦੇ ਵਾਸੀਆਂ ਨੇ ਇਕ ਨ ਸੁਣੀ ਅਤੇ ਇਨ੍ਹਾਂ ਸਭ ਦੋਸ਼ੀਆਂ

---

1. ਸਾਢੌਰਾ 'ਸਾਧੂਵਾੜਾ' ਦਾ ਵਿਗੜਿਆ ਹੋਇਆ ਨਾਮ ਹੈ। ਬੁੱਧ ਧਰਮ ਦੇ ਸਮੇਂ ਦਾ ਇਹ ਧਾਰਮਕ ਕੇਂਦਰ ਹੈ।

2. ਇਸੇ ਬੁਧੂ ਸ਼ਾਹ ਨੇ ਭੰਗਾਣੀ ਦੇ ਜੁੱਧ ਵਿਚ ਆਪਣੇ ਚਾਰ ਬੇਟੇ ਤੇ ੫੦੦ ਮੁਰੀਦ ਗੁਰੂ ਗੋਬਿੰਦ ਸਿੰਘ ਦੀ ਜੰਗ ਵਿਚ ਮਦਦ ਲਈ ਭੇਜੇ ਸਨ ਤੇ ਚਾਰੇ ਬੇਟੇ ਹੀ ਕੁਰਬਾਨ ਹੋ ਗਏ ਸਨ।

3. ਅਜੇ ਤਕ ਉਹ ਮਕਬਰਾ ਉਸੇ ਤਰ੍ਹਾਂ ਖੜਾ ਹੈ।

ਤੇ ਦੋਖੀਆਂ ਨੂੰ ਸਜ਼ਾਵਾਂ ਦਿੱਤੀਆਂ ਭਾਵੇਂ ਉਹ ਹਵੇਲੀ ਵਿਚ ਸਨ[1]।

**ਵਜ਼ੀਰ ਖ਼ਾਨ ਦਾ ਖ਼ਤਰਾ ਅਨੁਭਵ ਕਰਨਾ** :—ਸਾਢੌਰੇ ਤੋਂ ਵਿਹਲਿਆਂ ਹੋ ਕੇ ਬੰਦਾ ਸਿੰਘ ਨੇ ਆਪਣਾ ਸਾਰਾ ਧਿਆਨ ਤੇ ਸ਼ਕਤੀ ਕੀਰਤਪੁਰ ਪੁੱਜਣ ਉਤੇ ਲਗਾ ਦਿੱਤੀ। ਕੀਰਤਪੁਰ ਦੀ ਮਦਦ ਬਗ਼ੈਰ ਸਰਹੰਦ ਨੂੰ ਜ਼ੇਰ ਕਰਨਾ ਕੱਠਨ ਸੀ। ਕੀਰਤਪੁਰ ਵਿਚ ਘਿਰੇ ਸਿੱਖ ਵੀ ਸਰਹੰਦ ਵੱਲ ਵਧ ਰਹੇ ਸਨ । ਵਜ਼ੀਰ ਖ਼ਾਨ ਖ਼ਤਰੇ ਨੂੰ ਅਨੁਭਵ ਕਰ ਰਹਿਆ ਸੀ । ਜੇ ਥੋੜ੍ਹੀ ਜਹੀ ਸ਼ਕਤੀ ਨਾਲ ਬੰਦਾ ਸਿੰਘ ਸਮਾਨਾ, ਸਾਢੌਰਾ ਤੇ ਹੋਰ ਕਈ ਸ਼ਹਿਰ ਜਿੱਤ ਸਕਦਾ ਹੈ ਤਾਂ ਦੁਆਬੇ, ਮਾਝੇ ਦੇ ਸਿੰਘਾਂ ਨਾਲ ਮਿਲ ਜਾਉਣ ਉੱਤੇ ਤਾਂ ਸਰਹੰਦ ਦਾ ਬਚਣਾ ਮੁਸ਼ਕਲ ਹੋ ਜਾਏਗਾ। ਉਸ ਦਾ ਬਚਾਉ ਸਿਰਫ਼ ਇਕ ਸੂਰਤ ਵਿਚ ਸੀ ਕਿ ਬੰਦਾ ਸਿੰਘ ਦੀਆਂ ਫ਼ੌਜਾਂ ਕੀਰਤਪੁਰ ਦੇ ਸਿੰਘਾਂ ਨਾਲ ਨਾ ਮਿਲਣ। ਉਸ ਸੰਗਮ ਨੂੰ ਰੋਕਣ ਲਈ ਵਜ਼ੀਰ ਖ਼ਾਨ ਸਿਰ ਤੋੜ ਕੋਸ਼ਸ਼ ਕਰ ਰਹਿਆ ਸੀ। ਵਜ਼ੀਰ ਖ਼ਾਨ ਦੀ ਇਸ ਸੋਚਣੀ ਨੂੰ ਫਲ ਲੱਗਦਾ ਨਹੀਂ ਸੀ ਦਿਸਦਾ।

ਵਜ਼ੀਰ ਖ਼ਾਨ ਨੇ ਮਲੇਰਕੋਟਲੇ ਦੇ ਸ਼ੇਰ ਮੁਹੰਮਦ ਖ਼ਾਨ ਦੀ ਨਿਯੁਕਤੀ ਕੀਤੀ ਕਿ ਉਹ ਕੀਰਤਪੁਰ ਦੇ ਵੱਧਦੇ ਹੜ੍ਹ ਨੂੰ ਥੰਮੇ। ਸ਼ੇਰ ਮੁਹੰਮਦ ਖ਼ਾਨ ਨੇ ਆਪਣੇ ਭਰਾ ਖ਼ਿਜ਼ਰ ਖ਼ਾਨ ਅਤੇ ਭਤੀਜਿਆਂ ਨਸ਼ਤਰ ਖ਼ਾਨ, ਮੁਹੰਮਦ ਖ਼ਾਨ ਨਾਲ ਰਲ ਕੇ ਰੋਪੜ ਵੱਲ ਵਧ ਕੇ ਸਿੰਘਾਂ ਨੂੰ ਠਲ੍ਹ ਪਾਉਣੀ ਚਾਹੀ। ਕੁਝ ਸਮੇਂ ਲਈ ਮਲੇਰਕੋਟਲੀਆਂ ਤੇ ਰੰਘੜਾਂ ਨੇ ਰਲ ਕੇ ਠਲ੍ਹ ਪਾ ਦਿੱਤੀ ਤੇ ਇੰਜ ਪ੍ਰਤੀਤ ਹੋਣ ਲਗਾ ਕਿ ਸਿੰਘ ਪਿੱਛੇ ਹਟ ਜਾਣਗੇ । ਪਰ ਉਸੇ ਰਾਤ ਇਕ ਤੱਗੜਾ ਜਥਾ ਬਾਹਰੋਂ ਪੁੱਜ ਗਿਆ । ਸ਼ੇਰ ਮੁਹੰਮਦ ਖ਼ਾਨ ਨੇ ਜਿੱਤ ਦੀ ਖ਼ੁਸ਼ੀ ਮਨਾ ਵੀ ਲਈ ਅਤੇ ਉਸੇ ਖ਼ੁਸ਼ੀ ਵਿਚ ਦੂਜੇ ਦਿਨ ਸਵੇਰੇ ਖਿਜ਼ਰ ਖ਼ਾਨ ਨੇ ਕੀਰਤਪੁਰ ਤੇ ਹਮਲਾ ਕੀਤਾ ਤੇ ਸਿੰਘਾਂ ਨੂੰ ਹਥਿਆਰ ਸੁੱਟਣ ਲਈ ਲਲਕਾਰਿਆ। ਪਰ ਸਿੰਘ ਜਥੇ ਦੇ ਪਹੁੰਚਣ ਬਾਅਦ ਉਤਸ਼ਾਹ ਵਿਚ ਹੋ ਗਏ ਸਨ। ਦੇਖਦੇ ਹੀ ਦੇਖਦੇ ਇਕ ਸਿੱਖ ਨੇ ਖਿਜ਼ਰ ਖ਼ਾਨ ਨੂੰ ਗੋਲੀ ਨਾਲ ਵਿੰਨ ਹੀ ਦਿੱਤਾ। ਉਸ ਦਾ ਡਿੱਗਣਾ ਸੀ ਕਿ ਮਲੇਰਕੋਟਲੇ ਦੀਆਂ ਫ਼ੌਜਾਂ ਦਾ ਹੌਸਲਾ ਡਿੱਗ ਪਿਆ। ਸ਼ੇਰ ਮੁਹੰਮਦ ਖ਼ਾਨ ਆਪ ਵੀ ਸਖ਼ਤ ਜ਼ਖ਼ਮੀ ਹੋਇਆ।

**ਸਿੰਘਾਂ ਦਾ ਅਤੇ ਬਾਬਾ ਬੰਦਾ ਸਿੰਘ ਦਾ ਮਿਲਣਾ** :—ਸਿੰਘਾਂ ਨੇ ਵੀ ਉਥੇ ਰੁਕਣਾ ਉਚਿਤ ਨਾ ਸਮਝਿਆ ਤੇ ਵੱਧ ਕੇ ਬਾਬਾ ਬੰਦਾ ਸਿੰਘ ਜੀ ਨੂੰ ਮਿਲਣ ਵਿਚ ਹੀ ਕਲਿਆਣ ਦੇਖੀ। ਬਾਬਾ ਬੰਦਾ ਸਿੰਘ ਵੀ ਬਨੂੜ ਨੂੰ ਜਿੱਤਣ ਉਪਰੰਤ ਸਿੰਘਾਂ ਦੀ ਉਡੀਕ ਕਰ ਰਹੇ ਸਨ। ਦੋਵੇਂ ਫ਼ੌਜਾਂ ਬਨੂੜ ਤੇ ਖਰੜ ਦੇ ਵਿਚਕਾਰ ਮਿਲੀਆਂ। ਬਾਬਾ ਬੰਦਾ ਸਿੰਘ ਦਾ ਸੁਪਨਾ ਸਾਕਾਰ ਹੋ ਗਿਆ। ਅਗਲੀਆਂ ਜਿੱਤਾਂ ਯਕੀਨੀ ਸਨ। ਉਸ ਮਿਲਣੀ ਨੇ ਸਿੱਖਾਂ ਨੂੰ ਇਤਨਾ ਉਤਸ਼ਾਹਤ ਕੀਤਾ ਕਿ "ਜੈਕਾਰੇ ਉੱਤੇ ਜੈਕਾਰਾ ਗਜਾਈ ਜਾਣ" ਕੜਾਹ ਪ੍ਰਸ਼ਾਦ ਦੇ ਖੁੱਲ੍ਹੇ ਗੱਫ਼ੇ ਵਰਤਾਏ ਗਏ[2]।

---

1. ਉਹ ਅਸਥਾਨ ਹੁਣ ਤਕ ਕਤਲ-ਗੜ੍ਹੀ ਕਰ ਕੇ ਪ੍ਰਸਿੱਧ ਹੈ।
2. ਪੰਥ ਪ੍ਰਕਾਸ਼—"ਬੰਦੇ ਕੇ ਦਿਲ ਭਾਯੋ ਉਛਾਹਿ।
ਭਾਯੋ ਬੰਦੈ ਕਰੋ ਸਤਿਗੁਰ ਕੜਾਹਾ।"

## ਸਰਹੰਦ ਨੂੰ ਫਤਹਿ ਕਰਨਾ

ਵਜ਼ੀਰ ਖ਼ਾਨ ਨੇ ਇਸ ਇਕੱਠ ਵਿਚ ਆਪਣਾ ਅੰਤ ਲੁਕਿਆ ਹੋਇਆ ਦੇਖਿਆ।[1] ਉਹ ਹੱਥ ਪੈਰ ਮਾਰਨ ਲੱਗਾ ਕਿ ਕਿਸੇ ਤਰ੍ਹਾਂ ਇਸ ਬਲਾ ਨੂੰ ਟਾਲਿਆ ਜਾ ਸਕੇ। ਵਜ਼ੀਰ ਖ਼ਾਨ ਨੇ ਸਭ ਤੋਂ ਪਹਿਲਾਂ ਸਾਜ਼ਸ਼ਾਂ ਦਾ ਸਹਾਰਾ ਲਇਆ। ਉਸ ਸਾਜ਼ਸ਼ ਘੜੀ ਕਿ ਕੁਝ ਸਿਪਾਹੀ ਬਾਬਾ ਬੰਦਾ ਸਿੰਘ ਦੀਆਂ ਫ਼ੌਜਾਂ ਨਾਲ ਜਾ ਮਿਲਣ ਤੇ ਮੱਘਦੀ ਜੰਗ ਵੇਲੇ ਉਸ ਨੂੰ ਛੱਡ ਜਾਣ। ਇਸ ਤਰ੍ਹਾਂ ਯਕ ਦਮ ਫ਼ੌਜਾਂ ਵਿਚ ਬੇਦਿਲੀ ਛਾ ਜਾਏਗੀ ਤੇ ਜਿੱਤ ਪ੍ਰਾਪਤ ਕਰਨੀ ਆਸਾਨ ਹੋ ਜਾਏਗੀ। ਇਸ ਵਿਉਂਤ ਨੂੰ ਸਿਰੇ ਚਾੜ੍ਹਨ ਲਈ ਵਜ਼ੀਰ ਖ਼ਾਨ ਨੇ ਸੁੱਚਾ ਨੰਦ ਦੇ ਭਤੀਜੇ ਨੂੰ ਇਕ ਹਜ਼ਾਰ ਸਿਪਾਹੀ ਨਾਲ ਲੈ ਜਾਣ ਤੇ ਬਣਾਈ ਵਿਉਂਤ ਤੇ ਅਮਲ ਕਰਨ ਲਈ ਕਹਿਆ। ਬੰਦਾ ਸਿੰਘ ਜੀ ਇਸ ਚਾਲ ਨੂੰ ਸਮਝ ਨਾ ਸਕੇ। ਉਨ੍ਹਾਂ ਸਗੋਂ ਹੋਰ ਲੋਕਾਂ ਦੇ ਨਾਲ ਰਲਣ ਨੂੰ ਸ਼ੁਭ ਸਗਨ ਗਿਣਿਆ। ਸੁੱਚਾ ਨੰਦ ਦੇ ਭਤੀਜੇ ਨੇ ਪਛਤਾਵਾ ਵੀ ਬਹੁਤ ਕੀਤਾ ਸੀ। ਸਰਹੰਦ ਨੂੰ ਮਿਟਾਉਣ ਦਾ ਚਾਅ ਸਿੱਖਾਂ ਵਿਚ ਉਛਾਲੇ ਮਾਰ ਰਹਿਆ ਸੀ। ਸਰਹੰਦ ਦਾ ਨਾਮ ਸੁਣ ਕੇ ਹੀ ਸਿੰਘ ਜੋਸ਼ ਵਿਚ ਆ ਜਾਂਦੇ ਸਨ[2]। ਵਜ਼ੀਰ ਖ਼ਾਨ ਵੀ ਇਹ ਜਾਣਦਾ ਸੀ ਸੋ ਉਸ ਨੇ ਇਸ ਲੜਾਈ ਨੂੰ ਧਾਰਮਕ ਰੰਗਤ ਦੇਣ ਲਈ ਜਹਾਦ ਦਾ ਨਾਅਰਾ ਲਗਾਇਆ। ਹਾਥੀ, ਤੋਪਾਂ, ਫ਼ੌਜਾਂ ਨੂੰ ਤਿਆਰ ਹੋਣ ਦਾ ਹੁਕਮ ਭੇਜਿਆ। ਦੂਜੇ ਪਾਸੇ ਬੰਦਾ ਸਿੰਘ ਕੋਲ ਤੋਪਾਂ, ਹਾਥੀ ਤਾਂ ਇਕ ਪਾਸੇ ਘੋੜੇ ਵੀ ਗਿਣਤੀ ਦੇ ਸਨ, ਪਰ ਸਿੰਘਾਂ ਦਾ ਜਜ਼ਬਾ ਹਾਥੀਆਂ ਤੇ ਤੋਪਾਂ ਦੇ ਟਾਕਰੇ ਦਾ ਸੀ। ਵਜ਼ੀਰ ਖ਼ਾਨ ਨੇ ਆਪ ਫ਼ੌਜਾਂ ਦੀ ਕਮਾਨ ਸੰਭਾਲ ਲਈ ਅਤੇ ਉੱਧਰ ਬਾਬਾ ਬੰਦਾ ਸਿੰਘ ਨੇ ਵੀ ਬਾਜ ਸਿੰਘ, ਫਤਹਿ ਸਿੰਘ ਨੂੰ ਖ਼ਾਸ ਹਦਾਇਤ ਦੇ ਕੇ ਟਾਕਰੇ ਲਈ ਭੇਜਿਆ। ਦੋਵਾਂ ਫ਼ੌਜਾਂ ਦਾ ਟਾਕਰਾ ਛਪੜ ਛੇੜੀ ਦੇ ਅਸਥਾਨ ਉੱਤੇ ੨੨ ਮਈ ੧੭੧੦ ਨੂੰ ਹੋਇਆ।

## ਛਪੜ ਛੇੜੀ ਦੀ ਜੰਗ

ਬਾਬਾ ਬੰਦਾ ਸਿੰਘ ਨੇ ਭਾਈ ਫਤਹਿ ਸਿੰਘ ਅਤੇ ਕਰਮ ਸਿੰਘ ਨੂੰ ਕਮਾਨ ਦੇ ਕੇ, ਆਪੂੰ ਇਕ ਟਿੱਬੇ ਤੇ ਉੱਚੀ ਥਾਂ ਮੱਲ ਲਈ ਤਾਕਿ ਸਾਰੀ ਲੜਾਈ ਦਾ ਪੂਰੀ ਤਰ੍ਹਾਂ ਜਾਇਜ਼ਾ ਲਿਆ ਜਾ ਸਕੇ ਤੇ ਲੋੜ ਵੇਲੇ ਇਮਦਾਦ ਵੀ ਭੇਜੀ ਜਾ ਸਕੇ। ਅਜੇ ਲੜਾਈ ਆਰੰਭ ਹੋਈ ਹੀ ਸੀ ਕਿ ਸੁੱਚਾ ਨੰਦ ਦੇ ਭਤੀਜੇ ਅਤੇ ਇਕ ਹਜ਼ਾਰ ਆਦਮੀਆਂ ਨੇ ਨੱਸਣਾ ਸ਼ੁਰੂ ਕਰ ਦਿੱਤਾ। ਬੰਦਾ ਸਿੰਘ ਨੇ ਸਮਾਂ ਸਾਂਭਣ ਲਈ ਆਪ ਕਮਾਨ ਸੰਭਾਲ ਲਈ। ਬਾਬਾ ਬੰਦਾ ਸਿੰਘ ਦੇ ਟਿੱਬੀ ਤੋਂ ਉਤਰਨ ਕਰ ਕੇ ਸਿੰਘਾਂ ਵਿਚ ਘਬਰਾਹਟ ਨਾ ਪਈ, ਪਰ ਫਿਰ ਵੀ ਉਹ ਲੋਕੀਂ ਜੋ ਲੁੱਟ ਮਾਰ ਦੇ ਖ਼ਿਆਲ ਨਾਲ ਬੰਦਾ ਸਿੰਘ ਦੀਆਂ ਫ਼ੌਜਾਂ ਵਿਚ ਸ਼ਾਮਲ ਹੋਏ ਸਨ, ਭੱਜ ਗਏ। ਸਿੱਖ ਕਾਫ਼ੀ ਗਿਣਤੀ

---

2. ਵਜੀਦੇ ਮਨ ਅਤ ਚਿੰਤਾ ਧਾਰੀ।
ਆਈ ਹੁਣ ਉਸ ਮਰਨੇ ਵਾਰੀ।

1. ਸਰਹੰਦ ਵਿਚ ਹੀ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਜੀ ਤੇ ਬਾਬਾ ਫਤਹਿ ਸਿੰਘ ਜੀ ਦੀਵਾਰਾਂ ਵਿਚ ਚਿਣਵਾਏ ਗਏ ਸਨ। ਇਹ ਸ਼ਹਾਦਤ ਲਹੂ ਗਰਮਾਉਣ ਲਈ ਕਾਫ਼ੀ ਸੀ। ਸਾਰੀ ਘਟਨਾ ਲਈ ਵੇਖੋ "ਸਾਡਾ ਇਤਿਹਾਸ" ਭਾਗ ਪਹਿਲਾ, ੩੭੫—

ਵਿਚ ਮੈਦਾਨ ਵਿਚ ਸ਼ਹੀਦ ਹੋਣ ਲੱਗੇ । ਵਜ਼ੀਰ ਖ਼ਾਨ ਨੇ ਬਾਜ ਸਿੰਘ ਨੂੰ ਲਲਕਾਰਦੇ ਹੋਏ ਕਹਿਆ, "ਉਹ ਸਗਾ[1], ਤਿਆਰ ਹੋ ।" ਬਾਜ ਸਿੰਘ ਨੇ ਕਰਾਰੇ ਹੱਥ ਦਿਖਾਏ ਪਰ ਵਜ਼ੀਰ ਖ਼ਾਨ ਨੇ ਉਨ੍ਹਾਂ ਤੇ ਇਕ ਭਰਪੂਰ ਵਾਰ ਕੀਤਾ । ਨੇੜੇ ਹੀ ਸੀ ਕਿ ਬਾਜ ਸਿੰਘ ਸ਼ਹੀਦ ਹੋ ਜਾਂਦਾ ਕਿ ਫਤਹਿ ਸਿੰਘ ਨੇ ਇਕ ਝਟਕੇ ਨਾਲ ਹੀ ਵਜ਼ੀਰ ਖ਼ਾਨ ਨੂੰ ਥਾਂ ਹੀ ਮਾਰ ਦਿੱਤਾ । ਵਜ਼ੀਰ ਖ਼ਾਨ ਦਾ ਮਰਨਾ ਸੀ ਕਿ ਉਸ ਦੀਆਂ ਫ਼ੌਜਾਂ ਵਿਚ ਘਬਰਾਹਟ ਪੈ ਗਈ ਤੇ ਫ਼ੌਜਾਂ ਵਿਚ ਨੱਸਦਿਆਂ ਵਾਰੀ ਵੀ ਨਾ ਆਈ । ਜੈਕਾਰਿਆਂ ਦੀ ਆਵਾਜ਼ ਨਾਲ ਮੈਦਾਨ ਗੂੰਜ ਉੱਠਿਆ ਤੇ ਸਿੱਖਾਂ ਸਰਹੰਦ ਵੱਲ ਧਾਵਾ ਬੋਲ ਦਿੱਤਾ । ਸਰਹੰਦ ਵਿਚ ਟਿਕੀ ਫ਼ੌਜ ਵੀ ਬਹੁਤ ਦੇਰ ਟਾਕਰਾ ਨਾ ਕਰ ਸਕੀ ਤੇ ਸਿੱਖ ਜੇਤੂ ਦੀ ਸ਼ਕਲ ਵਿਚ ੨੪ ਮਈ ੧੭੧੦ ਨੂੰ ਸ਼ਹਿਰ ਵਿਚ ਦਾਖ਼ਲ ਹੋਏ ।

**ਸਰਹੰਦ ਨੂੰ ਉਜਾੜਨਾ** :—ਜੋ ਸਰਹੰਦ ਨਾਲ ਬੀਤੀ ਉਹ ਇਕ ਵੱਖਰਾ ਕਾਂਡ ਹੈ । ਸਰਹੰਦ ਵਿਚ ਇਕ ਵੀ ਜੀਵ ਐਸਾ ਨਹੀਂ ਸੀ ਜਿਸ ਨੂੰ ਮਾਰਿਆ, ਲੁਟਿਆ ਜਾਂ ਘਾਇਲ ਨਾ ਕੀਤਾ ਗਿਆ ਹੋਵੇ । ਸਰਹੰਦ ਨੇ ਆਪਣੇ ਕੀਤੇ ਦੀ ਸਜ਼ਾ ਪਾਈ । ਸਰਹੰਦ ਦੀ ਸੱਚ ਮੁੱਚ ਹੀ ਇੱਟ ਨਾਲ ਇੱਟ ਵਜਾ ਦਿੱਤੀ । ਵਜ਼ੀਰ ਖ਼ਾਨ ਦਾ ਵੱਡਾ ਪੁੱਤਰ ਦਿੱਲੀ ਭੱਜ ਉਠਿਆ । ਸੁੱਚਾ ਨੰਦ ਦਾ ਘਰ ਢਹਿ ਢੇਰੀ ਕਰ ਦਿੱਤਾ ਗਿਆ । ਇਸ ਸੰਬੰਧੀ ਮੁਹੰਮਦ ਕਾਸਮ ਦੇ ਲਿਖੇ ਸ਼ਬਦ ਨੋਟ ਕਰਨ ਵਾਲੇ ਹਨ । ਉਹ ਲਿਖਦਾ ਹੈ, "ਸੁੱਚਾ ਨੰਦ ਦੀ ਹਵੇਲੀ ਜੋ ਕੁਝ ਪਿਆ ਸੀ, ਸਭ ਕੁਝ ਲੁਟਿਆ ਗਿਆ, ਇੰਜ ਪਰਤੀਤ ਹੁੰਦਾ ਸੀ ਕਿ ਸਭ ਕੁਝ ਉਸ ਦਿਨ ਲਈ ਹੀ ਇਕੱਠਾ ਕੀਤਾ ਗਿਆ ਸੀ । ਮੈਨੂੰ ਨਜ਼ਦੀਕੀ ਹਲਕਿਆਂ ਤੋਂ ਪਤਾ ਲੱਗਾ ਹੈ ਕਿ ਵਜ਼ੀਰ ਖ਼ਾਨ ਦੇ ਵੇਲੇ ਕੋਈ ਐਸਾ ਜ਼ੁਲਮ ਨਹੀਂ ਸੀ ਜੋ ਇਸ ਨੇ ਗਰੀਬ ਪਰਜਾ ਉੱਤੇ ਨਾ ਢਾਹਿਆ ਹੋਵੇ ਅਤੇ ਹੁਣ ਕੋਈ ਐਸਾ ਬੀਜ (ਜ਼ੁਲਮ ਕਰਨ ਦਾ) ਨਹੀਂ ਸੀ ਜਿਸ ਦਾ ਫਲਸਰੂਪ ਨਾ ਹੋਇਆ ਹੋਵੇ । ਜਹਿਆ ਬੀਜਿਆ ਗਿਆ ਉਹ ਹੀ ਵੱਢਣਾ ਅੱਗੇ ਆਇਆ ।"

ਸਰਹੰਦ ਦਾ ਖੁਰਾ ਖੋਜ ਉਸ ਦਿਨ ਹੀ ਮਿਟ ਜਾਂਦਾ ਜੇ ਹਿੰਦੂ ਵਸਨੀਕ ਤਰਸ ਦੀ ਫ਼ਰਿਆਦ ਲੈ ਕੇ ਬਾਬਾ ਬੰਦਾ ਸਿੰਘ ਕੋਲ ਨਾ ਪੁੱਜਦੇ । ਬਾਬਾ ਬੰਦਾ ਸਿੰਘ ਨੇ ਸਖ਼ਤੀ ਨਾਲ ਹੁਕਮ ਭੇਜੇ ਕਿ ਲੁੱਟ ਤੇ ਕਤਲਿਆਮ ਬੰਦ ਕੀਤੀ ਜਾਏ ।[2]

**ਰਾਜ ਪ੍ਰਬੰਧ** :—ਬਾਬਾ ਬੰਦਾ ਸਿੰਘ ਨੇ ਭਾਈ ਬਾਜ ਸਿੰਘ ਨੂੰ ਸਰਹੰਦ ਦਾ ਸੂਬੇਦਾਰ ਨੀਯਤ ਕੀਤਾ । ਭਾਈ ਆਲੀ ਸਿੰਘ[3] ਨੂੰ ਨਾਇਬ ਥਾਪਿਆ ਗਿਆ । ਭਾਈ ਫ਼ਤਹਿ ਸਿੰਘ ਨੂੰ ਸਮਾਨਾਂ ਦਾ ਹੀ ਗਵਰਨਰ ਰਹਿਣ ਦਿੱਤਾ ਗਿਆ । ਥਾਨੇਸਰ ਦੀ ਸੂਬੇਦਾਰੀ ਰਾਮ ਸਿੰਘ ਨੂੰ ਸੌਂਪੀ ਗਈ । ਸਰਹੰਦ ਇਕ ਐਸਾ ਕੇਂਦਰ ਸੀ ਜਿਥੋਂ ਚਾਰੇ ਪਾਸੇ ਮਾਰ

---

1. ਕੁੱਤੇ ।

2. ਸਰਹੰਦ ਦਾ ਖੁਰਾ ਖੋਜ ਮੁਕਾਉਣ ਦਾ ਪ੍ਰਣ ਸਿੰਘਾਂ ਅਕਾਲ ਤਖਤ ਉਤੇ ਅਰਦਾਸ ਕਰ ਕੇ ਕੀਤਾ ਸੀ । ਜਦ ਬਾਬਾ ਬੰਦਾ ਸਿੰਘ ਨੇ ਹੁਕਮਨ ਤਬਾਹੀ ਕਰਨ ਤੋਂ ਰੋਕ ਦਿੱਤਾ ਤਾਂ ਕੁਝ ਸਿੰਘਾਂ ਨੇ ਰੋਸ ਵੀ ਮਨਾਇਆ । ਪਿਛੋਂ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੇ ਹੀ ਹਿੱਸੇ ਆਇਆ ਹੈ ਕਿ ਉਹ ਸਰਹੰਦ ਨੂੰ 1763 ਵਿਚ ਮਿੱਟੀ ਨਾਲ ਮਿਲਾਉਣ ।

3. ਜੋ ਸਰਹੰਦ ਸੂਬੇ ਦੀ ਕੈਦ ਤੋਂ ਭਜ ਕੇ ਬਾਬਾ ਬੰਦਾ ਸਿੰਘ ਨੂੰ ਮਾਲੀ ਸਿੰਘ ਨਾਲ ਜਾ ਰਲੇ ਸਨ ।

ਤੇ ਦੇਖ ਭਾਲ ਹੋ ਸਕਦੀ ਸੀ। ਸਰਹੰਦ ਦੀ ਜਿੱਤ ਨੇ ਸਿੱਖਾਂ ਦਾ ਰੋਹਬ ਅਤੇ ਦਬਦਬਾ ਸਾਰੇ ਪੰਜਾਬ ਵਿਚ ਬਿਠਾ ਦਿੱਤਾ। ਛੋਟੇ ਛੋਟੇ ਜ਼ਮੀਨਦਾਰਾਂ, ਫ਼ੌਜਦਾਰਾਂ, ਚੌਧਰੀਆਂ ਤੇ ਹਾਕਮਾਂ ਨੇ ਦੀਨ ਮੰਨਣ ਵਿਚ ਹੀ ਨਜਾਤ ਸਮਝੀ। ਕਈਆਂ ਨੇ ਸਿੱਖ ਧਰਮ ਧਾਰਨ ਕਰ ਲਿਆ, ਜਿਨ੍ਹਾਂ ਵਿਚ ਦੀਨਦਾਰ ਖ਼ਾਨ[1] ਤੇ ਮੀਰ ਨਜ਼ੀਰ ਖ਼ਾਨ[2] ਦਾ ਨਾਮ ਵਰਨਣ ਯੋਗ ਹੈ।

**ਰਾਮਰਾਈਆਂ ਨੂੰ ਸੋਧਨਾ**—ਸਾਰੇ ਪਾਸੇ ਇਹ ਹੀ ਦੋਹੀ ਫਿਰ ਗਈ ਕਿ ਸਦੀਆਂ ਤੋਂ ਹੋ ਰਹੇ ਜ਼ੁਲਮਾਂ ਤੋਂ ਨਜਾਤ ਦਿਵਾਉਣ ਲਈ ਬਾਬਾ ਬੰਦਾ ਸਿੰਘ ਆ ਪੁੱਜਾ ਹੈ। ਜਦ ਬੰਦਾ ਸਿੰਘ ਜੀ ਨੂੰ ਪਾਇਲ ਦੇ ਰਾਮਰਾਈਆਂ[3] ਦੀਆਂ ਕਰਤੂਤਾਂ ਦਾ ਪਤਾ ਲਗਾ ਕਿ ਉਹ ਸਿੱਖਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖ ਹੋਣ ਦੇ ਨਾਤੇ ਤੰਗ ਕਰ ਰਹੇ ਹਨ ਤੇ ਅਰਦਾਸ ਕਰਦੇ ਭਾਈ ਬੁਲਾਕਾ ਸਿੰਘ ਦੀ ਬੇਇਜ਼ਤੀ ਕੀਤੀ ਗਈ ਹੈ ਤਾਂ ਬੰਦਾ ਸਿੰਘ ਪਾਇਲ ਦੇ ਰਾਮਰਾਈਆਂ ਨੂੰ ਸੋਧਨ ਲਈ ਟੁਰ ਪਏ। ਰਾਮਰਾਈਏ ਅਤੇ ਮਸੰਦਾਂ ਨੂੰ ਸਜ਼ਾ ਦੇ ਕੇ ਉਥੇ ਆਪਣੀ ਚੌਂਕੀ ਵੀ ਨੀਯਤ ਕਰ ਦਿੱਤੀ ਤਾਕਿ ਬਾਅਦ ਵਿਚ ਕੋਈ ਸ਼ਰਾਰਤ ਨਾ ਕਰ ਸਕੇ। ਉਥੇ ਹੀ ਧਰਮਕੋਟ ਤੇ ਹੋਰ ਥਾਵਾਂ ਤੇ ਚੌਧਰੀਆਂ ਨੇ ਨਜ਼ਰਾਨੇ ਭੇਟ ਕੀਤੇ। ਉਨ੍ਹਾਂ ਦਾ ਅਗਲਾ ਨਿਸ਼ਾਨਾ ਮਲੇਰਕੋਟਲਾ ਸੀ।

**ਮਲੇਰਕੋਟਲੇ ਉੱਤੇ ਹਮਲਾ**—ਪਾਇਲ ਹੀ ਬਾਬਾ ਬੰਦਾ ਸਿੰਘ ਬਹਾਦਰ ਨੂੰ ਇਹ ਖ਼ਬਰ ਮਿਲੀ ਕਿ ਮਲੇਰਕੋਟਲੇ ਦੇ ਪਿਛਲੇ ਨਵਾਬ ਸ਼ੇਰ ਮੁਹੰਮਦ ਖ਼ਾਨ ਨੇ ਬੀਬੀ ਅਨੂਪ ਕੌਰ[4] ਨੂੰ ਸਿੱਖ ਰਹੁ-ਰੀਤੀ ਦੇ ਉਲਟ ਦਫ਼ਨ ਕਰ ਦਿੱਤਾ ਸੀ। ਉਹ ਬਹਾਦਰ ਬੀਬੀ ਸਰਸਾ ਦੀ ਜੰਗ ਸਮੇਂ ਸ਼ੇਰ ਮੁਹੰਮਦ ਖ਼ਾਨ ਦੇ ਹੱਥ ਆ ਗਈ।

ਸ਼ੇਰ ਮੁਹੰਮਦ ਖ਼ਾਨ ਚਮਕੌਰ ਤੋਂ ਅਨੂਪ ਕੌਰ ਨੂੰ ਮਲੇਰਕੋਟਲੇ ਮਹਲਾਂ ਵਿਚ ਲੈ ਗਿਆ ਤੇ ਸਤਿ ਭੰਗ ਕਰਨਾ ਚਾਹਿਆ। ਪਰ ਸਤਵੰਤੀ ਬੀਬੀ ਅਨੂਪ ਕੌਰ ਜੀ ਨੇ ਕਿਰਪਾਨ ਮਾਰ ਕੇ ਆਪਣੇ ਆਪ ਨੂੰ ਖ਼ਤਮ ਕਰ ਦਿੱਤਾ। ਇਹ ਜਾਣ ਕੇ ਕਿ ਬਦਨਾਮੀ ਨਾ ਹੋਵੇ, ਚੁਪ ਚੁਪੀਤੇ ਹੀ ਬੀਬੀ ਨੂੰ ਮਹਲਾਂ ਲਾਗੇ ਹੀ ਦਫ਼ਨਾ ਦਿੱਤਾ। ਜਦ ਬਾਬਾ ਬੰਦਾ ਸਿੰਘ ਨੂੰ ਸਾਰੀ ਘਟਨਾ ਦਾ ਪਤਾ ਲਗਾ ਤਾਂ ਉਨ੍ਹਾਂ ਬੀਬੀ ਅਨੂਪ ਕੌਰ ਦਾ ਸਿੱਖ ਰਹੁ-ਰੀਤੀ ਨਾਲ ਸਸਕਾਰ ਕਰਨਾ ਯੋਗ ਸਮਝਿਆ। ਦੂਜੇ ਪਾਸੇ ਇਸੇ ਸ਼ੇਰ ਮੁਹੰਮਦ ਖ਼ਾਨ ਨੇ ਭਰੀ ਕਚਹਿਰੀ ਵਿਚ ਸਾਹਿਬਜ਼ਾਦਿਆਂ ਨੂੰ ਦੀਵਾਰਾਂ ਵਿਚ ਚਿਨਾਏ ਜਾਣ ਉਤੇ ਰੰਜ ਪਰਗਟ ਕਰਦੇ ਹੋਏ

---

1. ਸਰਹੰਦ ਲਾਗੇ ਪਿੰਡ ਦਾ ਫ਼ੌਜਦਾਰ ਸੀ।
2. ਵਜ਼ੀਰ ਖ਼ਾਨ ਦਾ ਰੀਕਾਰਡ ਕੀਪਰ ਸੀ।
3. ਗੁਰੂ ਹਰਿਰਾਇ ਜੀ ਦੇ ਵੱਡੇ ਪੁੱਤਰ ਬਾਬਾ ਰਾਮਰਾਇ ਨੂੰ ਆਗੂ ਮੰਨਣ ਵਾਲੇ। ਬਾਬਾ ਰਾਮਰਾਇ ਜੀ ਔਰੰਗਜ਼ੇਬ ਦੀ ਖ਼ੁਸ਼ਾਮਦ ਕਰਨ ਲਗ ਪਏ ਸਨ ਤੇ ਗੁਰੂ ਜੀ ਨੇ ਬੁਰਾ ਮਨਾਇਆ। ਜਦ ਉਨ੍ਹਾਂ ਗੁਰਬਾਣੀ ਦੀ ਤੁਕ 'ਮਿੱਟੀ ਮੁਸਲਮਾਨ ਕੀ' ਨੂੰ ਖ਼ੁਸ਼ਾਮਦ ਵਿਚ ਆ ਕੇ ਬਦਲਾ ਦਿੱਤਾ ਤਾਂ ਗੁਰੂ ਜੀ ਨੇ ਹੁਕਮ ਦਿੱਤਾ ਕਿ 'ਰਾਮਰਾਇ ਮਥੇ ਨਾ ਲਗੇ। ਉਸ ਸਮੇਂ ਤੋਂ ਹੀ ਰਾਮ ਰਾਇ ਜੀ ਦਾ ਪੱਖ ਕਰਨ ਵਾਲੇ ਗੁਰੂ ਘਰ ਨਾਲ ਵਿਰੋਧ ਕਰਦੇ ਆ ਰਹੇ ਸਨ।
4. ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲਾਂ ਦੀ ਟਹਿਲਣ ਸੀ।

ਆਹ ਦਾ ਨਾਅਰਾ ਮਾਰਿਆ ਸੀ, ਜਿਸ ਦੀ ਯਾਦ ਅਜੇ ਸਿੰਘਾਂ ਦੇ ਮਨਾਂ ਵਿਚ ਤਾਜ਼ਾ ਸੀ[1]। ਮਲੇਰਕੋਟਲੇ ਨੂੰ ਨੁਕਸਾਨ ਵੀ ਨਾ ਪੁਜੇ ਤੇ ਬੀਬੀ ਅਨੂਪ ਕੌਰ ਦਾ ਸਸਕਾਰ ਵੀ ਹੋ ਜਾਏ। ਇਸ ਇੱਛਾ ਨਾਲ ਬਾਬਾ ਬੰਦਾ ਸਿੰਘ ਨੇ ਧਾਵਾ ਬੋਲ ਦਿੱਤਾ। ਮਲੇਰ ਕੋਟਲੇ ਨੂੰ ਜਿੱਤਣ ਉਪ੍ਰੰਤ ਕਰੜੇ ਹੁਕਮ ਰਾਹੀਂ ਸ਼ਹਿਰ ਨੂੰ ਲੁੱਟਣ ਜਾਂ ਸ਼ਹਿਰ ਨਿਵਾਸੀਆਂ ਉਤੇ ਹੱਥ ਉਠਾਉਣ ਦੀ ਮਨਾਹੀ ਕਰ ਦਿੱਤੀ। ਕਾਫ਼ੀ ਕੱਬਰਾਂ ਫਰੋਲਣ ਪਿੱਛੋਂ ਅਨੂਪ ਕੌਰ ਦੀ ਕੱਬਰ ਮਿਲ ਸਕੀ ਅਤੇ ਬਾਬਾ ਬੰਦਾ ਸਿੰਘ ਨੇ ਸਿੱਖ ਰਹੁ-ਰੀਤੀ ਨਾਲ ਸਸਕਾਰ ਕਰਾ ਕੇ ਰਾਇਕੋਟ ਵੱਲ ਚਾਲੇ ਪਾ ਦਿੱਤੇ।

ਇਨ੍ਹਾਂ ਕਬਰਾਂ ਦੇ ਫਰੋਲਣ ਦੇ ਮੁਆਮਲੇ ਨੂੰ ਲੈ ਕੇ ਹੀ ਮੁਸਲਮਾਨ ਇਤਿਹਾਸਕਾਰਾਂ ਨੇ ਬਾਬਾ ਬੰਦਾ ਸਿੰਘ ਦੇ ਜ਼ੁਲਮਾਂ ਦੀ ਭਿਆਨਕ ਤਸਵੀਰ ਖਿੱਚੀ ਹੈ। ਖਾਫ਼ੀ ਖ਼ਾਨ ਨੇ ਤਾਂ ਬੰਦਾ ਸਿੰਘ ਨੂੰ ਇਕ ਦਰਿੰਦੇ ਦੇ ਤੌਰ ਉਤੇ ਪੇਸ਼ ਕੀਤਾ ਹੈ। ਗੱਲ ਇਹ ਹੈ ਕਿ ਸਾਰੇ ਹੀ ਇਤਿਹਾਸਕਾਰ ਬੀਬੀ ਅਨੂਪ ਕੌਰ ਦੇ ਸਾਕੇ ਨੂੰ ਛੁਪਾਂਦੇ ਰਹੇ ਹਨ। ਬੰਦਾ ਸਿੰਘ ਜੀ ਨੇ ਕਿਸੇ ਹੋਰ ਥਾਵੇਂ ਦੀਆਂ ਹੋਰ ਕਬਰਾਂ ਜਾਂ ਮਸਜਦਾਂ ਨੂੰ ਕੁਝ ਨਹੀਂ ਕਹਿਆ। ਬੀਬੀ ਅਨੂਪ ਕੌਰ ਦੀ 'ਕਬਰ' ਲੱਭਣੀ ਜ਼ਰੂਰੀ ਸੀ। ਬਾਬਾ ਬੰਦਾ ਸਿੰਘ ਇਕ ਜਜਬਾਤੀ ਇਨਸਾਨ ਸਨ ਜਿਨ੍ਹਾਂ ਦਾ ਜਜ਼ਬਾ ਓੜਕਾਂ ਦਾ ਸੀ।

ਰਾਇਕੋਟ ਨੂੰ ਜਿੱਤ ਕੇ ਬੰਦਾ ਸਿੰਘ ਵਾਪਸ ਸਰਹੰਦ ਮੁੜੇ।

## ਸਰਹੰਦ ਵਿਚ ਕੁਝ ਸਮਾਂ

(ਦੇਗ਼, ਤੇਗ਼, ਫਤਹਿ, ਨੁਸਰਤ ਬੇਦਰੰਗ
ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ[2])

ਸਰਹੰਦ ਨੂੰ ਟਿਕਾਣਾ ਬਣਾ ਕੇ ਬੰਦਾ ਸਿੰਘ ਅਗਲੇ ਪਰੋਗਰਾਮ ਨੂੰ ਉਲੀਕਣ ਲਗੇ। ਇਰਦ ਗਿਰਦ ਇਲਾਕੇ ਦੇ ਆਕੀਆਂ ਨੂੰ ਈਨ ਮੰਨਾ ਕੇ ਪ੍ਰਬੰਧ ਨੂੰ ਆਪਣੇ ਹੱਥਾਂ ਵਿਚ ਲਿਆ। ਗੁਰੂ ਗੋਬਿੰਦ ਸਿੰਘ ਜੀ ਦੇ ਕਹੇ ਹੋਏ ਬਚਨ ਯਾਦ ਸਨ ਕਿ ਸੰਗਤ ਦਾ ਸਤਿਕਾਰ ਤੇ ਆਪਣੇ ਆਪ ਨੂੰ ਸੇਵਾਦਾਰ ਸਮਝਣਾ। ਉਸ ਹੁਕਮ ਨੂੰ ਮੁਖ ਰਖਦਿਆਂ ਹੋਇਆਂ ਬੰਦਾ ਸਿੰਘ ਨੇ ਗੁਰੂ ਨਾਨਕ-ਗੋਬਿੰਦ ਸਿੰਘ ਜੀ ਦੇ ਨਾਮ ਦੇ ਸਿੱਕੇ ਜਾਰੀ ਕੀਤੇ। ਸਿੱਕਿਆਂ ਉੱਤੇ ਅੱਖਰ ਵੀ ਐਸੇ ਉਕਰਾਏ ਜਿਨ੍ਹਾਂ ਦਾ ਭਾਵ ਸੀ, "ਸਚੇ ਪਾਤਸ਼ਾਹ ਗੁਰੂ ਨਾਨਕ ਦੀ ਕਿਰਪਾ ਨਾਲ ਦੋਹਾਂ ਜਹਾਨਾਂ ਵਿਚ ਸਿੱਕਾ ਜਾਰੀ ਕੀਤਾ

---

1. ਸਿੱਖ ਦਾ ਸੁਭਾਅ ਹੈ ਕਿ ਮਜ਼ਲੂਮ ਲਈ ਭਰੀ ਹੋਈ ਆਹ ਦਾ ਵੀ ਸਤਿਕਾਰ ਕਰਦਾ ਹੈ। ੧੯੪੭ ਦੇ ਬਟਵਾਰੇ ਸਮੇਂ ਜਦ ਕੋਈ ਮੁਸਲਮਾਨ ਮਲੇਰਕੋਟਲੇ ਦਾ ਰਹਿਣ ਵਾਲਾ ਸਾਬਤ ਕਰ ਦਿੰਦਾ ਸੀ ਤਾਂ ਸਿੱਖ ਉਸ ਨੂੰ ਕੁਝ ਨਹੀਂ ਸਨ ਕਹਿੰਦੇ। ਗਾਂਧੀ ਜੀ ਨੇ ਵੀ ਅਜ ਦੇ ਨਵਾਬ ਮਲੇਰਕੋਟਲੇ ਨਾਲ ਗਲ ਬਾਤ ਕਰਦੇ ਹੋਏ ਕਹਿਆ ਸੀ, "ਮੇਰੇ ਹਿੰਦੁਸਤਾਨ ਦਾ ਸੁਪਨਾ ਮਲੇਰ ਕੋਟਲੇ ਵਿਚ ਮੂਰਤੀਮਾਨ ਹੁੰਦਾ ਦਿਖਾਈ ਦਿੰਦਾ ਹੈ।" Last Phase By Payeare Lal.

2. دیغ تیغ فتح نصرت بیدرنگ
یافت از نانک گورو گوبند سنگھ

ਗਿਆ, ਸ਼ਾਹਾਂ ਦੇ ਸ਼ਾਹ (ਗੁਰੂ) ਗੋਬਿੰਦ ਸਿੰਘ ਦੀ ਫਤਹਿ ।"

(ਸਿਕਾ ਜ਼ਦ ਬਰ ਹਰ ਦੋ ਆਲਮ ਤੇਗੇ ਨਾਨਕ ਵਾਹਿਬ ਅਸਤ‡
ਫਤਹਿ ਗੋਬਿੰਦ ਸਿੰਘ ਸ਼ਾਹਿ ਸ਼ਹਾਨਿ ਫਜ਼ਲਿ ਸਚਾ ਸਾਹਿਬ ਅਸਤ)

ਸਿੱਕੇ ਦੇ ਦੂਸਰੇ ਪਾਸੇ ਇਸ ਭਾਵ ਦੇ ਅੱਖਰ ਉਕਰੇ ਗਏ :—

"ਸੰਸਾਰ ਦੇ ਰਖਿਅਕ, ਨਮੂਨੇ ਦੇ ਸ਼ਹਿਰ[1] ਅਤੇ ਭਾਗਾਂ ਵਾਲੇ ਸ਼ਹਿਰ ਵਿਚ (ਇਹ ਸਿਕੇ) ਘੜੇ ਗਏ ।" ਆਪਣੀਆਂ ਮੁਹਰਾਂ ਉੱਤੇ ਵੀ ਗੁਰੂ ਦੀ ਉਸਤਤੀ ਤੇ ਸਿੱਖੀ ਅਸੂਲਾਂ ਨੂੰ ਉਕਰਿਆ :—

'ਦੇਗ, ਤੇਗ, ਫਤਹਿ ਨੁਸਰਤ ਬੇਦਰੰਗ,
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ ।'

ਸਰਹੰਦ ਦੀ ਜਿਤ ਦੀ ਯਾਦ ਵਿਚ ਨਵਾਂ ਸੰਨ ਵੀ ਜਾਰੀ ਕੀਤਾ[2] । ਬੰਦਾ ਸਿੰਘ ਨੇ ਆਪਣੇ ਨਾਮ ਦਾ ਕੋਈ ਕਰਮ ਨਾ ਕੀਤਾ ਤੇ ਸਹੀ ਅਰਥਾਂ ਵਿਚ ਗੁਰੂ ਪੰਥ ਦਾ ਬੰਦਾ ਬਨਣ ਵਿਚ ਹੀ ਅਨੰਦ ਸਮਝਿਆ । ਬਾਬਾ ਜੀ ਨੇ ਜ਼ਮੀਨਦਾਰੀ ਦੀ ਲਾਹਨਤ ਨੂੰ ਵੀ ਖ਼ਤਮ ਕਰਨ ਦਾ ਐਲਾਨ ਕੀਤਾ[3] । ਬੰਦਾ ਸਿੰਘ ਤੇ ਸਿੱਖਾਂ ਦੀ ਇਤਨੀ ਸ਼ੋਭਾ ਫੈਲ ਗਈ ਕਿ ਇਰਵਨ ਲਿਖਦਾ ਹੈ ਕਿ ਕੋਈ ਨੀਵੀਂ ਜ਼ਾਤ ਦਾ ਕਹਿਲਾਣ ਵਾਲਾ ਜੇ ਸਿੱਖੀ ਧਾਰਨ ਕਰ ਲੈਂਦਾ ਸੀ ਤੇ ਫਿਰ ਆਪਣੇ ਉਸੇ ਹੀ ਇਲਾਕੇ ਵਿਚ ਜਾਂਦਾ ਸੀ ਜਿਥੇ ਉਹ ਨੀਵੀਂ ਜਾਤ ਕਰਕੇ ਦੁਰਕਾਰਿਆ ਜਾਂਦਾ ਸੀ, ਤਾਂ ਉਸ ਦੇ ਆਦਰ ਲਈ ਅਗੋਂ ਲੈਣ ਲਈ ਪਿੰਡ ਦੇ ਚੋਧਰੀ ਆਉਂਦੇ ਸਨ ।"

**ਦਉਬੰਦ ਦੇ ਫ਼ੌਜਦਾਰ ਦੀ ਸੋਧ ਲਈ ਜਾਣਾ**—ਇਨ੍ਹਾਂ ਪ੍ਰਬੰਧਕ ਕੰਮਾਂ ਵਲੋਂ ਜਦ ਥੋੜ੍ਹੀ ਜਿਹੀ ਵਿਹਲ ਮਿਲੀ ਤਾਂ ਬਾਬਾ ਬੰਦਾ ਸਿੰਘ ਨੇ ਫੇਰ ਅਤਿਆਚਾਰਾਂ ਤੇ ਜ਼ੁਲਮਾਂ ਨੂੰ ਰੋਕਣ ਲਈ ਪਰੋਗਰਾਮ ਬਣਾਇਆ । ਸਰਹੰਦ ਵਿਚ ਇਹ ਖਬਰ ਪੁਜੀ ਕਿ ਦਉਬੰਦ ਦੇ ਫ਼ੌਜਦਾਰ ਨੇ ਨਵੇਂ ਸਜੇ ਸਿਘਾਂ ਤੇ ਜ਼ੁਲਮ ਢਾਹੇ ਹਨ । ਬੰਦਾ ਸਿੰਘ ਇਹ ਸਹਾਰ ਨਾ ਸਕਿਆ, ਉਸ ਧਾਵਾ ਬੋਲ ਦਿੱਤਾ । ਬੰਦਾ ਸਿੰਘ ਦਾ ਸਹਾਰਨਪੁਰ ਪੁਜਣਾ ਹੀ ਸੀ ਕਿ ਉਥੋਂ ਦਾ ਫ਼ੌਜਦਾਰ ਅਲੀ ਹਮੀਦ ਖ਼ਾਨ ਸ਼ਹਿਰ ਨੂੰ ਛੱਡ ਕੇ ਦਿੱਲੀ ਵੱਲ ਭੱਜ ਗਿਆ । ਸਹਾਰਨਪੁਰ ਦੇ ਵਸਨੀਕਾਂ ਨੇ ਫ਼ੌਜਦਾਰ ਨੂੰ ਮੁਕਾਬਲਾ ਕਰਨ ਲਈ ਪਰੇਰਿਆ, ਤਰਲੇ ਕੀਤੇ ਪਰ ਉਹ ਸਿੱਖਾਂ ਅਤੇ ਖ਼ਾਸ ਕਰ ਬਾਬਾ ਬੰਦਾ ਸਿੰਘ ਦੇ ਨਾਮ ਤੋਂ ਇਤਨਾ ਡਰ ਗਿਆ ਸੀ ਕਿ ਉਸ ਨੱਸਣ ਵਿਚ ਹੀ ਭਲਾ ਸਮਝਿਆ । ਸਿੱਖਾਂ ਦਾ ਸ਼ਹਿਰ ਉਤੇ

---

‡ سکه زد بر هر دو عالم - تیغ نانک واهب است
فتح گوبند سنگھ شاه شاهان فضل سچا صاحب است

1. ਬਾਬਾ ਬੰਦਾ ਸਿੰਘ ਨੇ ਸਰਹੰਦ ਤੋਂ ਕੁਝ ਦੂਰ ਆਪਣੀ ਰਾਜਧਾਨੀ ਮੁਖਲਿਸਪੁਰ ਨੂੰ ਬਣਾਇਆ । ਸਰਹੰਦ ਵੱਡੀ ਸੜਕ ਉੱਤੇ ਹੋਣ ਕਰਕੇ ਫ਼ੌਜੀ ਨੁਕਤਾ ਨਿਗਾਹ ਤੋਂ ਠੀਕ ਨਹੀਂ ਸੀ ।
2. ਮੁਸਲਮਾਨ ਬਾਦਸ਼ਾਹ ਸੰਨ ਅਰੰਭ ਕਰਦੇ ਸਨ । ਜਦ ਉਹ ਤਖਤ ਸੰਭਾਲਦੇ ਸਨ ।
3. ਵਿਸਥਾਰ ਸਹਿਤ 'ਬੰਦਾ ਸਿੰਘ ਤੇ ਉਸ ਦੇ ਕੰਮ' ਅਗਲੇ ਕਾਂਡ ਵਿਚ ਵੇਖੋ ।

ਕਬਜ਼ਾ ਕਰਨਾ ਕੋਈ ਕਠਨ ਕੰਮ ਨਾ ਰਹਿਆ ਅਤੇ ਝੱਟ ਕਬਜ਼ਾ ਹੋ ਗਿਆ। ਬਹੁਤ ਸਾਰਾ ਮਾਲ, ਖਜ਼ਾਨਾ ਸਹਾਰਨਪੁਰ ਤੋਂ ਹੱਥ ਲਗਾ। ਅੱਧੇ ਤੋਂ ਵੱਧ ਸਹਾਰਨਪੁਰ ਦੀ ਸਰਕਾਰ ਸਿੱਖ ਕਬਜ਼ੇ ਵਿਚ ਚਲੀ ਗਈ। ਇਹ ਬਹੁਤ ਵੱਡੀ ਜਿੱਤ ਸੀ ਤੇ ਲੋਕਾਂ ਵਿਚ ਸਨਮਾਨ ਵਧਾਉਣ ਲਈ ਚੰਗੇ ਕੰਮ ਆਈ।

ਉਥੇ ਹੀ ਪਤਾ ਲਗਾ ਕਿ ਬੇਟ ਦੇ ਪੀਰਜ਼ਾਦੇ ਸਿੱਖਾਂ ਵਿਰੁੱਧ ਮਜ਼ਬੀ ਜਜ਼ਬਾ ਭੜਕਾਉਣ ਵਿਚ ਹਮੇਸ਼ਾਂ ਅਗੇ ਅਗੇ ਰਹਿੰਦੇ ਸਨ। ਬਾਬਾ ਬੰਦਾ ਸਿੰਘ ਨੇ ਪੀਰਜ਼ਾਦਿਆਂ ਨੂੰ ਸੋਧਣਾ ਤੇ ਸਿਧੇ ਰਸਤੇ ਪਾਉਣਾ ਜ਼ਰੂਰੀ ਸਮਝਿਆ। ਉਨ੍ਹਾਂ ਨੂੰ ਸੋਧ ਕੇ ਅਗਲਾ ਨਿਸ਼ਾਨਾ ਜਲਾਲਾਬਾਦ ਮਿਥਿਆ: ਬੰਦਾ ਸਿੰਘ ਨੇ ਜਲਾਲਾਬਾਦ ਦੇ ਫ਼ੌਜਦਾਰ ਜਲਾਲ ਖ਼ਾਨ ਨੂੰ ਉਨ੍ਹਾਂ ਸਿੱਖਾਂ ਨੂੰ ਛੱਡਣ ਲਈ ਆਖਿਆ ਜਿਨ੍ਹਾਂ ਨੂੰ ਪਕੜ ਕੇ ਤਸੀਹੇ ਦਿੱਤੇ ਜਾ ਰਹੇ ਸਨ। ਜਲਾਲ ਖ਼ਾਨ ਨੇ ਸੁਣੀ ਅਨਸੁਣੀ ਕਰ ਦਿੱਤੀ ਤੇ ਮੁਕਾਬਲੇ ਦੀ ਤਿਆਰੀ ਵਿਚ ਜੁੱਟ ਪਿਆ। ਬੰਦਾ ਸਿੰਘ ਦੇ ਭੇਜੇ ਏਲਚੀਆਂ ਨੂੰ ਬੁਰਾ ਭਲਾ ਤੱਕ ਕਹਿ ਕੇ ਸ਼ਹਿਰ ਤੋਂ ਬਾਹਰ ਕੱਢ ਦਿੱਤਾ। ਸੋ ਜਦ ਬਾਬਾ ਬੰਦਾ ਸਿੰਘ ਨੇ ਸੁਲਹ ਸਫ਼ਾਈ ਨਾਲ ਕੰਮ ਚਲਦਾ ਨਾ ਡਿੱਠਾ ਤਾਂ ਧਾਵਾ ਬੋਲ ਦਿੱਤਾ ਗਿਆ। ਜਲਾਲਾਬਾਦ ਜਾਂਦੇ ਹੋਏ ਰਸਤੇ ਵਿਚ ਨਾਕੋਹਾ ਦਾ ਕਸਬਾ ਪੈਂਦਾ ਸੀ। ਉਹ ਕਸਬਾ ਅਮੀਰੀ ਕਰਕੇ ਪ੍ਰਸਿੱਧ ਸੀ। ਉਸ ਹੱਥ ਲੱਗੀ ਗ਼ਨੀਮਤ ਨੂੰ ਹਥੋਂ ਗਵਾਉਣਾ ਸਿੱਖ ਅਯੋਗ ਸਮਝਦੇ ਸਨ। ਉਥੋਂ ਦੇ ਪਠਾਨਾਂ ਨੂੰ ਲੁੱਟ ਕੇ ਖ਼ਜ਼ਾਨਾ ਭਰਿਆ। ਉਥੋਂ ਦੇ ਗੁਜਰਾਂ ਨੇ ਸਿੱਖੀ ਦਾਇਰੇ ਵਿਚ ਆਉਣਾ ਸਵੀਕਾਰ ਵੀ ਕੀਤਾ। ਗੁਜਰ ਬਾਹਦ ਵਿਚ 'ਨਾਨਕ ਪਰਸਤ' ਕਰਕੇ ਪ੍ਰਸਿਧ ਹੋਏ। ਨਾਕੋਹਾ ਨੂੰ 'ਫੂਟਾ ਸ਼ਹਿਰ' ਬਣਾ ਕੇ ਸਿੱਖ ਅਗੇ ਵਧੇ।

ਜਲਾਲ ਖ਼ਾਨ ਨੇ ਰਸਤੇ ਵਿਚ ਹੀ ਸਿੱਖਾਂ ਨੂੰ ਰੋਕ ਪਾਉਣੀ ਚਾਹੀ। ਉਸ ਨੇ ਆਪਣੇ ਪੋਤਰੇ ਗੁਲਾਮ ਮੁਹੰਮਦ ਦੀ ਕਮਾਨ ਹੇਠਾਂ ਫੌਜ ਭੇਜੀ। ਉਹ ਬੰਦਾ ਸਿੰਘ ਨੂੰ ਰੋਕ ਨਾ ਸਕਿਆ, ਬੰਦਾ ਸਿੰਘ ਦੀ ਫ਼ੌਜ ਦਾ ਵੀ ਕਾਫ਼ੀ ਜਾਨੀ ਨੁਕਸਾਨ ਹੋਇਆ। ਟਾਕਰਾ ਆਸ ਨਾਲੋਂ ਕਿਤੇ ਵੱਧ ਕਠਨ ਸਾਬਤ ਹੋਇਆ। ਇਸ ਵੱਧਦੀ ਤਾਕਤ ਨੂੰ ਦੇਖ ਕੇ ਜਲਾਲਖ਼ਾਨ ਨੇ ਬਹਾਦਰ ਸ਼ਾਹ ਨੂੰ ਵੀ ਲਿਖਿਆ ਤੇ ਖਾਸ ਕਰ ਇਸ ਗੱਲ ਵੱਲ ਇਸ਼ਾਰਾ ਕੀਤਾ ਕਿ ਇਸ ਵਧ ਰਹੀ ਸ਼ਕਤੀ ਨੂੰ ਰੋਕ ਪਾਉਣੀ ਜ਼ਰੂਰੀ ਹੈ। ਜਲਾਲਾਬਾਦ ਨੂੰ ਸਿੱਖ ਫ਼ੌਜਾਂ ਨੇ ਘੇਰ ਲਿਆ।

**ਪੰਜਾਬ ਮੁੜਨਾ**—ਜਲਾਲ ਖ਼ਾਨ ਵੀ ਡਟ ਕੇ ਮੁਕਾਬਲਾ ਕਰਦਾ ਰਹਿਆ। ਅਜੇ ਘੇਰਾ ਜਾਰੀ ਹੀ ਸੀ ਕਿ ਪੰਜਾਬ ਵਿਚੋਂ ਵਾਪਸ ਮੁੜਨ ਦੇ ਸੁਨੇਹੇ ਆਉਣ ਲੱਗੇ। ਸੱਦੇ ਇਤਨੇ ਜ਼ਰੂਰੀ ਸਨ ਕਿ ਬੰਦਾ ਸਿੰਘ ਜਲਾਲਾਬਾਦ ਦੇ ਕੰਮ ਨੂੰ ਵਿਚ ਹੀ ਛੱਡ ਕੇ ਪੰਜਾਬ ਮੁੜ ਆਏ। ਭਾਵੇਂ ਜਲਾਲਾਬਾਦ ਕਬਜ਼ੇ ਵਿਚ ਨਾ ਆਇਆ ਪਰ ਗੰਗ-ਜਮਨ ਦੁਆਬ ਵਿਚ ਸਿੱਖਾਂ ਦਾ ਰੁਹਬ ਅਤੇ ਦਬਦਬਾ ਬੈਠ ਗਿਆ, ਜਿਸ ਦਾ ਅਮਲੀ ਲਾਭ ਅਠ੍ਹਾਰਵੀਂ ਸਦੀ ਦੇ ਆਖਰੀ ਦਹਾਕਿਆਂ ਵਿਚ ਰਹੋਲੇ ਸਰਦਾਰਾਂ ਤੇ ਕਰੋੜ ਸਿੰਘ ਮਿਸਲ ਦੇ ਸਰਦਾਰ ਬਘੇਲ ਸਿੰਘ ਨੇ ਉਠਾਇਆ।

## ਅਧਿਆਇ ਤੀਜਾ

# ਮਾਝੇ ਅਤੇ ਦੁਆਬੇ ਵਿਚ ਹਲਚਲ

ਬਾਬਾ ਬੰਦਾ ਸਿੰਘ ਦੀ ਹੋਂਦ ਅਤੇ ਉਨ੍ਹਾਂ ਦੀਆਂ ਕੀਤੀਆਂ ਜਿੱਤਾਂ ਦਾ ਪ੍ਰਭਾਵ ਇਤਨਾ ਸੀ ਕਿ ਜਹਾਂ ਜਹਾਂ ਗੁਰ ਖਾਲਸਾ ਸੀ ਉਸ ਆਪਣੀ ਹੀ ਕਾਮਯਾਬੀ ਸਮਝੀ। ਖਾਸ ਕਰ ਮਾਝੇ ਤੇ ਦੁਆਬੇ ਦੇ ਸਿੰਘਾਂ ਵਿਚ ਨਵਾਂ ਹੀ ਉਤਸ਼ਾਹ ਜਾਗ ਪਿਆ। ਹੌਸਲੇ ਦੀ ਲਹਿਰ ਇਤਨੀ ਵਧੀ ਕਿ ਸਿੱਖ ਆਪਣੇ ਆਪ ਨੂੰ ਰਛਿਆ ਤੇ ਦੂਜਿਆਂ ਨੂੰ ਰਿਆਇਤ ਤਕ ਦੇਣ ਵਾਲਿਆਂ ਵਿਚ ਸਮਝਣ ਲਗ ਪਏ। ਸ੍ਰੀ ਅੰਮ੍ਰਿਤਸਰ ਵਿਖੇ ਸਿੱਖਾਂ ਨੇ ਇਕੱਠ ਕੀਤਾ ਤੇ ਗੁਰਮਤੇ ਪਾਸ ਕੀਤੇ। ਗੁਰਮਤਿਆਂ ਦੀ ਰੋਸ਼ਨੀ ਵਿਚ ਬਟਾਲਾ ਤੇ ਕਲਾਨੌਰ ਉਤੇ ਹਮਲੇ ਕੀਤੇ। ਉਨ੍ਹਾਂ ਪਰਗਨਿਆਂ ਨੂੰ ਜਿੱਤ ਲਿਆ ਗਿਆ। ਸਿੱਖਾਂ ਨੇ ਪਠਾਣਕੋਟ ਤਕ ਮਾਰਾਂ ਮਾਰ ਲਈਆਂ।

ਲਾਹੌਰ ਦਾ ਨਵਾਬ ਅਸਲਮ ਖ਼ਾਨ ਚੁਪ ਕਰਕੇ ਸਭ ਕੁਝ ਦੇਖ ਰਹਿਆ ਸੀ। ਸ਼ਾਇਦ ਦਿੱਲੀ ਤੋਂ ਕਿਸੇ ਹੁਕਮ ਦੀ ਉਡੀਕ ਵਿਚ ਸੀ। ਪਰ ਮੁੱਲਾਂ ਨੇ ਸਿੱਖਾਂ ਦੀ ਵੱਧਦੀ ਤਾਕਤ ਵਿਚ ਆਪਣੀ ਹਾਨੀ ਤੇ ਇਸਲਾਮ ਦੀ ਨਿਖੇਧੀ ਦੇਖੀ। ਈਦਗਾਹ ਉਤੇ ਮੁਲਾਣਿਆਂ ਨੇ ਹੈਦਰੀ ਝੰਡਾ ਝੁਲਾ ਦਿੱਤਾ। ਮੀਰ ਤੱਕੀ ਤੇ ਬੁੱਢੇ ਪੀਰ ਮੁਹੰਮਦ ਨੇ ਅਸਲਮ ਖਾਨ ਨੂੰ ਬੁਰੀਆਂ ਭਲੀਆਂ ਕਹੀਆਂ ਤੇ ਮੁਸਲਮਾਨਾਂ ਨੂੰ ਜਹਾਦ ਕਰਨ ਲਈ ਤਿਆਰ ਕੀਤਾ। ਖੋਜਾ ਫ਼ਿਰਕੇ ਨੇ ਦਿਲ ਖੋਲ੍ਹ ਕੇ ਮਾਇਕ ਸਹਾਇਤਾ ਦਿੱਤੀ। ਅਸਲਮਖ਼ਾਨ ਨੂੰ ਵੀ ਮਜਬੂਰ ਕਰ ਦਿੱਤਾ ਗਿਆ ਕਿ ਉਹ ਜਹਾਦ ਵਿਚ ਹਿੱਸਾ ਲਵੇ। ਅਸਲਮ ਖ਼ਾਨ ਨੇ ਪੀਰ ਅਤਾਉਲਾ ਸ਼ਾਹ ਦੀ ਇਮਦਾਦ ਲਈ ੧੦੦ ਫ਼ੌਜੀਆਂ ਦਾ ਦਸਤਾ ਦਿੱਤਾ।

**ਜਹਾਦੀਆਂ ਨਾਲ ਟਾਕਰਾ**—ਜਦ ਅੰਮ੍ਰਿਤਸਰ ਤੇ ਹੋਰ ਥਾਵਾਂ ਦੇ ਸਿੱਖਾਂ ਨੂੰ ਲਾਹੌਰ ਦੇ ਜਹਾਦ ਅਤੇ ਤਿਆਰੀ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਆਪਣੇ ਜਥਿਆਂ ਨੂੰ ਚਾਰ ਹਿੱਸਿਆਂ ਵਿਚ ਵੰਡ ਕੇ ਮੁਕਾਬਲਾ ਕਰਨ ਦੀ ਵਿਉਂਤ ਬਣਾਈ। ਰਾਵੀ ਦੇ ਕਿਨਾਰੇ ਭਗਵੰਤ ਰਾਇ ਦੀ ਹਵੇਲੀ ਸੀ। ਉਸ ਉਤੇ ਕਬਜ਼ਾ ਕਰਕੇ ਸਿੱਖਾਂ ਕਿਲ੍ਹਾ ਨੁਮਾ ਸ਼ਕਲ ਬਣਾ ਲਈ। ਗ਼ਾਜ਼ੀਆਂ ਨੂੰ ਉਥੇ ਉਡੀਕਨ ਲੱਗੇ। ਗਾਜ਼ੀਆਂ ਦੇ ਯਲਗ਼ਾਰ ਨੇ ਗੜ੍ਹੀ ਨੂੰ ਘੇਰ ਲਿਆ। ਸਿੱਖਾਂ ਦਾ ਗੜ੍ਹੀ ਵਿਚ ਰਹਿਣਾ ਅਸੰਭਵ ਕਰ ਦਿੱਤਾ ਗਿਆ। ਸਿੱਖਾਂ ਵੀ ਇਹ ਹੀ ਸਮਝਿਆ ਕਿ ਬਹੁਤੀ ਦੇਰ ਗੜ੍ਹੀ ਵਿਚ ਟਿਕਣਾ ਖਤਰੇ ਨੂੰ ਮੁਲ ਲੈਣਾ ਹੈ, ਸੋ ਦੁਸ਼ਮਨਾਂ ਦੀਆਂ ਕਤਾਰਾਂ ਨੂੰ ਚੀਰ ਕੇ ਹੀ ਨਿਕਲ ਜਾਣਾ ਚਾਹੀਦਾ ਹੈ। ਸਿੱਖ ਦੁਸ਼ਮਨਾਂ ਦੀਆਂ ਕਤਾਰਾਂ ਨੂੰ ਚੀਰ ਕੇ ਨਿਕਲ ਗਏ। ਇਹ ਇਕ ਐਸੀ ਸੱਟ ਸੀ ਜਿਸ ਨੇ ਜਹਾਦੀਆਂ

ਦਾ ਵਕਾਰ ਮਿੱਟੀ ਵਿਚ ਮਿਲਾ ਦਿੱਤਾ। ਹਾਰੇ ਹੋਏ ਨਿਮੋਝੂਣੇ ਜਹਾਦੀ ਲਾਹੌਰ ਵਾਪਸ ਮੁੜੇ ਤੇ ਲਾਹੌਰ ਦੇ ਹਿੰਦੂ ਵਸਨੀਕਾਂ ਉਤੇ ਜ਼ੁਲਮ ਢਾਹ ਕੇ ਦਿਲ ਦੀ ਭੜਾਸ ਕੱਢਣ ਲਗੇ। ਉਧਰੋਂ ਜਹਾਦੀ ਲਾਹੌਰ ਪੁੱਜੇ ਹੀ ਸਨ ਕਿ ਸਿੱਖਾਂ ਨੇ ਕੋਟਲਾ ਬੇਗਮ[1] ਨੂੰ ਕੇਂਦਰ ਬਣਾਕੇ ਲਾਹੌਰ ਤੇ ਇਕੇ ਦੁੱਕੇ ਹਮਲੇ ਆਰੰਭ ਕਰ ਦਿੱਤੇ। ਜਹਾਦੀਆਂ ਨੇ ਕੋਟਲਾ ਬੇਗਮ ਵੱਲ ਮੂੰਹ ਕੀਤਾ। ਸਿੱਖਾਂ ਨੇ ਵੱਧਦੀਆਂ ਫ਼ੌਜਾਂ ਨੂੰ ਕਰਾਰੇ ਹੱਥ ਦਿਖਾਏ ਅਤੇ ਕੁਝ ਚਿਰ ਪਿੱਛੋਂ ਜਹਾਦੀਆਂ ਦੇ ਆਗੂ ਲਾਹੌਰ ਵੱਲ ਭੱਜ ਉਠੇ। ਲਾਹੌਰ ਵੱਲ ਭਜਦਿਆਂ ਉਨ੍ਹਾਂ ਨੂੰ ਭੀਲਵਾਲ ਰਾਤ ਆ ਗਈ। ਸਿੱਖਾਂ ਨੂੰ ਜਦ ਜਹਾਦੀਆਂ ਦੇ ਟਿਕਾਣੇ ਦਾ ਪਤਾ ਲੱਗਾ ਤਾਂ ਦਿਨ ਚੜ੍ਹਦਿਆਂ ਹੀ ਉਨ੍ਹਾਂ ਭੀਲਵਾਲ ਨੂੰ ਜਾ ਲਿਆ। ਇਸ ਅਚਾਨਕ ਆਫ਼ਤ ਨੂੰ ਦੇਖਕੇ ਜਹਾਦੀਆਂ ਨੂੰ ਨੱਸਦੇ ਵਾਰੀ ਵੀ ਨਾ ਆਈ। ਇਸ ਅਚਨਚੇਤ ਹਮਲੇ ਨੇ ਤਾਂ ਜਹਾਦੀਆਂ ਦਾ ਲੱਕ ਤੋੜ ਦਿੱਤਾ। ਸਿੱਖਾਂ ਦੇ ਹੌਂਸਲੇ ਵਧੇ, ਉਨ੍ਹਾਂ ਆਪਣੇ ਨਿਤ ਤੇ ਹੱਲੇ ਤੇਜ਼ ਕਰ ਦਿੱਤੇ। ਲਾਹੌਰ ਦੇ ਸੂਬੇ ਵਿਚ ਸਿੱਖਾਂ ਦਾ ਹੀ ਰਾਜ ਪ੍ਰਤੀਤ ਹੁੰਦਾ ਸੀ।

**ਦੁਆਬੇ ਵਿਚ** :—ਮਾਝੇ ਵਿਚ ਸਿੱਖਾਂ ਦਾ ਹੱਥ ਉੱਪਰ ਹੁੰਦਾ ਦੇਖਕੇ ਦੁਆਬੇ ਦੇ ਸਿਘ ਵੀ ਪਿਛੇ ਨਾ ਰਹੇ। ਦੁਆਬੇ ਦੇ ਸਿੰਘਾਂ ਨੇ ਸਮਧ ਖ਼ਾਨ[2] ਦੀ ਨੀਂਦ ਹਰਾਮ ਕਰ ਦਿੱਤੀ। ਸਿੰਘਾਂ ਨੇ ਸਮਧ ਖ਼ਾਨ ਨੂੰ ਲਲਕਾਰਨ ਲਈ ਇਕ ਪਰਵਾਨਾ ਲਿਖ ਭੇਜਿਆ ਜਿਸ ਵਿਚ ਦੀਨ ਮੰਨਣ, ਸੁਧਾਰ ਕਰਨ ਅਤੇ ਜ਼ੁਲਮਾਂ ਨੂੰ ਖ਼ਤਮ ਕਰਨ ਲਈ ਲਿਖਿਆ। ਸਮਧ ਖ਼ਾਨ ਨੇ ਆਰੰਭ ਵਿਚ ਹੀ ਮੁੱਲਾਂ ਤੇ ਚੋਧਰੀਆਂ ਨੂੰ ਸਦ ਕੇ ਇਸ ਉਠ ਰਹੇ ਖ਼ਤਰੇ ਤੋਂ ਜਾਣੂ ਕਰਾਇਆ। ਸਾਰੀਆਂ ਕੁਰਾਨ ਦੀਆਂ ਕਸਮਾਂ ਚੁੱਕੀਆਂ ਤੇ ਡਟ ਕੇ ਮੁਕਾਬਲਾ ਕਰਨ ਦਾ ਪ੍ਰਣ ਕੀਤਾ। ਪਰਵਾਨੇ ਦੇ ਉਤਰ ਵਿਚ ਸਮਧ ਖ਼ਾਨ ਨੇ 'ਬਾਰੂਦ' ਦੀ ਇਕ ਪੁੜੀ ਤੇ ਕੁਝ 'ਗੋਲੀਆਂ' ਭੇਜੀਆਂ ਜਿਸ ਦਾ ਭਾਵ ਸੀ ਉਨ੍ਹਾਂ ਦਾ ਸਵਾਗਤ ਇਨ੍ਹਾਂ ਚੀਜ਼ਾਂ ਨਾਲ ਕੀਤਾ ਜਾਵੇਗਾ। ਸਮਧ ਖ਼ਾਨ ਨੇ ਹੈਦਰੀ ਝੰਡਾ ਵੀ ਝੁਲਾ ਦਿੱਤਾ। ਸਿੱਖਾਂ ਨੇ ਮੌਕੇ ਦੀ ਨਜ਼ਾਕਤ ਨੂੰ ਸਮਝਿਆ। ਬਾਬਾ ਬੰਦਾ ਸਿੰਘ ਦੀ ਲੋੜ ਨੂੰ ਮਹਿਸੂਸ ਕੀਤਾ ਅਤੇ ਮਦਦ ਪਹੁੰਚਾਣ ਲਈ ਲਿਖਿਆ। ਸਿੱਖਾਂ ਵੀ ਟਾਕਰੇ ਲਈ ਤਿਆਰੀ ਕਰ ਲਈ। ਸੁਲਤਾਨਪੁਰ ਦੇ ਲਾਗੇ ਰਾਹੋਂ ਵਿਚ ਇਕ ਪੁਰਾਣਾ ਭੱਠਾ ਦੇਖ ਕੇ ਉਸ ਦੀ ਗੜ੍ਹੀ ਬਣਾ ਲਈ। ਰਾਹ ਵਿਚ ਗੜ੍ਹੀ ਜਾਣ ਬੁਝਕੇ ਬਣਾਈ ਤਾਕਿ ਦੁਸ਼ਮਨ ਦੀਆਂ ਫ਼ੌਜਾਂ ਦਾ ਟਾਕਰਾ ਰਸਤੇ ਵਿਚ ਹੀ ਕੀਤਾ ਜਾਏ। "ਅਲਾਹ-ਹੂ-ਅਕਬਰ" ਤੇ "ਸਤਿ ਸ੍ਰੀ ਅਕਾਲ" ਦੇ ਜੈਕਾਰਿਆਂ ਨਾਲ ਧਰਤੀ ਗੂੰਜ ਉਠੀ। ਸਮਧ ਖ਼ਾਨ ਦੀਆਂ ਫ਼ੌਜਾਂ ਦੀ ਗਿਣਤੀ ਇਤਨੀ ਜ਼ਿਆਦਾ ਸੀ ਕਿ ਸਿੱਖਾਂ ਨੇ ਰਾਹੋਂ ਛੱਡਣਾ ਹੀ ਮੁਨਾਸਬ ਸਮਝਿਆ। ਬਾਹਿਰ ਆਉਣ ਲਈ ਇਕ ਜੱਥਾ ਰਾਤ ਦੇ ਅਨ੍ਹੇਰੇ ਵਿਚ ਨਿਕਲਦਾ ਤੇ ਵਿਰੋਧੀਆਂ ਨੂੰ ਲਿਤਾੜਦਾ ਦੁਸ਼ਮਨ ਦੀ ਨਜ਼ਰ ਤੋਂ ਦੂਰ ਨਿਕਲ ਜਾਂਦਾ। ਸਮਧ ਖ਼ਾਨ ਜਥਿਆਂ ਦਾ ਪਿਛਾ ਕਰਦਾ ਸੀ ਪਰ ਸਭ ਵਿਅਰਥ। ਉਸ ਸਿੰਘਾਂ ਦੇ ਗੜ੍ਹੀ ਛੱਡ ਜਾਣ ਵਿਚ ਹੀ ਆਪਣੀ ਨਜਾਤ ਸਮਝੀ। ਸਮਧ ਖਾਨ ਨੂੰ ਵੀ ਇਹ ਖ਼ਬਰ ਪੁੱਜ ਚੁਕੀ ਸੀ ਕਿ ਘੇਰੇ ਹੋਏ ਸਿੱਖਾਂ ਦੀ ਮਦਦ ਲਈ ਬੰਦਾ ਸਿੰਘ ਆ ਰਹਿਆ ਹੈ। ਬੰਦਾ ਸਿੰਘ ਜੀ ਦਾ ਨਾਮ ਦਹਿਸ਼ਤ ਫੈਲਾਣ ਲਈ ਕਾਫ਼ੀ ਸੀ। ਭਾਵੇਂ ਸਿਖਾਂ 'ਰਾਹੋਂ' ਛੱਡ ਦਿੱਤਾ ਪਰ ਝਾੜੀਆਂ ਵਿਚ ਛੁੱਪ ਕੇ ਮੌਕੇ ਤੇ ਹਾਲਾਤ ਨੂੰ ਵਾਚਦੇ

1. ਲਾਹੌਰ ਤੋਂ ਕੁਝ ਮੀਲ ਦੂਰ।
2. ਮੀਰ ਖ਼ਾਨ ਦਾ ਇਕੋ ਇਕ ਪੁਤਰ ਸੀ।

ਰਹੇ । 'ਰਾਹੋਂ' ਉਤੇ ਸਮਧ ਖ਼ਾਨ ਦੀਆਂ ਫੌਜਾਂ ਨੇ ਕਬਜ਼ਾ ਕੀਤਾ ਹੀ ਸੀ ਕਿ ਸਿੱਖਾਂ ਨੇ ਟਿਕਾਣਿਆਂ ਤੋਂ ਨਿਕਲ ਕੇ ਫ਼ੌਜਾਂ ਨੂੰ ਭਾਜੜ ਪਾ ਦਿੱਤੀ ਤੇ ਰਾਹੋਂ ਤੇ ਫਿਰ ਕਬਜ਼ਾ ਕਰ ਲਿਆ । ਇਸ ਤਰ੍ਹਾਂ ਜੰਗ ਲੜਦੇ ਦੇਖ ਕੇ ਹੀ ਕਾਜ਼ੀ ਨੂਰ ਮੁਹੰਮਦ ਨੇ ਬਾਹਦ ਵਿਚ ਲਿਖਿਆ ਸੀ ਕਿ "ਜੰਗ ਦਾ ਤਰੀਕਾ ਕੋਈ ਇਨ੍ਹਾਂ ਕੋਲੋਂ ਸਿਖੇ ।"

ਸਮਧ ਖ਼ਾਨ ਐਸਾ ਘਬਰਾਇਆ ਕਿ ਉਸ ਬਹਾਦਰ ਸ਼ਾਹ ਨੂੰ ਮਦਦ ਲਈ ਲਿਖਿਆ । ਸਾਰੀ ਰੀਪੋਰਟ ੨੫ ਅਕਤੂਬਰ ੧੭੧੦ ਨੂੰ ਭੇਜੀ ਕਿ "ਸਿੱਖਾਂ ਨੂੰ ਵਕਤ ਸਿਰ ਦਬਾਉਣ ਦਾ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ । ਲਾਹੌਰ ਦਾ ਨਵਾਬ ਤੇ ਉਹ ਕਾਮਯਾਬ ਨਹੀਂ ਹੋਏ।" ਸਿੱਖ ਅਮਲੀ ਤੌਰ ਉਤੇ ਦੁਆਬੇ ਦੇ ਮਾਲਕ ਹਨ । ਮਾਝਾ, ਦੁਆਬਾ, ਸਰਹੰਦ, ਗੰਗ ਜਮਨ ਤਕ ਸਿੱਖਾਂ ਦਾ ਕਬਜ਼ਾ ਜਾਂ ਦਬਦਬਾ ਸੀ । ਮੈਲਕਮ ਦਾ ਕਥਨ ਹੈ, "ਬਹਾਦਰ ਸ਼ਾਹ ਦੱਖਣ ਛੱਡ ਕੇ ਜੇ ਪੰਜਾਬ ਨਾ ਆਉਂਦਾ ਤਾਂ ਇਸ ਵਿਚ ਕੋਈ ਸੰਦੇਹ ਨਹੀਂ ਕਿ ਸਿੱਖ ਸਾਰੇ ਹਿੰਦੁਸਤਾਨ ਨੂੰ ਜ਼ੇਰ ਕਰ ਲੈਂਦੇ । ਸੋ ਬਹਾਦਰ ਸ਼ਾਹ ਦੇ ਆਉਣ ਨਾਲ ਪਾਸਾ ਪਲਟਿਆ ਅਤੇ ਉਸ ਨੇ ਮੁਸਲਮਾਨ ਅਤੇ ਹੋਰ ਜਹਾਦੀ ਤਾਕਤਾਂ ਨੂੰ ਇਕੱਠਾ ਕਰ ਕੇ ਟਾਕਰਾ ਕੀਤਾ ।"

**ਬਹਾਦਰ ਸ਼ਾਹ ਦਾ ਪੰਜਾਬ ਆਉਣਾ :—**ਪੰਜਾਬ ਵਿਚ ਵਾਪਰ ਰਹੀਆਂ ਘਟਨਾਵਾਂ ਦੀਆਂ ਖ਼ਬਰਾਂ ਬਹਾਦਰ ਸ਼ਾਹ ਨੂੰ ਅਜਮੇਰ ਵਿਚ ਪਹੁੰਚਾਈਆਂ ਗਈਆਂ । ਉਸ ਨਿਰਣਾ ਕਰਨ ਵਿਚ ਦੇਰੀ ਨ ਲਗਾਈ ਕਿ ਇਸ ਵਧ ਰਹੀ ਸ਼ਕਤੀ ਨੂੰ ਰੋਕਿਆ ਜਾਏ । ਰਾਜਪੂਤਾਂ ਨਾਲੋਂ ਵੀ ਇਹ ਖ਼ਤਰਨਾਕ ਹਨ ਕਿਉਂਕਿ ਇਹ ਬਫ਼ਰ ਦਾ ਕੰਮ ਕਰਕੇ ਸਦਾ ਲਈ ਮੁਗ਼ਲਾਂ ਦੀ ਤਾਕਤ ਮੁਰਾ ਦੇਣਗੇ । ਰਾਜਪੂਤਾਂ ਨਾਲ ਪਿਛੋਂ ਵੀ ਨਜਿਠਿਆ ਜਾ ਸਕਦਾ ਹੈ । ਵਜ਼ੀਰ ਮੁਨੀਮ ਖ਼ਾਨ ਨੇ ਬਾਦਸ਼ਾਹ ਦਾ ਇਸ ਵਿਚਾਰ ਦਾ ਵਿਰੋਧ ਵੀ ਕੀਤਾ ਪਰ ਬਹਾਦਰ ਸ਼ਾਹ ਆਪਣੇ ਫ਼ੈਸਲੇ ਉਤੇ ਅਟਲ ਸੀ । ਅਜਮੇਰ ਤੋਂ ਵੱਖ ਸੁਨੇਹੇ ਵਿਚ ਦਿੱਲੀ ਦੇ ਗਵਰਨਰ, ਆਸਫ਼ ਉਦ ਦਉਲਾ ਨੂੰ ਫ਼ੌਜਾਂ ਇਕੱਠੀਆਂ ਕਰਨ ਲਈ ਲਿਖਿਆ । ਇਹ ਕੰਮ ਜਲਦੀ ਕਰਨ ਦੀ ਲੋੜ ਸੀ ਤਾਂਕਿ ਪੁਜਦੇ ਸਾਰ ਹੀ ਸਿੱਖਾਂ ਤੇ ਹੱਲਾ ਬੋਲਿਆ ਜਾ ਸਕੇ । ਅਵਧ, ਮੁਹਾਦਾਬਾਦ, ਅਲਾਹਬਾਦ ਦੇ ਨਵਾਬਾਂ ਨੂੰ ਵੀ ਉਸ ਲਿਖਿਆ ਕਿ ਉਹ ਇਸ ਜਹਾਦੀ ਜੰਗ ਤੇ ਕਾਰੇ ਸੁਆਬ (ਨੇਕ ਕੰਮ) ਵਿਚ ਹਿੱਸਾ ਪਾਉਣ । ਉਨ੍ਹਾਂ ਸਵਾਬ ਸਮਝਕੇ ਫ਼ੌਜਾਂ ਭੇਜ ਦਿੱਤੀਆਂ । ਦਿੱਲੀ ਹੀ ਸਾਰੀਆਂ ਫ਼ੌਜਾਂ ਇਕੱਠੀਆਂ ਹੋਣੀਆਂ ਸ਼ੁਰੂ ਹੋਈਆਂ । ਅਮੀਰ ਖ਼ਾਨ ਮੁਰਾਦਬਾਦ ਤੋਂ ਅਤੇ ਫ਼ੀਰੋਜ਼ਖ਼ਾਨ ਮੇਵਾਤੀ ਤੋਂ ਹਿੱਸਾ ਲੈਣ ਲਈ ਪੁਜ ਗਏ । ਇਹ ਡਰ ਮਹਿਸੂਸ ਕਰਦੇ ਹੋਏ ਕਿ ਮਤੇ ਹਿੰਦੂਆਂ ਵਿਚ ਕੋਈ ਸਿੱਖ ਸੂਹੀਆ ਨਾ ਹੋਵੇ, ਫ਼ੁਰਮਾਨ ਜਾਰੀ ਕੀਤਾ ਗਿਆ ਕਿ ਸਾਰੇ ਹਿੰਦੂ ਦਾੜ੍ਹੀਆਂ ਕਟਲ ਕਰਾ ਦੇਣ । ਇਸ ਤਰ੍ਹਾਂ ਪੂਰੀ ਇਹਤਿਆਤ ਵਰਤਦੇ ਹੋਏ ਫ਼ੌਜਾਂ ਪੰਜਾਬ ਵਲ ਵਧਣੀਆਂ ਅਰੰਭ ਹੋਈਆਂ । 'ਰਾਹੋਂ' ਦੀ ਹਾਰ ਦੀ ਖ਼ਬਰ ਬਹਾਦਰ ਸ਼ਾਹ ਨੂੰ ਸੋਨੀਪਤ ਮਿਲੀ ਸੀ ।

ਫ਼ੀਰੋਜ਼ਖਾਨ ਮੇਵਾਤੀ ਨੂੰ ਸ਼ਾਹਬਾਦ, ਮੁਸਤਫ਼ਾਬਾਦ ਸਾਢੋਰਾ ਤੇ ਹਮਲਾ ਕਰਨ ਲਈ ਕਹਿਆ ਗਿਆ । ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਸਿੱਖਾਂ ਦੀ ਸ਼ਕਤੀ ਉਸ ਸਮੇਂ ਸਾਰੇ ਪਜਾਬ ਵਿਚ ਖਿੰਡੀ ਪੁੰਡੀ ਹੋਈ ਸੀ । ਬੰਦਾ ਸਿੰਘ ਬਹਾਦਰ ਦਓਬੰਦ ਤੋਂ ਅਜੇ ਵਾਪਸ ਹੀ ਮੁੜੇ ਸਨ ਅਤੇ ਬਾਕੀ ਸਿੰਘ ਮਾਝੇ ਦੁਆਬੇ ਵਿਚ ਰੁਝੇ ਹੋਏ ਸਨ । ਇਤਨੀ ਜਲਦੀ ਸਿੱਖਾਂ

ਦਾ ਇਕੱਠਾ ਕਰਨਾ ਮੁਸ਼ਕਲ ਸੀ। ਸਰਹੰਦ, ਸਮਾਨਾ, ਥਾਨੇਸਰ ਤੇ ਸਢੌਰਾ ਨਿਰੋਲ ਪ੍ਰਬੰਧ ਕਰਨ ਲਈ ਹੀ ਫ਼ੌਜ ਸੀ, ਟਾਕਰੇ ਲਈ ਨਹੀਂ। ਟਾਕਰੇ ਦਾ ਸਾਰਾ ਬੋਝ ਬਾਬਾ ਬਿਨੋਦ ਸਿੰਘ ਤੇ ਰਾਮ ਸਿੰਘ ਦੇ ਮੋਢਿਆਂ ਉਤੇ ਆ ਪਿਆ। ਤਰਾਵੜੀ[1] ਦੇ ਲਾਗੇ ਅਮੀਨ ਗੜ੍ਹ ਦੇ ਮੈਦਾਨ ਵਿਚ ਟਾਕਰਾ ਹੋ ਗਇਆ। ਮੁਹਾਬਤਖ਼ਾਨ[2] ਨੇ ਪਹਿਲ ਕਰਦੇ ਹੋਏ ਹਮਲਾ ਕੀਤਾ ਹੀ ਸੀ ਕਿ ਸਿੱਖ ਫ਼ੌਜਾਂ ਨੇ ਭਾਂਜ ਦੇ ਦਿੱਤੀ ਅਤੇ ਉਹ ਭੱਜ ਉਠਿਆ। ਫ਼ੀਰੋਜ਼ ਖ਼ਾਨ ਨੇ ਜਦ ਮੁਹਾਬਤ ਖ਼ਾਨ ਨੂੰ ਹਾਰ ਖਾ ਕੇ ਮੁੜਦਿਆਂ ਦੇਖਿਆ ਤਾਂ ਗੁੱਸੇ ਵਿਚ ਸਿਰ ਫਿਰਿਆਂ ਵਾਂਗੂ ਸਿੱਖ ਫੌਜਾਂ ਤੇ ਟੁਟ ਪਿਆ। ਇਲਾਕੇ ਦੇ ਸਯਦਾਂ ਨੇ ਆਸ ਦੇ ਉਲਟ ਮੁਗ਼ਲ ਫ਼ੌਜਾਂ ਦੀ ਮਦਦ ਕੀਤੀ ਤੇ ਸਿੱਖਾਂ ਨੂੰ ਹਾਰ ਖਾਣੀ ਪਈ। ੩੦੦ ਸ਼ਹੀਦ ਸਿੱਖਾਂ ਦੇ ਸਿਰ ਉਸ ਨੇ ਬਹਾਦਰ ਸ਼ਾਹ ਕੋਲ ਭੇਜੇ।

ਇਹ ਖ਼ਬਰਾਂ ਸੁਣਕੇ ਸਮਧ ਖ਼ਾਨ ਦਾ ਵੀ ਉਤਸ਼ਾਹ ਜਾਗਿਆ ਤੇ ਉਹ ਸਰਹੰਦ ਤੇ ਹਮਲਾ ਕਰਨ ਲਈ ਟੁਰ ਪਿਆ। ਬਜ਼ੀਦਖ਼ਾਨ ਤੇ ਉਮਰਾਖ਼ਾਨ ਵੀ ਮਦਦ ਲਈ ਪੁੱਜ ਗਏ। ਸਰਹੰਦ ਦੇ ਗਵਰਨਰ ਸਰਦਾਰ ਬਾਜ ਸਿੰਘ ਉਥੇ ਨਹੀਂ ਸਨ। ਸਰਦਾਰ ਸ਼ਾਮ ਸਿੰਘ ਤੇ ਸੁਖਾ ਸਿੰਘ ਨੇ ਵੱਧਕੇ ਟਾਕਰਾ ਕੀਤਾ ਪਰ ਫ਼ੌਜ ਦੀ ਘੱਟ ਗਿਣਤੀ ਤੇ ਅਸਲੇ ਦੀ ਥੁੜ੍ਹ ਕਾਰਨ ਸਰਹੰਦ ਦੇ ਕਿਲ੍ਹੇ ਵਿਚ ਹੀ ਪਨਾਹ ਲਈ। ਸਮਧ ਖ਼ਾਨ ਨੇ ਅਗੇ ਵਧਕੇ ਸਰਹੰਦ ਦੇ ਕਿਲ੍ਹੇ ਤੇ ਕਬਜ਼ਾ ਕਰ ਲਿਆ। ਅਮੀਨ ਖ਼ਾਨ ਵੀ ਸਰਹੰਦ ਪੁਜਾ ਹੋਇਆ ਸੀ ਪਰ ਸਮਧਖ਼ਾਨ ਦੀ ਜਿੱਤ ਸੁਣਕੇ ਜਲ ਉਠਿਆ। ਬਹਾਦਰ ਸ਼ਾਹ ਦੇ ਉਸ ਐਸੇ ਕੰਨ ਭਰੇ ਕਿ ਇਨਾਮ ਮਿਲਣ ਦੀ ਥਾਂ ਸਮਧ ਖ਼ਾਨ ਨੂੰ ਜਲੰਧਰ ਦੀ ਨਵਾਬੀ ਵੀ ਹੱਥੋਂ ਗਵਾਣੀ ਪਈ।

ਸਰਹੰਦ ਦੇ ਕਿਲ੍ਹੇ ਦੇ ਖੁੱਸ ਜਾਂਣ ਉਪਰੰਤ ਸਿੱਖਾਂ ਨੇ ਲੋਹਗੜ੍ਹ ਦੇ ਕਿਲ੍ਹੇ ਵਿਚ ਟਿਕਾਣਾ ਕੀਤਾ। ਬਾਬਾ ਬੰਦਾ ਸਿੰਘ ਵੀ ਪੁੱਜ ਗਏ। ਮੁਗ਼ਲ ਫੌਜਾਂ ਵਿਚ ਇਸ ਭਾਵ ਦੀਆਂ ਖ਼ਬਰਾਂ ਫ਼ੈਲੀਆਂ ਹੋਈਆਂ ਸਨ ਕਿ ਬਾਬਾ ਬੰਦਾ ਸਿੰਘ ਕਈ ਸ਼ਕਤੀਆਂ ਦਾ ਮਾਲਕ ਹੈ। ਉਸ ਨੂੰ ਤੀਰ, ਤਲਵਾਰ, ਗੋਲੀ ਛੋਹ ਨਹੀਂ ਸਕਦੀ। ਬਹਾਦਰ ਸ਼ਾਹ ਤਕ ਵੀ ਐਸੀਆਂ ਖ਼ਬਰਾਂ ਪੁੱਜੀਆਂ ਸਨ। ਬਹਾਦਰ ਸ਼ਾਹ ਨੇ ਰੁਸਤਮਦਿਲ ਖ਼ਾਨ ਤੇ ਫ਼ੀਰੋਜ਼ ਖ਼ਾਨ ਨੂੰ ਅਗੇ ਭੇਜਿਆ ਪਰ ਅਜੇ ਦੋ ਕੋਹ ਹੀ ਤੁਰੇ ਸਨ ਕਿ ਸਿੱਖਾਂ ਨੇ ਧਾਹ ਕੇ ਹਮਲਾ ਕਰ ਦਿੱਤਾ। ਮੁਗ਼ਲ ਫ਼ੌਜਾਂ ਇਹ ਅਚਾਨਕ ਧਾਵਾ ਸਹਾਰ ਨਾ ਸਕੀਆਂ ਤੇ ਖਿੰਡ ਪੁੰਡ ਗਈਆਂ। ਬਹਾਦਰ ਸ਼ਾਹ ਦੀਆਂ ਫ਼ੌਜਾਂ ਨੇ ਹੋਰ ਮਦਦ ਭੇਜੀ ਤੇ ਸਿੱਖਾਂ ਵੀ ਵਾਪਸ ਲੋਹ ਗੜ੍ਹ ਹੀ ਹਟਣਾ ਠੀਕ ਸਮਝਿਆ। ਬਹਾਦਰ ਸ਼ਾਹ ਨੇ ਵੱਡੇ ਵੱਡੇ ਇਨਾਮਾਂ ਦਾ ਲਾਲਚ ਦਿੱਤਾ ਤੇ ਕਈ ਇਨਾਮ ਵੰਡੇ। ਸੱਠ ਹਜ਼ਾਰ ਦੇ ਲਗ ਭਗ ਫ਼ੌਜ ਨੇ ਲੋਹਗੜ੍ਹ ਘੇਰ ਲਿਆ। ਫ਼ੌਜ ਦੀ ਕਮਾਨ ਸ਼ਹਿਜ਼ਾਦੇ ਰਫ਼ੀਉਲਖ਼ਾਨ ਦੇ ਹਵਾਲੇ ਕੀਤੀ ਗਈ। ਲੋਹਗੜ੍ਹ ਦਾ ਕਿਲ੍ਹਾ ਇਤਨਾ ਮਜ਼ਬੂਤ ਸੀ ਕਿ ਬਹਾਦਰ ਸ਼ਾਹ ਦੀ ਜੁਅਰਤ ਨਾ ਪੈ ਸਕੀ ਕਿ ਯਕਦਮ ਹਮਲਾ ਕਰ ਦੇਵੇ। ਬਹਾਦਰ ਸ਼ਾਹ ਨੇ ਮੁਨੀਮ ਖ਼ਾਨ ਨੂੰ ਹਦਾਇਤ ਭੇਜੀ ਕਿ ਹਮਲਾ ਨਾ ਕੀਤਾ ਜਾਏ ਅਤੇ ਜਾਇਜ਼ਾ ਹੀ ਲਾਇਆ ਜਾਏ।

**ਲੋਹਗੜ੍ਹ ਦੀ ਲੜਾਈ :**—ਮੁਨੀਮ ਖ਼ਾਨ ਜਾਇਜ਼ਾ ਲੈਣ ਲਈ ਕਿਲ੍ਹੇ ਦੇ ਨੇੜੇ ਪੁਜਾ ਹੀ ਸੀ ਕਿ ਸਿੱਖਾਂ ਨੇ ਤੋਪਾਂ ਦੀ ਬੁਛਾੜ ਨਾਲ ਉਸ ਦਾ ਸਵਾਗਤ ਕੀਤਾ। ਮੁਨੀਮ ਖ਼ਾਨ

1. ਕਰਨਾਲ ਦੇ ਲਾਗੇ ਜਿਥੇ ਮੁਹੰਮਦ ਗੋਰੀ ਤੇ ਪ੍ਰਿਥੀ ਚੰਦ ਦੀਆਂ ਫ਼ੌਜਾਂ ਦੇ ਟਾਕਰੇ ਹੋਏ ਸਨ।
2. ਮੁਨੀਮ ਖ਼ਾਨ ਦੇ ਪੁਤਰ।

ਬਹਾਦਰ ਸ਼ਾਹ ਦੀ ਹਦਾਇਤ (ਹਮਲਾ ਨਾ ਕਰੋ) ਭੁੱਲ ਗਿਆ ਤੇ ਹਮਲਾ ਕਰ ਦਿੱਤਾ। ਸ਼ਹਿਜ਼ਾਦੇ ਰਫ਼ੀ ਤੇ ਰੁਸਤਮਦਿਲ ਖ਼ਾਨ ਵੀ ਇਮਦਾਦ ਲਈ ਪੁੱਜ ਗਏ। ਮੁੱਗ਼ਲਾਂ ਦੇ ਨ ਚਾਹੁੰਦਿਆਂ ਵੀ ਜੰਗ ਸ਼ੁਰੂ ਹੋ ਗਈ। ਦੁਪਹਿਰ ਦੀ ਨਮਾਜ਼ ਤੋਂ ਪਹਿਲਾਂ ਹੀ ਜੰਗ ਆਰੰਭ ਹੋਣ ਦੀ ਖ਼ਬਰ ਚਾਰੇ ਪਾਸੇ ਫੈਲ ਗਈ ਅਤੇ ਦੁਪਹਿਰ ਨੂੰ ਜੰਗ ਜ਼ੋਰਾਂ ਉਤੇ ਹੋ ਗਈ। ਦੋਵੇਂ ਪਾਸੇ ਕਟਾ-ਵੱਢੀ ਹੋ ਰਹੀ ਸੀ। ਰੁਸਤਮਦਿਲ ਖ਼ਾਨ ਹਿੰਮਤ ਕਰਕੇ ਕਿਲ੍ਹੇ ਤਕ ਪੁੱਜ ਗਿਆ, ਪਰ ਕਿਲ੍ਹੇ ਅੰਦਰ ਜਾਣਾ ਇਕ ਔਖੀ ਘਾਟੀ ਨੂੰ ਪਾਰ ਕਰਨ ਵਾਲੀ ਗੱਲ ਸੀ। ਸਿੱਖ ਵੀ ਥੋੜ੍ਹੀ ਥੋੜ੍ਹੀ ਗਿਣਤੀ ਵਿਚ ਕਿਲ੍ਹੇ ਵਿਚੋਂ ਬਾਹਰ ਨਿਕਲ ਕੇ ਹਮਲਾ ਕਰਦੇ ਤੇ ਦੁਸ਼ਮਨ ਦੀਆਂ ਸਫ਼ਾਂ ਨੂੰ ਵੰਗਾਰਦੇ, ਮਾਰਦੇ ਤੇ ਲਿਤਾੜਦੇ ਸ਼ਹੀਦ ਹੋ ਜਾਂਦੇ। ਰਾਤ ਤਕ ਦੋਵੇਂ ਧਿਰਾਂ ਦਾ ਬਹੁਤ ਨੁਕਸਾਨ ਹੋਇਆ। ਮੁਗ਼ਲ ਫ਼ੌਜਾਂ ਦੇ ਕਈ ਜਰਨੈਲ ਤੇ ਸੂਚਾ ਨੰਦ ਦਾ ਪੁੱਤਰ ਮਾਰਿਆ ਗਿਆ।

ਦੂਜੇ ਦਿਨ ਨੂੰ ਤਗੜਾ ਹਮਲਾ ਕਰਨ ਦੀ ਵਿਉਂਤ ਬਣਾਕੇ ਮੁਨੀਮ ਖ਼ਾਨ ਨੇ ਜੰਗ ਰਾਤ ਤੋਂ ਬਹੁਤ ਪਹਿਲਾਂ ਬੰਦ ਕਰ ਦਿੱਤੀ। ਉਸ ਦਾ ਵਿਚਾਰ ਸੀ ਕਿ ਦੂਜੀ ਸਵੇਰ ੧੧ ਦਸੰਬਰ ੧੭੧੦ ਨੂੰ ਤਗੜਾ ਹਮਲਾ ਕਰਕੇ ਬਾਬਾ ਬੰਦਾ ਸਿੰਘ ਨੂੰ ਪਕੜ ਲਵੇਗਾ। ਰਾਤ ਰਾਤ ਉਹ ਬਹਾਦਰ ਸ਼ਾਹ ਕੋਲ ਪਜਾ ਤੇ ਖ਼ੁਸ਼ਖ਼ਬਰੀ ਸਣਾ ਕੇ ਠੰਢਾ ਕੀਤਾ; ਕਿਉਂਕਿ ਬਹਾਦਰ ਸ਼ਾਹ ਅਜੇ ਹਮਲੇ ਦੇ ਹੱਕ ਵਿਚ ਨਹੀਂ ਸੀ। ਮੁਨੀਮ ਖ਼ਾਨ ਭੁੱਲ ਹੀ ਗਿਆ ਕਿ ਸਿੱਖ ਤੇ ਬੰਦਾ ਸਿੰਘ ਖਾਸ ਮਿੱਟੀ ਦੇ ਬਣੇ ਹੋਏ ਹਨ। ਭਾਵੇਂ ਕਿਲ੍ਹੇ ਵਿਚ ਖਾਣ ਲਈ ਰਸਦ ਮੁੱਕ ਗਈ ਸੀ ਅਤੇ ਭੁੱਖ ਨਿਢਾਲ ਕਰ ਰਹੀ ਸੀ। ਜੋ ਹੱਥ ਲੱਗਾ ਸਿੱਖਾਂ ਖਾਧਾ। ਇਕ ਕਥਨ ਅਨੁਸਾਰ[1] "ਘੋੜਿਆਂ ਦਾ ਮਾਸ ਤਕ ਉਹ ਖਾ ਗਏ।" ਸਿੱਖਾਂ ਇਹ ਵਿਉਂਤ ਬਣਾਈ ਕਿ ਰਾਤ ਦੇ ਹਨੇਰੇ ਵਿਚ ਬਾਬਾ ਬੰਦਾ ਸਿੰਘ ਕਿਲ੍ਹਾ ਛੱਡ ਜਾਣ ਤੇ ਉਹਨਾਂ ਦੀ ਥਾਵੇਂ ਮਿਲਦੇ ਮੁਹਾਂਦਰੇ ਵਾਲਾ ਸਰਦਾਰ ਗੁਲਾਬ ਸਿੰਘ ਕਮਾਨ ਸੰਭਾਲ ਲਵੇ।

## ਬਾਜ਼ ਉੱਡ ਗਇਆ

ਅੱਧੀ ਰਾਤ ਨੂੰ ਤੋਪ ਚਲਾਈ ਗਈ ਤੇ ਬਾਬਾ ਬੰਦਾ ਸਿੰਘ ਕੁਝ ਸਾਥੀਆਂ ਸਮੇਤ ਰਿਆਸਤ ਨਾਹਨ ਵਿਚ ਜਾ ਪਹੁੰਚੇ। ਜਦ ਦੂਜੇ ਦਿਨ ਮੁਨੀਮ ਖ਼ਾਨ ਲੋਹਗੜ੍ਹ ਤੇ ਕਬਜ਼ਾ ਕਰਨ ਵਿਚ ਸਫਲ ਹੋਇਆ ਤਾਂ ਬਾਬਾ ਬੰਦਾ ਸਿੰਘ ਨੂੰ ਨਾ ਪਾ ਕੇ ਨਿਰਾਸਤਾ ਦੇਖਣੀ ਪਈ, ਕਿਉਂਕਿ "ਬਾਜ਼ ਤਾਂ ਉਡ ਗਿਆ ਸੀ।" ਸਰਦਾਰ ਗੁਲਾਬ ਸਿੰਘ ਨੂੰ ਪਕੜ ਲਿਆ ਗਿਆ ਪਰ ਬੰਦਾ ਸਿਘ ਜੀ ਦਾ ਨਾ ਮਿਲਣਾ ਉਸ ਤੇ ਦਿਲ-ਚੀਰਵੀਂ ਸੱਟ ਸੀ। ਉਹ ਬਹਾਦਰ ਸ਼ਾਹ ਨੂੰ ਮੂੰਹ ਦਿਖਾਉਣ ਜੋਗਾ ਨਹੀਂ ਸੀ। ਜਦ ਬਹਾਦਰ ਸ਼ਾਹ ਦਾ ਕੁਝ ਗੁੱਸਾ ਲੱਥਾ ਤਾਂ ਮੁਨੀਮ ਖ਼ਾਨ ਗੁਲਾਬ ਸਿੰਘ ਨੂੰ ਹੀ ਲੈ ਕੇ ਪੁੱਜਾ। ਬਹਾਦਰਸ਼ਾਹ ਨੇ ਮਨੀਮ ਖ਼ਾਨ ਦੀ ਨਾ-ਅਹਿਲੀਅਤ ਕਾਰਨ ਉਸਨੂੰ ਬਹੁਤ ਹੀ ਛੰਡਿਆ। ਕੁਝ ਨਾ ਬਣਦਾ ਦੇਖ ਕੇ ਫ਼ੁਰਮਾਨ ਜਾਰੀ ਕੀਤਾ ਕਿ ਨਾਹਨ ਦੇ ਰਾਜਾ ਭੂਪ ਪ੍ਰਕਾਸ਼ ਨੂੰ ਪਕੜ ਲਿਆਂਦਾ ਜਾਏ, ਕਿਉਂਜੋ ਬਾਬਾ ਬੰਦਾ ਸਿਘ ਉਸ ਦੇ ਇਲਾਕੇ ਵਿਚ ਛੁਪਿਆ ਹੈ। ਨਾਹਨ ਦੇ ਰਾਜਾ ਭੂਪ ਪ੍ਰਕਾਸ਼ ਨੂੰ ਤਸੀਹੇ ਦਿੱਤੇ ਗਏ। ਸ੍ਰੀਨਗਰ ਦੇ ਪਹਾੜੀ ਰਾਜੇ ਨੇ ਡਰਦਿਆਂ ਪਹਿਲਾਂ ਹੀ ਤੁਹਫ਼ੇ ਭੇਜ ਦਿੱਤੇ ਤਾਂਕਿ ਬਹਾਦਰਸ਼ਾਹ ਦਾ ਗੁੱਸਾ ਉਸ ਤਕ ਨਾ ਪੁੱਜੇ। ਜਰਨੈਲ ਹਮੀਦ ਖ਼ਾਨ ਨੂੰ ਬਾਬਾ ਬੰਦਾ ਸਿੰਘ ਦੇ ਪਕੜਨ ਲਈ ਪਹਾੜੀ ਰਾਜਾਂ

1. ਖ਼ਾਫ਼ੀ ਖ਼ਾਨ।

ਵਿਚ ਭੇਜਿਆ ਗਿਆ। ਇਹ ਇੰਤਜ਼ਾਮ ਕਰਨ ਉਪਰੰਤ ਬਹਾਦਰ ਸ਼ਾਹ ਆਪੂੰ ਸਰਦਪੁਰ, ਰਸੂਲਪੁਰ, ਭੜੋਲੀ, ਹੁਸ਼ਿਆਰਪੁਰ, ਕਾਹਨੂਵਾਨ, ਕਲਾਨੌਰ, ਪੰਜਗਿਰਾਂਈ ਤੋਂ ਹੁੰਦਾ ਹੋਇਆ ੧੧ ਅਗਸਤ ੧੭੧੧ ਨੂੰ ਲਾਹੌਰ ਪੁੱਜਾ।

## ਲੋਹਗੜ੍ਹ ਤੋਂ ਗੁਰਦਾਸ ਨੰਗਲ ਤਕ

ਬਾਬਾ ਬੰਦਾ ਸਿੰਘ ਦਾ ਲੋਹਗੜ੍ਹ ਤੋਂ ਬਚ ਕੇ ਨਿਕਲ ਜਾਣ ਨੂੰ ਮੁਗ਼ਲ ਆਪਣੀ ਹਾਰ ਹੀ ਸਮਝਦੇ ਸਨ। ਬਾਬਾ ਬੰਦਾ ਸਿੰਘ ਦੀ ਸ਼ਖ਼ਸੀਅਤ ਇਤਨੀ ਪ੍ਰਭਾਵਸ਼ਾਲੀ ਸੀ ਕਿ ਹੋਏ ਨੁਕਸਾਨ ਨੂੰ ਪੂਰਾ ਕਰਨ ਲਈ ਉਹ ਕਾਫ਼ੀ ਸੀ। ਬੰਦਾ ਸਿੰਘ ਨੇ ਆਉਣ ਵਾਲੇ ਖ਼ਤਰਿਆਂ ਨੂੰ ਅਨੁਭਵ ਕੀਤਾ। ਸਿੱਖਾਂ ਵਿਚ ਬੇ-ਦਿਲੀ ਨਾ ਆ ਜਾਏ ਇਸ ਦੇ ਬਾਨ੍ਹਣੂ ਉਨ੍ਹਾਂ ਬੰਨ੍ਹ ਦਿੱਤੇ। ਉਨ੍ਹਾਂ ਹੁਕਮਨਾਮੇ ਘੱਲੇ ਕਿ ਗੁਰੂ ਗੋਬਿੰਦ ਸਿੰਘ ਦੀ ਰਹਿਤ ਉੱਤੇ ਟੁਰੋ। ਹਰ ਕਿਸਮ ਦੀ ਮਦਦ ਭੇਜੋ[1]। ਸਾਰਿਆਂ ਪਾਸਿਆਂ ਤੋਂ ਇਮਦਾਦ ਪੁੱਜਣ ਲੱਗ ਪਈ ਤੇ ਸਿੱਖ ਕੀਰਤਪੁਰ ਪੁੱਜਣ ਲੱਗੇ। ਬਾਬਾ ਬੰਦਾ ਸਿੰਘ ਨੇ ਪਹਿਲਾਂ ਪਹਾੜੀ ਰਾਜਿਆਂ ਵੱਲ ਧਿਆਨ ਦੇਣਾ ਠੀਕ ਸਮਝਿਆ। ਕਲਹਿਰੂ ਦਾ ਰਾਜਾ ਭੀਮ ਚੰਦ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੋਂ ਹੀ ਵਿਰੋਧ ਕਰ ਰਹਿਆ ਸੀ। ਭੀਮ ਚੰਦ ਦੇ ਪੁੱਤਰ ਅਜਮੇਰ ਚੰਦ ਨੇ ਬਲਾਸਪੁਰ ਟਾਕਰਾ ਕੀਤਾ ਤੇ ਉਸ ਨੂੰ ਤਗੜੀ ਹਾਰ ਹੋਈ। ਉਸ ਦੀ ਹਾਰ ਨੇ ਤਾਂ ਬਾਕੀ ਰਾਜਿਆਂ ਨੂੰ ਬਿਲਕੁਲ ਹੀ ਨਿਰਬਲ ਕਰ ਦਿੱਤਾ। ਮੰਡੀ ਤੇ ਹੋਰ ਬਾਈਧਾਰ ਦੇ ਰਾਜੇ ਨਜ਼ਰਾਨੇ ਲੈ ਕੇ ਬਾਬਾ ਬੰਦਾ ਸਿੰਘ ਪਾਸ ਪੇਸ਼ ਹੋਏ। ਇਨ੍ਹਾਂ ਜਿੱਤਾਂ ਨੇ ਸਨਮਾਨ ਕਾਇਮ ਕਰ ਦਿੱਤਾ ਤੇ ਕੌਮ ਪੈਰਾਂ ਤੇ ਖੜੀ ਰਹੀ।

**ਚੰਬੇ ਦੇ ਰਾਜੇ ਦੀ ਲੜਕੀ ਨਾਲ ਸ਼ਾਦੀ**—ਮੰਡੀ ਤੋਂ ਬਾਬਾ ਬੰਦਾ ਸਿੰਘ ਕੁੱਲੂ ਪੁੱਜੇ ਹੀ ਸਨ ਕਿ ਕੁੱਲੂ ਦੇ ਰਾਜੇ ਨੇ ਪਕੜ ਲਿਆ ਤੇ ਪਿੰਜਰੇ ਪਾ ਦਿੱਤੇ। ਆਪ ਜੀ ਪਿੰਜਰੇ ਵਿਚੋਂ ਨਿਕਲ ਕੇ ਚੰਬੇ ਜਾ ਪੁੱਜੇ। ਇਸੇ ਕਾਰਨ ਇਹ ਮਨੌਤ ਚਾਰੇ ਪਾਸੇ ਫ਼ੈਲ ਗਈ ਕਿ ਬਾਬਾ ਬੰਦਾ ਸਿੰਘ ਨੂੰ ਕੈਦ ਨਹੀਂ ਰੱਖਿਆ ਜਾ ਸਕਦਾ। ਚੰਬੇ ਦੇ ਰਾਜੇ ਨੇ ਸਵਾਗਤ ਕੀਤਾ ਤੇ ਆਪਣੇ ਖ਼ਾਨਦਾਨ ਦੀ ਲੜਕੀ ਬਾਬਾ ਬੰਦਾ ਸਿੰਘ ਨੂੰ ਪੇਸ਼ ਕੀਤੀ। ਬੰਦਾ ਸਿੰਘ ਨੇ ਉਸ ਨਾਲ ਹੀ ਸ਼ਾਦੀ ਕਰਨਾ ਪਰਵਾਨ ਕਰ ਲਇਆ। ਉਸ ਦੀ ਕੁੱਖੋਂ ਹੀ ਅਜੈ ਸਿੰਘ ਪੈਦਾ ਹੋਇਆ ਸੀ। ਬਹਾਦਰ ਸ਼ਾਹ ਨੂੰ ਬੰਦਾ ਸਿੰਘ ਦੀਆਂ ਕਾਰਵਾਈਆਂ ਅਤੇ ਜਿੱਤਾਂ ਦੀ ਖ਼ਬਰਾਂ ਪੁੱਜ ਰਹੀਆਂ ਸਨ ਪਰ ਪੱਕਾ ਥਹੁ ਪਤਾ ਨਾ ਹੋਣ ਕਾਰਨ ਉਹ ਬੇਵਸ ਸੀ। ਭਾਵੇਂ ਅਮੀਨ ਖ਼ਾਨ ਤੇ ਰੁਸਤਮ ਦਿਲ ਖ਼ਾਨ ਨੱਸ ਭੱਜ ਕਰ ਰਹੇ ਸਨ। ਸਮਧ ਖ਼ਾਨ ਸਰਹੰਦ ਤੋਂ ਮੁੜਨ ਉਪਰੰਤ ਆਪਣੇ ਗਵਾਚੇ ਸਨਮਾਨ ਨੂੰ ਮੁੜ ਬਹਾਲ ਕਰਨ ਵਿਚ ਤਤਪਰ ਸੀ। ਬਜੀਦ ਖ਼ਾਨ ਉਸ ਦੀ ਮਦਦ ਉੱਤੇ ਸੀ। ਬਾਬਾ ਬੰਦਾ ਸਿੰਘ ਉਨ੍ਹਾਂ ਹੀ ਇਲਾਕਿਆਂ ਵਿਚ ਸਿੱਖੀ ਪਰਚਾਰ ਕਰ ਰਹੇ ਸਨ ਤੇ ਸਿੱਖ ਫ਼ੌਜਾਂ ਨੂੰ ਤਗੜੇ ਕਰ ਰਹੇ ਸਨ।

## ਸਮਧ ਖ਼ਾਨ ਤੇ ਬਜੀਦ ਖ਼ਾਨ ਦੀ ਮੌਤ

ਜਦ ਸਮਧ ਖ਼ਾਨ ਤੇ ਬਜੀਦ ਖ਼ਾਨ ਨੂੰ ਇਹ ਪਤਾ ਲੱਗਾ ਕਿ ਬਾਬਾ ਬੰਦਾ ਸਿੰਘ ਰਾਏਪੁਰ ਜਾਂ ਬ੍ਰਹਮਪੁਰ ਹਨ ਤਾਂ ਇਨ੍ਹਾਂ ਦੋਵਾਂ ਨੇ ਹਮਲਾ ਕਰਨ ਦੀ ਪੱਕੀ ਪਕਾਈ। ਬਾਜ ਸਿੰਘ

1. ਇਸ ਹੁਕਮਨਾਮੇ ਦਾ ਅਸਲ ਡਾਕਟਰ ਗੰਡਾ ਸਿੰਘ ਜੀ ਕੋਲ ਹੈ।

ਤੇ ਫ਼ਤਹਿ ਸਿੰਘ ਦੂਜੇ ਪਾਸੇ ਟਾਕਰੇ ਲਈ ਖੜੇ ਹੋ ਗਏ। ਬਾਜ ਸਿੰਘ ਨੇ ਅੱਗੇ ਵਧ ਕੇ ਸਮਧ ਖ਼ਾਨ ਦਾ ਨੇਜ਼ਾ ਖੋ ਲਿਆ ਤੇ ਇਕੋ ਵਾਰ ਨਾਲ ਸਮਧ ਖ਼ਾਨ ਦੇ ਟੋਟੇ ਕਰ ਦਿੱਤੇ। ਬਜੀਦ ਖ਼ਾਨ ਫ਼ਤਹਿ ਸਿੰਘ ਹੱਥੋਂ ਸਖ਼ਤ ਜ਼ਖ਼ਮੀ ਹੋਇਆ। ਜੰਗ ਵਿਚੋਂ ਤਾਂ ਭਾਵੇਂ ਬਚ ਨਿਕਲਿਆ ਪਰ ਤਿੰਨ ਦਿਨਾਂ ਬਾਹਦ ਚੋਟਾਂ ਕਾਰਨ ਉਸ ਦੀ ਮੌਤ ਹੋ ਗਈ। ਬਹਾਦਰ-ਸ਼ਾਹ ਨੇ ਇਸ ਹਾਰ ਦੀ ਖ਼ਬਰ ਨੂੰ ੧੪ ਜੂਨ ੧੭੧੧ ਨੂੰ ਸੁਣਿਆ। ਇਲਾਕੇ ਦੇ ਸਿੱਖ ਤੇ ਆਮ ਲੋਕੀਂ ਇਸ ਜਿੱਤ ਤੇ ਬਹੁਤ ਖ਼ੁਸ਼ ਹੋਏ ਕਿਉਂਕਿ ਦੋ ਜਰਨੈਲ ਇਕੋ ਹੀ ਵਾਰ ਨਾਲ ਮਾਰੇ ਗਏ ਸਨ। ਮੁਸਲਮਾਨ ਘਬਰਾ ਗਏ। ਬਟਾਲੇ ਦਾ ਸ਼ੇਖ ਅਹਿਮਦ ਟਾਕਰਾ ਕਰਨ ਲਈ ਅੱਗੇ ਵਧਿਆ ਪਰ ਉਸ ਵੀ ਹਾਰ ਖਾਧੀ। ਅਮੀਨ ਖ਼ਾਨ ਤੇ ਰੁਸਤਮ ਦਿਲ ਖ਼ਾਨ ਇਕੱਠੇ ਅੱਗੇ ਵਧੇ ਤਾਂਕਿ ਸਿੱਖ ਫ਼ੌਜਾਂ ਤੇ ਬਾਬਾ ਬੰਦਾ ਸਿੰਘ ਨੂੰ ਪਕੜਿਆ ਜਾਏ। ਪਰ ਉਸ ਸਮੇਂ ਤਕ ਬਾਬਾ ਬੰਦਾ ਸਿੰਘ ਰਾਵੀ ਪਾਰ ਕਰ ਕੇ ਕਠੂਆ ਜਾ ਪੁੱਜੇ ਸਨ। ਰੁਸਤਮ ਨੇ ਪਿੱਛਾ ਕੀਤਾ ਪਰ ਸਿੱਖ ਐਸਾ ਚਕਮਾ ਦੇ ਗਏ ਕਿ ਉਹ ਦੇਖਦਾ ਹੀ ਰਹਿ ਗਿਆ। ਰੁਸਤਮ ਨੇ ਇਸ ਹਾਰ ਦਾ ਬਦਲਾ ਕਠੂਆ ਦੇ ਵਸਨੀਕਾਂ ਕੋਲੋਂ ਲਿਆ। ਸ਼ਾਇਦ ਇਸੇ ਕਾਰਨ ਰੁਸਤਮਦਿਲ ਖ਼ਾਨ ਤੇ ਅਮੀਨਖ਼ਾਨ ਵਿਚ ਝਗੜਾ ਹੋ ਗਿਆ। ਅਮੀਨ ਖ਼ਾਨ ਤਾਂ ਵਾਪਸ ਲਾਹੌਰ ਆ ਗਿਆ ਪਰ ਰੁਸਤਮ ਉਥੇ ਹੀ ਸਿੱਖਾਂ ਦਾ ਪਿੱਛਾ ਕਰਦਾ ਰਹਿਆ।

## ਬਹਾਦਰ ਸ਼ਾਹ ਦੇ ਨਵੇਂ ਹੁਕਮ

ਅਮੀਨ ਖ਼ਾਨ ਨੇ ਆ ਕੇ ਪੂਰੀ ਰਿਪੋਰਟ ਬਹਾਦਰ ਸ਼ਾਹ ਨੂੰ ਦਿੱਤੀ। ਬਹਾਦਰ ਸ਼ਾਹ ਨੂੰ ਇਹ ਵੀ ਦੱਸਿਆ ਗਿਆ ਕਿ ਹਰ ਹਿੰਦੂ ਹੀ ਸਿੱਖਾਂ ਦਾ ਮਦਦਗਾਰ ਹੈ। ਬਹਾਦਰ ਸ਼ਾਹ ਨੇ ਸਖ਼ਤ ਫ਼ੁਰਮਾਨ ਜਾਰੀ ਕੀਤਾ ਜਿਸ ਦਾ ਭਾਵ ਸੀ ਕਿ ਜਿੱਥੇ ਵੀ ਕੋਈ ਨਾਨਕ ਦਾ ਨਾਮ ਲੇਵਾ[1] ਮਿਲੇ ਉਸ ਨੂੰ ਪਕੜ ਕੇ ਕਤਲ਼ ਕਰ ਦਿੱਤਾ ਜਾਏ[2]। ਸਿੱਖਾਂ ਦੇ ਨਾਲ ਨਾਲ ਜੋ ਹਿੰਦੂਆਂ ਉੱਤੇ ਜ਼ੁਲਮ ਢਾਹੇ ਗਏ ਉਹ ਕਥਨੀ ਤੋਂ ਬਾਹਰ ਹਨ। ਸੰਨਿਆਸੀਆਂ ਤਕ ਨੂੰ ਨਾ ਛੱਡਿਆ ਗਿਆ। ਅੰਮ੍ਰਿਤਸਰ ਦੇ ਵਸਨੀਕ ਹਿੰਦੂਆਂ ਨੂੰ ਜ਼ੁਲਮਾਂ ਦਾ ਖ਼ਾਸ ਨਿਸ਼ਾਨਾ ਬਣਾਇਆ ਗਿਆ। ਬਹਾਦਰ ਸ਼ਾਹ ਨੇ ਇਕ ਹੋਰ ਫ਼ੁਰਮਾਨ ਵੀ ਕੱਢਿਆ, "ਕੋਈ ਹਿੰਦੂ ਦਾਹੜੀ ਵਾਲਾ ਨਾ ਰਵੇ।" ਸੋ ਦਿਨਾਂ ਵਿਚ ਸਾਰੇ ਹਿੰਦੂਆਂ ਨੂੰ ਦਾਹੜੀਆਂ ਮੁਨਵਾਣੀਆਂ ਪਈਆਂ। ਕਈ ਦੀਆਂ ਜ਼ਬਰਦਸਤੀ ਮੁੰਨੀਆਂ ਗਈਆਂ[3]।

## ਭਾਈ ਅਦਨ ਸ਼ਾਹ ਦਾ ਜੁਅਰਤ ਭਰਿਆ ਉੱਤਰ

ਭਾਈ ਕਨ੍ਹਈਆ ਜੀ ਨੇ ਪੰਥ ਵਿਚ ਸਮਦ੍ਰਿਸ਼ਟੀ ਦੀ ਸੇਵਾ ਦੀ ਪਰਪਾਟੀ ਚਲਾਈ ਸੀ। ਉਨ੍ਹਾਂ ਕੋਲੋਂ ਸੇਵਾ ਲਈ ਭਾਈ ਸੇਵਾ ਰਾਮ ਨੇ ਤੇ ਫਿਰ ਸਹਜ ਆਇਆ ਭਾਈ ਸਹਜ ਰਾਮ ਜੀ ਪਾਸੋਂ ਤੇ ਸਹਜ ਰਾਮ ਜੀ ਕੋਲੋਂ ਅੜ ਖਲੋਣ ਦੀ ਸ਼ਕਤੀ ਲਈ ਭਾਈ

1. ਨਾਨਕ ਦੇ ਨਾਮ ਲੇਵਾਂ ਵਿਚ ਹਿੰਦੂ ਵੀ ਸਨ।
2. ਨਾਨਕ ਪਰਸਤਾਂ ਹਰ ਜਾਕਿ ਵਾ ਬੰਦ ਵਾ ਕਤਲ ਰਸਾਨਦ।

ناںک پرستان ہر جا کہ و قتل رسانند

3. ਤੁਕਾਤ ਅਮੀਨ ਦਉਲ ਉਲਾ।

ਅਢਨ ਸ਼ਾਹ ਨੇ ।

ਭਾਈ ਅਢਨ ਸ਼ਾਹ ਨਿਰਭਉ ਮੂਰਤ ਸਨ । ਸਿੱਖੀ ਕੇਸਾਂ ਨਾਲ ਨਿਭਾਹੁਣ ਦੇ ਪ੍ਰਣ ਇਨ੍ਹਾਂ ਤੋੜ ਨਿਭਾਏ । ਜਦ ਬਹਾਦਰ ਸ਼ਾਹ ਨੇ ਕਰੜੇ ਫ਼ੁਰਮਾਨ ਜਾਰੀ ਕੀਤੇ ਤਾਂ ਭਾਈ ਜੀ ਉਸ ਸਮੇਂ ਲਾਹੌਰ ਹੀ ਸਨ । ਬਹਾਦਰ ਸ਼ਾਹ ਆਪਣੇ ਪੀਰ ਨੂੰ ਮਿਲਣ ਲਈ ਆਇਆ ਤਾਂ ਉਸ ਪਾਸ ਭਾਈ ਅਢਨ ਸ਼ਾਹ ਬੈਠੇ ਹੋਏ ਸਨ । ਉਸ ਆਉਂਦਿਆਂ ਹੀ ਪੁੱਛਿਆ ਕਿ ਕੀ ਇਹ ਮਰੂਲੇ[1] (ਗੁਰੂ ਗੋਬਿੰਦ ਸਿੰਘ) ਦਾ ਸਿੱਖ ਹੈ ? ਪੀਰ ਨੇ ਡਰਦੇ ਡਰਦੇ ਕਹਿਆ 'ਨਹੀਂ ਇਹ ਬਾਬੇ ਨਾਨਕ ਫ਼ਕੀਰ ਦਾ ਸਿੱਖ ਹੈ ।' ਭਾਈ ਅਢਨ ਸ਼ਾਹ ਜੀ ਉਸ ਸਮੇਂ ਹੀ ਗੱਜ ਕੇ ਬੋਲੇ 'ਨਹੀਂ ! ਨਹੀਂ ! ਮੈਂ ਮਰੂਲੇ ਗੁਰੂ ਦਾ ਹੀ ਸਿੱਖ ਹਾਂ ।'

ਭਾਈ ਜੀ ਜਾਣਦੇ ਸਨ ਕਿ ਮਰੂਲੇ ਦਾ ਸਿੱਖ ਕਹਿਣ ਦਾ ਸਿੱਟਾ ਸ਼ਹਾਦਤ ਹੈ ਪਰ ਜਿਨ੍ਹਾਂ ਦੀ ਹੱਡੀਆਂ ਵਿਚ ਨਿਰਭਉ ਦਾ ਨਿਵਾਸ ਹੋਵੇ, ਉਹ ਕਦ ਪਰਵਾਹ ਕਰਦੇ ਹਨ ਸ਼ਾਹਾਂ ਦੀ ਤੇ ਸ਼ਹਾਦਤਾਂ ਦੀ ।

ਬਹਾਦਰ ਸ਼ਾਹ ਤੇ ਐਸਾ ਪ੍ਰਭਾਵ ਪਇਆ ਕਿ ਉਸ ਚੁੱਪ ਹੀ ਸਾਧੀ ਰੱਖੀ । ਉਸ ਦੇ ਟੁਰ ਜਾਣ ਉਪ੍ਰੰਤ ਪੀਰ ਨੇ ਕਹਿਆ ਕਿ ਉਸ ਨੇ ਤਾਂ ਜਾਣ ਬੁੱਝ ਕੇ ਉਨ੍ਹਾਂ ਨੂੰ ਨਾਨਕ ਦਾ ਸਿੱਖ ਕਹਿਆ ਸੀ । ਨੀਤੀ ਇਹ ਹੀ ਮੰਗ ਕਰਦੀ ਸੀ । ਫਿਰ ਬਾਬਾ ਨਾਨਕ ਤੇ ਗੋਬਿੰਦ ਸਿੰਘ ਗੁਰੂ ਇਕ ਹੀ ਹਨ । ਤੁਸਾਂ ਅੰਤਰ ਕਿਉਂ ਕੀਤਾ । ਭਾਈ ਅਢਨ ਜੀ ਨੇ ਕਹਿਆ ਕਿ ਭੇਦ ਤਾਂ ਅਸੀਂ ਵੀ ਨਹੀਂ ਜਾਣਦੇ ਪਰ ਐਸਾ ਜੋ ਉਸ ਸਮੇਂ ਕਹਿਣਾ ਸੀ ਕਿ ਬਾਬੇ ਨਾਨਕ ਦੇ ਸਿੱਖ ਹਾਂ, ਇਹ ਸਰੀਰ ਬਚਾਉਣ ਲਈ ਸੀ । ਸਰੀਰ ਬਚਾਉਣ ਲਈ ਇਹ ਬਚਨ ਕਹਿਣੇ ਕਿੱਥੋਂ ਤਕ ਫੱਬਦਾ ਹੈ। ਖਿਨ ਪਲ ਤੁਛ ਸਰੀਰ ਲਈ ਐਸੇ ਸਮਰਥ ਗੁਰੂ ਤੋਂ ਮੁੱਖ ਮੋੜ ਲੈਣਾ ਮਹਾਨ ਨੀਚਤਾਈ ਹੈ । ਗੁਰੂ ਗੋਬਿੰਦ ਸਿੰਘ ਸੰਘਰਸ਼ ਕਰਦੇ ਵੀ ਨਿਰਲੇਪ ਰਹੇ, ਹਰਖ ਸੋਗ ਤੋਂ ਉਤੇ, ਐਸੇ ਗੁਰੂ ਨੂੰ ਡਰ ਰਹਤ ਲੋਪ ਕਰਨਾ ਕੋਹਝਾਪਣ ਹੈ ।

ਬਹਾਦਰ ਸ਼ਾਹ ਵੀ ਲਾਹੌਰ ਪੁੱਜ ਚੁੱਕਾ ਸੀ । ਉਸ ਨੂੰ ਇਹ ਖ਼ਬਰ ਮਿਲੀ ਕਿ ਰੁਸਤਮ ਦਿਲ ਖ਼ਾਨ ਜੰਮੂ ਤੋਂ ਵਾਪਸ ਮੁੜ ਆਇਆ ਹੈ । ਕੰਮ ਅਧੂਰਾ ਹੀ ਛੱਡ ਆਇਆ ਸੁਣ ਕੇ ਤਾਂ ਬਹਾਦਰ ਸ਼ਾਹ ਨੇ ਸਖ਼ਤ ਰੋਸ ਮਨਾਂਦੇ ਗੁੱਸਾ ਕਰਦੇ ਹੋਏ ਰੁਸਤਮ ਦੀ ਗ੍ਰਿਫ਼ਤਾਰੀ ਦਾ ਹੁਕਮ ਜਾਰੀ ਕੀਤਾ । ਰੁਸਤਮ ਨਾ ਘਬਰਾਇਆ । ਕਿਉਂਕਿ ਉਸ ਨੂੰ ਆਪਣੀ ਕਾਰਵਾਈ ਤੇ ਮਾਨ ਸੀ । ਬਾਹਦ ਵਿਚ ਬਹਾਦਰ ਸ਼ਾਹ ਨੇ ਫੇਰ ਨਿਵਾਜਿਆ ।

ਬਹਾਦਰ ਸ਼ਾਹ ਲਾਹੌਰ ਵਿਚ ਹੀ ਸੀ ਕਿ ਮੁਸਲਮਾਨਾਂ ਦੇ ਦੋਵਾਂ ਫ਼ਿਰਕਿਆਂ ਸੁਨੀ ਤੇ ਸ਼ੀਆ ਦੇ ਆਪੋ ਵਿਚ ਝਗੜੇ ਹੋ ਗਏ । ਕਈ ਥਾਈਂ ਇਹ ਝਗੜੇ ਭਿਆਨਕ ਸੂਰਤ ਅਖ਼ਤਿਆਰ ਕਰ ਗਏ । ਬਹਾਦਰ ਸ਼ਾਹ ਆਪ ਸ਼ੀਆ ਸੀ ਸੋ ਸੁਨੀਆਂ ਨੂੰ ਸਜ਼ਾਵਾਂ ਦੇਣ ਲਈ ਉਸ ਤੋਪਾਂ ਬੀੜ ਲਈਆਂ । ਨੇੜੇ ਹੀ ਸੀ ਕਿ ਸੁਨੀ ਤੋਪਾਂ ਨਾਲ ਭੁੰਨੇ ਜਾਂਦੇ, ਪਰ ਸਿੱਖਾਂ ਦੀ ਤਾਕਤ ਨੂੰ ਵੱਧਦਾ ਸੁਣ ਕੇ ਤੋਪਾਂ ਵਾਪਸ ਮੰਗਵਾ ਲਈਆਂ ਗਈਆਂ । ਲਾਹੌਰ ਵਿਚ ਬਹਾਦਰ ਸ਼ਾਹ ਨੇ ਅਤਿ ਬੇਚੈਨੀ ਦਾ ਸਮਾਂ ਗੁਜ਼ਾਰਿਆ ।

**ਬਹਾਦਰ ਸ਼ਾਹ ਦੀ ਬੀਮਾਰੀ ਤੇ ਮੌਤ**—ਨਿੱਤ ਦੀ ਬੇਚੈਨੀ, ਆਪਸ ਵਿਚ ਦੇ

1. ਮੁਗ਼ਲ ਗੁਰੂ ਗੋਬਿੰਦ ਸਿੰਘ ਜੀ ਨੂੰ ਮਰੂਲਾ, (ਲੜਾਕਾ) ਹੀ ਕਹਿੰਦੇ ਸਨ ।

ਝਗੜੇ ਤੇ ਬਹਾਦਰਸ਼ਾਹ ਦੀ ਆਪਣੀ ਠੋਸ ਪਾਲਿਸੀ ਨਾ ਹੋਣ ਕਾਰਨ ਸਿਹਤ ਢਿੱਲੀ ਹੋਣ ਲੱਗੀ। ਜਨਵਰੀ ੧੭੧੨ ਨੂੰ ਉਸ ਦੀ ਸਿਹਤ ਬਹੁਤ ਢਿੱਲੀ ਹੋ ਗਈ। ਊਲ ਜਲੂਲ ਬੇ-ਅਰਥ ਹੁਕਮ ਤੇ ਫ਼ੁਰਮਾਨ ਜਾਰੀ ਕਰਨ ਲੱਗ ਪਿਆ। ਜਿਵੇਂ ਸ਼ਹਿਰ ਦੇ ਕੁੱਤਿਆਂ ਨੂੰ ਮਾਰ ਦਿਓ, ਫ਼ਕੀਰਾਂ ਦੀ ਅਲਖ ਮੁਕਾ ਦਿਓ ਆਦਿ। ਇਸੇ ਕਾਰਨ ਬਹਾਦਰ ਸ਼ਾਹ ਦਾ ਨਾਮ 'ਸ਼ਾਹਿ ਬੇ ਖਬਰ' ਪੈ ਗਿਆ। ਇਸੇ ਮਾੜੀ ਹਾਲਤ ਵਿਚ ਹੀ ਉਹ ਹੀ ਰਹਿਆ ਤੇ ੨੧-੨੨ ਦਸੰਬਰ ੧੭੧੨ ਦੀ ਰਾਤ ਨੂੰ ਉਸ ਦਾ ਦਿਹਾਂਤ ਹੋ ਗਿਆ।

**ਫ਼ਰਖਸੀਅਰ ਦਾ ਜਹਾਨਦਾਰ ਸ਼ਾਹ ਨੂੰ ਹਰਾਣਾ**—ਬਹਾਦਰ ਸ਼ਾਹ ਦੀ ਮੌਤ ਤੋਂ ਬਾਹਦ ਤਖ਼ਤ ਲਈ ਝਗੜਾ ਉਠਣਾ ਅਵੱਸ਼ ਸੀ। ਇਕ ਪੁਰਾਣੀ ਰਹੁ-ਰੀਤੀ ਕਰ ਕੇ, ਦੂਜੇ ਨਿਯਮ ਬੱਧ ਕਾਨੂੰਨ ਨ ਹੋਣ ਕਾਰਨ, ਤੀਜੇ ਬਾਦਸ਼ਾਹ ਦਾ ਕੋਈ ਅੰਤਮ ਨਿਰਣਾ ਨ ਹੋਣ ਕਰ ਕੇ ਤਖ਼ਤ ਨਸ਼ੀਨੀ ਦੀ ਜੰਗ ਸਦਾ ਹੁੰਦੀ ਰਹਿੰਦੀ ਸੀ। ਜਹਾਨਦਾਰ ਸ਼ਾਹ ਨੇ ਆਪਣੇ ਭਰਾ ਅਜ਼ੀਮ, ਰਫ਼ੀ ਨੂੰ ਹਰਾ, ਮੁਕਾ ਤੇ ਕਤਲ ਕਰ ਕੇ ਤਖ਼ਤ ਉੱਤੇ ਕਬਜ਼ਾ ਕਰ ਲਿਆ। ਜਹਾਨਦਾਰ ਸ਼ਾਹ ਵੀ ਬਹੁਤੀ ਦੇਰ ਤਖ਼ਤ ਉਤੇ ਨਾ ਬੈਠ ਸਕਿਆ[1]। ਅਜ਼ੀਮ ਦੇ ਪੁੱਤਰ ਫ਼ਰਖ਼ਸੀਅਰ ਨੇ ਸਯਦ ਭਰਾਵਾਂ ਨਾਲ ਗੱਠ ਜੋੜ ਕਰ ਕੇ ਜਹਾਨਦਾਰ ਸ਼ਾਹ ਨੂੰ ੧੧ ਫਰਵਰੀ ੧੭੧੩ ਨੂੰ ਹਰਾਇਆ ਅਤੇ ਤਖ਼ਤ ਤੇ ਬੈਠ ਗਇਆ।

**ਬਾਬਾ ਬੰਦਾ ਸਿੰਘ ਦਾ ਸਾਢੌਰੇ ਅਤੇ ਲੋਹਗੜ੍ਹ ਤੇ ਕਬਜ਼ਾ**—ਉਧਰ ਦਿੱਲੀ ਵਿਚ ਤਖ਼ਤ ਨਸ਼ੀਨੀ ਦੀ ਜੰਗ ਹੋ ਰਹੀ ਸੀ, ਇਧਰ ਲਾਹੌਰ ਵਿਖੇ ਬਹਾਦਰ ਸ਼ਾਹ ਸੱਚਮੁਚ ਹੀ ਬੇਖ਼ਬਰ ਪਿਆ ਸੀ ਤਾਂ ਸਿੱਖਾਂ ਨੇ ਹੱਥ ਦਿਖਾਣੇ ਸ਼ੁਰੂ ਕਰ ਦਿੱਤੇ। ਕਲਾਨੌਰ ਤੇ ਬਟਾਲਾ ਪਹਿਲਾ ਨਿਸ਼ਾਨਾ ਸੀ। ਅਮੀਨ ਖ਼ਾਨ ਨੇ ਵੀ ਟਾਕਰਾ ਕਰਨਾ ਠੀਕ ਨਾ ਸਮਝਿਆ। ਜਦ ਪਿੱਛੋਂ ਮਦਦ ਮਿਲਣੀ ਬੰਦ ਹੋ ਗਈ ਤਾਂ ਉਹ ਵੀ ਵਾਪਸ ਲਾਹੌਰ ਮੁੜ ਗਿਆ। ਬਾਬਾ ਬੰਦਾ ਸਿੰਘ ਦਾ ਮੁੱਖ ਨਿਸ਼ਾਨਾ ਲੋਹਗੜ੍ਹ ਤੇ ਸਾਢੌਰਾ ਸੀ। ਉਹ ਇਕੋ ਹੱਲੇ ਵਿਚ ਹੀ ਉਨ੍ਹਾਂ ਤੇ ਕਾਬਜ਼ ਹੋ ਗਏ। ਲੋਹਗੜ੍ਹ ਤੇ ਸਾਢੌਰੇ ਤੋਂ ਦੂਰ ਕੁੱਝ ਵਾਟ ਤੇ ਇਕ ਹੋਰ ਕਿਲ੍ਹਾ ਵੀ ਬਣਾ ਲਿਆ ਤਾਂਕਿ ਦੁਸ਼ਮਨ ਦਾ ਮੁਕਾਬਲਾ ਕਿਲ੍ਹੇ ਤੋਂ ਦੂਰ ਹੀ ਕੀਤਾ ਜਾਏ। ਗਿਆਰਾਂ ਮਹੀਨੇ ਵਿਚ ਸਿੱਖਾਂ ਆਪਣੀ ਤਾਕਤ ਫਿਰ ਸੰਗਠਿਤ ਕਰ ਲਈ। ਫ਼ਰਖ਼ਸੀਅਰ ਦੇ ਤਖ਼ਤ ਬੈਠਣ ਵੇਲੇ ਸਿੱਖ ਇਕ ਠੋਸ ਤਾਕਤ ਬਣ ਗਏ ਸਨ ਪਰ ਫ਼ਰਖ਼ਸੀਅਰ ਨੇ ਵੀ ਤਖ਼ਤ ਬੈਠਦੇ ਸਾਰ ਸਾਰਾ ਧਿਆਨ ਪੰਜਾਬ ਵੱਲ ਦੇਣਾ ਅਰੰਭ ਕਰ ਦਿੱਤਾ।

## ਫ਼ਰਖ਼ਸੀਅਰ ਦੇ ਹਮਲੇ ਤੇ ਹੁਕਮ

ਫ਼ਰਖ਼ਸੀਅਰ ਨੇ ਜ਼ੇਨ ਖ਼ਾਨ ਨੂੰ ਭੇਜਿਆ ਕਿ ਸਾਢੌਰੇ ਤੇ ਕਬਜ਼ਾ ਕੀਤਾ ਜਾਏ। ਉਸ ਨੇ ਸਾਢੌਰੇ ਦਾ ਘੇਰਾ ਪਾ ਲ਼ਿਆ ਪਰ ਸਿੱਖਾਂ ਘੇਰਾ ਨਿਸਫਲ ਬਣਾ ਦਿੱਤਾ। ਜ਼ੇਨ ਖ਼ਾਨ ਦੀ ਹੈਰਾਨੀ ਵਿਚ ਵਾਧਾ ਕਰਨ ਲਈ ਸਿੱਖਾਂ ਸਕੀਮ ਬਣਾਈ ਕਿ ਕਿਲ੍ਹੇ ਦੇ ਅੰਦਰੋਂ ਸੁਰੰਗ ਕੱਢੀ ਜਾਏ ਜੋ ਜ਼ੇਨ ਖ਼ਾਨ ਦੀ ਵੱਡੀ ਤੋਪ ਲਾਗੇ ਜਾ ਕੇ ਨਿਕਲੇ। ਰਾਤ ਨੂੰ ਰੱਸਿਆਂ ਨਾਲ ਤੋਪ ਕਿਲ੍ਹੇ ਵਿਚ ਖਿੱਚ ਲੈ ਆਂਦੀ ਜਾਏ। ਸੁਰੰਗ ਮੁਕੰਮਲ ਹੋ ਗਈ ਤੇ ਰੱਸਿਆਂ ਨਾਲ ਤੋਪ ਖਿੱਚੀ ਜਾ ਰਹੀ ਸੀ ਕਿ ਵਿਚੇ ਹੀ ਰੱਸੇ ਟੁੱਟ ਗਏ। ਪਰ ਤੋਪ ਕੁਝ ਫੁੱਟ ਸੁਰੰਗ

1. ਤਕਰੀਬਨ ਦਸ ਮਹੀਨੇ ਰਾਜ ਕੀਤਾ।

ਅੰਦਰ ਜਾ ਚੁੱਕੀ ਸੀ। ਰਾਤ ਨੂੰ ਜਦ ਖੜਾਕ ਸੁਣਿਆ ਤਾਂ ਤੋਪ ਮੈਦਾਨ ਵਿਚ ਨਾ ਦੇਖ ਕੇ ਘਬਰਾਇਆ। ਉਸ ਦੀ ਘਬਰਾਹਟ ਵਿਚ ਜੋਦੁਰਦਸ਼ਾ ਹੋਈ ਉਸ ਦਾ ਇਤਿਹਾਸਕਾਰਾਂ ਵਰਨਣ ਕੀਤਾ ਹੈ। ਅੰਧੇਰਾ ਚਾਰੇ ਪਾਸੇ ਹੋਣ ਕਾਰਨ ਦਿਖਾਈ ਵੀ ਨਹੀਂ ਸੀ ਦੇ ਰਹਿਆ। ਬੜੀ ਭਾਲ ਪਿੱਛੋਂ ਇਹ ਪਤਾ ਲੱਗਾ ਸਕਿਆ ਕਿ ਤੋਪ ਸਿੰਘ ਖਿੱਚ ਕੇ ਲੈ ਜਾ ਰਹੇ ਸਨ। ਬੜੀ ਔਖਿਆਈ ਨਾਲ ਉਸ ਤੋਪ ਸੁਰੰਗ ਵਿਚੋਂ ਕਢਵਾਈ।

ਸਿੰਘਾਂ ਦੇ ਹੌਸਲੇ ਇਤਨੇ ਵਧੇ ਹੋਏ ਸਨ ਕਿ ਉਹ ਪਰਸ਼ਾਦ ਛਕਦੇ ਵੀ ਗੋਲੀਆਂ ਚਲਾਈ ਜਾਂਦੇ। ਦੁਸ਼ਮਣ ਦੀ ਕੋਈ ਗੋਲ਼ੀ ਉਨ੍ਹਾਂ ਤਕ ਪੁੱਜ ਨਹੀਂ ਸੀ ਸਕਦੀ।

## ਅਬਦੁਸਸਮਦ ਖ਼ਾਨ ਨੂੰ ਪੰਜਾਬ ਦਾ ਨਵਾਬ ਬਣਾਉਣਾ

ਫ਼ਰਖ਼ਸੀਅਰ ਨੇ ਜ਼ੇਨ ਖ਼ਾਨ ਦੀ ਨਾਕਾਮੀ ਸੁਣੀ ਤਾਂ ਉਸ ਨੇ ਅਬਦੁਸਸਮਦ ਖ਼ਾਨ[1] ਨੂੰ ਦਿਲੇਰ ਜੰਗ ਦਾ ਖ਼ਿਤਾਬ ਦੇ ਕੇ ਲਾਹੌਰ ਦਾ ਗਵਰਨਰ ਥਾਪਿਆ ਤੇ ਖ਼ਾਸ ਹਦਾਇਤਾਂ ਦਿੱਤੀਆਂ ਕਿ ਸਿੱਖਾਂ ਦੀ ਵੱਧ ਰਹੀ ਤਾਕਤ ਖ਼ਤਮ ਕੀਤੀ ਜਾਏ।

ਅਬਦੁਸਸਮਦ ਖ਼ਾਨ ਸਿੱਧਾ ਸਾਢੌਰਾ ਪੁੱਜਾ। ਜ਼ੇਨ ਖ਼ਾਨ ਘਬਰਾਈ ਬੈਠਾ ਸੀ। ਦੋਵਾਂ ਨੇ ਰਲ ਕੇ ਘੇਰਾ ਸਖ਼ਤ ਕੀਤਾ ਤੇ ਆਵਾਜਾਈ ਉਤੇ ਸਖ਼ਤ ਨਿਗਾਹ ਰੱਖੀ। ਸਿੱਖਾਂ ਨੂੰ ਇਹ ਖ਼ਿਆਲ ਹੀ ਨਹੀਂ ਸੀ ਕਿ ਰਸਦ ਪਾਣੀ ਘੱਟ ਜਾਏਗਾ। ਸਖ਼ਤ ਘੇਰੇ ਨੇ ਉਨ੍ਹਾਂ ਨੂੰ ਸੰਕਟ ਵਿਚ ਪਾ ਦਿੱਤਾ। ਸੋ ਅਕਤੂਬਰ ੧੭੧੩ ਨੂੰ ਘੇਰੇ ਨੂੰ ਤੋੜਦੇ ਹੋਏ ਸਿੱਖ ਆਪਣੇ ਦੂਜੇ ਪੜਾ ਲੋਹਗੜ੍ਹ ਪੁੱਜ ਗਏ। ਜਦ ਸਾਢੌਰਾ ਖ਼ਾਲੀ ਹੋਇਆ ਅਤੇ ਸਿੱਖ ਲੋਹਗੜ੍ਹ ਪੁੱਜੇ ਤਾਂ ਬਾਬਾ ਬੰਦਾ ਸਿੰਘ ਫੇਰ ਮਿਥੀ ਨੀਤੀ ਅਨੁਸਾਰ ਪਹਾੜੀਆਂ ਵਿਚ ਚਲੇ ਗਏ। ਲੋਹਗੜ੍ਹ ਦੀ ਰੱਖਿਆ ਲਈ ੫੨ ਕਿਲ੍ਹੇ, ਬਾਬਾ ਬੰਦਾ ਸਿੰਘ ਨੇ ਬਣਾਏ ਸਨ। ਬਾਬਾ ਬੰਦਾ ਸਿੰਘ ਨਿਕਲ ਜਾਣ ਉਤੇ ਮੁਗ਼ਲਾਂ ਨੇ ਫੇਰ ਆਪਣੀ ਹਾਰ ਦੇਖੀ ਤੇ ਉਤਸ਼ਾਹ ਘੱਟ ਗਿਆ। ਫ਼ਰਖ਼ਸੀਅਰ ਨੂੰ ਖ਼ਬਰ ਦੇਣ ਲਈ ਜ਼ਕਰੀਆ ਖ਼ਾਨ ਭੇਜਿਆ ਗਿਆ।

ਜ਼ੇਨ ਖ਼ਾਨ ਦੇ ਸਪੁਰਦ ਕਮਾਨ ਕਰ ਕੇ ਅਬਦੁਸਸਮਦ ਖ਼ਾਨ ਆਪ ਦਿੱਲੀ ਚਲਾ ਗਿਆ। ਉਥੋਂ ਹੋਰ ਹਦਾਇਤਾਂ ਤੇ ਮਦਦ ਲੈ ਕੇ ਲਾਹੌਰ ਪੁੱਜਾ। ਅਬਦੁਸਸਮਦ ਖ਼ਾਨ ਨੇ ਪੁੱਜਦੇ ਸਾਰ ਹੀ ਜ਼ੁਲਮਾਂ ਦੀ ਅਤਿ ਕਰ ਦਿੱਤੀ। ਕਈ ਥਾਵਾਂ ਉਤੇ ਸਿੱਖਾਂ ਨੇ ਮੁਕਾਬਲਾ ਵੀ ਕੀਤਾ। ਸਰਦਾਰ ਜਗਤ ਸਿੰਘ ਕਾਹਨੂੰਵਾਨ ਦੀ ਸਰਦਾਰੀ ਹੇਠਾਂ ਸਿੰਘਾਂ ਨੇ ੧੭ ਮਾਰਚ ੧੭੧੪ ਨੂੰ ਕਿੜ੍ਹੀ ਪਠਾਨਾਂ ਤੇ ਹਮਲਾ ਬੋਲ਼ ਦਿੱਤਾ। ਪਠਾਨ ਤਾਂ ਇਹ ਸਮਝੀ ਬੈਠੇ ਸਨ ਕਿ ਸਿੱਖਾਂ ਦਾ ਸਾਹਸ ਮੁਕਾ ਦਿੱਤਾ ਗਇਆ ਹੈ। ਇਹ ਅਚਾਨਕ ਹਮਲਾ ਦੇਖ ਕੇ ਉਹ ਘਬਰਾ ਹੀ ਗਏ। ਸਿੱਖਾਂ ਦੇ ਹੱਥ ਮਾਲ ਵੀ ਕਾਫ਼ੀ ਆਇਆ। ਪਿੰਡ ਦੇ ਬਹੁਤੇ ਲੋਕੀਂ ਘਾਟ ਘਰ ਛੱਡ ਕੇ ਭੱਜ ਗਏ।

---

1. ਅਬਦੁਸਸਮਦ ਖ਼ਾਨ ਤੂਰਾਨ ਦੇ ਖ਼ਵਾਜਾ ਅਹਿਗਰ ਦੀ ਸੰਤਾਨ ਵਿਚੋਂ ਸੀ। ਇਹ ਖ਼ਾਨਦਾਨ ਔਰੰਗਜ਼ੇਬ ਸਮੇਂ ਹਿੰਦੁਸਤਾਨ ਆਇਆ। ਤਖ਼ਤ ਨਸ਼ੀਨੀ ਦੀ ਜੰਗ ਵਿਚ ਇਸ ਨੇ ਫ਼ਰਖ਼ਸੀਅਰ ਦੀ ਮਦਦ ਕੀਤੀ ਸੀ।

## ਦਾਤਰੀਆਂ ਨਾਲ ਹੀ ਮਾਰ ਭਜਾਉਣਾ

ਸਿੱਖਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਐਸੀ ਜੁਰਅਤ ਭਰ ਦਿੱਤੀ ਸੀ ਕਿ ਨ ਤਾਂ ਉਹ ਸਮੇਂ ਦੀ ਸਰਕਾਰ ਤੋਂ ਭੈ-ਭੀਤ ਹੁੰਦੇ ਸਨ ਤੇ ਨ ਹੀ ਕੋਈ ਤਸੀਹਾ ਉਨ੍ਹਾਂ ਨੂੰ ਡਰਾ ਸਕਦਾ ਸੀ। ਵੈਸਾਖੀ ਦੀਆਂ ਵਾਢੀਆਂ ਉਸੇ ਤਰ੍ਹਾਂ ਹੀ ਆ ਕੇ ਕਰਦੇ ਤੇ ਰਿਸ਼ਤੇਦਾਰਾਂ ਦੀ ਮਦਦ ਵੀ। ਸਰਹੰਦ ਦੀਆਂ ਫ਼ੌਜਾਂ ਨੇ ਜਦ ਸਿੱਖਾਂ ਦਾ ਪੰਜਾਬ ਦੇ ਮੈਦਾਨਾਂ ਵਿਚ ਆਉਣਾ ਸੁਣਿਆ ਤਾਂ ਸ਼ਰਫ਼ਦੀਨ ਅਗਵਾਈ ਦੀ ਹੇਠਾਂ ਉਨ੍ਹਾਂ ਤੇ ਹਮਲਾ ਕਰ ਦਿੱਤਾ। ਸਿੱਖਾਂ ਨੇ ਦਾਤਰੀਆਂ ਨਾਲ ਹੀ ਸਰਹੰਦ ਤੋਂ ਆਈ ਫ਼ੌਜ ਨੂੰ ਮਾਰ ਭਜਾਇਆ। ਅਠਾਰਾਂ ਘੋੜੇ ਤੇ ਕਈ ਸਵਾਰ ਥਾਂ ਮਾਰ ਦਿੱਤੇ। ਫਰਖ਼ਸੀਅਰ ਨੂੰ ਜਦ ਇਸ ਦੁਰਦਸ਼ਾ ਦਾ ਪਤਾ ਲੱਗਾ ਤਾਂ ਉਸ ਗੁੱਸਾ ਮਨਾਇਆ। ਫਿਰ ਸਰਹੰਦ ਦੇ ਫ਼ੌਜਦਾਰ ਜ਼ੈਨ ਖਾਨ ਨੇ ਆਪਣੇ ਭਤੀਜੇ ਮੀਰ ਅਬੁਲ ਮੁਕਰਾਮ ਦੀ ਕਮਾਨ ਹੇਠਾਂ ਦੋ ਹਜ਼ਾਰ ਸਵਾਰ ਭੇਜੇ ਪਰ ਸਿੰਘਾਂ ਰੋਪੜ ਦੇ ਅਸਥਾਨ ਤੇ ਉਨ੍ਹਾਂ ਦੀ ਗੱਤ ਬਣਾਈ। ਭਾਵੇਂ ੩੦੦ ਦੇ ਕਰੀਬ ਸਿੰਘ ਸ਼ਹੀਦ ਹੋ ਗਏ ਪਰ ਮੁਗ਼ਲ ਫ਼ੌਜਾਂ ਨੂੰ ਸਮਝਣ ਵਿਚ ਦੇਰੀ ਨ ਲੱਗੀ ਕਿ ਲੋਹੇ ਦੇ ਚਨੇ ਚਬਾਉਣੇ ਕੋਈ ਸਹਲ ਕੰਮ ਨਹੀਂ।

ਬਾਜ ਸਿੰਘ ਵੀ ਵਾਪਸ ਅਨੰਦਪੁਰ ਆ ਗਏ ਸਨ ਤੇ ਉਨ੍ਹਾਂ ਦੀ ਹੋਂਦ ਸਿੱਖਾਂ ਵਿਚ ਉਤਸ਼ਾਹ ਭਰਨ ਲਈ ਕਾਫ਼ੀ ਸੀ। ਫ਼ਰਖ਼ਸੀਅਰ ਇਹ ਸੁਣ ਕੇ ਹੋਰ ਦੁਖੀ ਹੋਇਆ।

———

## ਅਧਿਆਇ ਚੌਥਾ

# ਬਾਬਾ ਬੰਦਾ ਸਿੰਘ ਦੀ ਸ਼ਹਾਦਤ

**ਬਾਬਾ ਬੰਦਾ ਸਿੰਘ ਜੰਮੂ ਵਿਚ**—ਬਾਬਾ ਬੰਦਾ ਸਿੰਘ ਲੋਹਗੜ੍ਹ ਤੋਂ ਪਿੱਛੇ ਹਟ ਕੇ ਪਹਾੜੀਆਂ ਵਿਚੋਂ ਹੁੰਦੇ ਹੋਏ ਜੰਮੂ ਜਾ ਪੁੱਜੇ। ਜੰਮੂ ਦੇ ਲਾਗੇ, ਚਨਾਬ ਦੇ ਕਿਨਾਰੇ, ੨੮ ਮੀਲ ਦੂਰ ਪਿੰਡ ਭਬੋਰ ਤੋਂ ਦੋ ਕੁ ਮੀਲ ਦੱਖਣ ਪੂਰਬ ਤੇ ਜਾ ਟਿਕੇ ਸਨ। ਆਪ ਨੇ ਪਹਾੜੀਆਂ ਵਿਚ ਡੇਰਾ ਬਣਾ ਲਿਆ। ਇਹ ਇਕ ਲੁਕਵੀਂ ਥਾਂ ਸੀ। ਉਥੇ ਹੀ ਅਕਤੂਬਰ ੧੭੧੩ ਤੋਂ ਲੈ ਕੇ ਫ਼ਰਵਰੀ ੧੭੧੫ ਤਕ, ਤਕਰੀਬਨ ਪੰਦਰਾਂ ਮਹੀਨੇ ਇਕਾਂਤ ਬਨ ਵਿਚ ਕਟੇ। ਪੰਜਾਬ ਦੀ ਪ੍ਰਸਥਿਤੀ ਬਾਰੇ ਪੂਰੀ ਖ਼ਬਰ ਰੱਖ ਰਹੇ ਸਨ। ਹੁੰਦੇ ਜ਼ੁਲਮਾਂ ਦੀ ਖ਼ਬਰ ਵੀ ਰਖ ਰਹੇ ਸਨ। ਫ਼ਰਖਸੀਅਰ ਅਜੇ ਜਵਾਨੀ ਦੀ ਮਸਤੀ ਅਤੇ ਅਬਦੁਸਸਮਦ ਖ਼ਾਨ ਨਵੇਂ ਬਣੇ ਗਵਰਨਰ ਹੋਣ ਕਾਰਨ ਰਜ ਕੇ ਜ਼ੁਲਮ ਕਰ ਰਹਿਆ ਸੀ। ਭਲਾ ਮੌਕਾ ਟਾਲਣ ਤੇ ਲੱਭਣ ਵਿਚ ਸੀ। ਉਥੇ ਹੀ ਬਾਬਾ ਬੰਦਾ ਸਿੰਘ ਨੇ ਦੂਸਰੀ ਸ਼ਾਦੀ ਬੀਬੀ ਸਾਹਿਬ ਕੌਰ ਨਾਲ ਕੀਤੀ। ਉਸ ਦੀ ਕੁੱਖ ਵਿਚੋਂ ਰਣਜੀਤ ਸਿੰਘ ਪੈਦਾ ਹੋਇਆ।

**ਪੰਜਾਬ ਮੁੜਨਾ ਤੇ ਹਮਲੇ ਕਰਨੇ :**—ਬਾਬਾ ਬੰਦਾ ਸਿੰਘ ਮੌਕੇ ਦੀ ਭਾਲ ਵਿਚ ਸਨ ਤੇ ਉਹ ਮੌਕਾ ਉਨ੍ਹਾਂ ਫ਼ਰਵਰੀ ੧੭੧੫ ਨੂੰ ਆਇਆ ਦੇਖਿਆ। ਬਾਬਾ ਬੰਦਾ ਸਿੰਘ ਨੇ ਅਚਾਨਕ ਕਲਾਨੌਰ ਉਤੇ ਹਮਲਾ ਕੀਤਾ। ਸੁਹਰਾਬ ਖ਼ਾਨ ਨੂੰ ਹਰਾ ਕੇ ਕਲਾਨੌਰ ਤੇ ਕਬਜ਼ਾ ਕੀਤਾ। ਅਚਲ ਤੋਂ ਹੁੰਦੇ ਹੋਏ ਬਟਾਲਾ ਪੁੱਜੇ। ਬਟਾਲਾ ਵੀ ਕੋਈ ਮੁਕਾਬਲੇ ਉਤੇ ਟਿਕ ਨਾ ਸਕਿਆ। ਕਈਆਂ ਨੇ ਛੁਪ ਕੇ ਜਾਨ ਬਚਾਈ। ਬਾਬਾ ਬੰਦਾ ਸਿੰਘ ਦਾ ਇਸ ਤਰ੍ਹਾਂ ਪਰਗਟ ਹੋਣ ਤੇ ਫ਼ਰਖਸੀਅਰ ਨੇ ਅਬਦੁਸਸਮਦ ਖ਼ਾਨ ਨੂੰ ਜਲੀਆਂ ਕਟੀਆਂ ਸੁਣਾਈਆਂ। ਫ਼ਰਖਸੀਅਰ ਨੇ ਅਮੀਨ ਖ਼ਾਨ ਦੇ ਪੁੱਤਰ ਕ਼ਮਰਦੀਨ ਨੂੰ ਪੰਜਾਬ ਵੱਲ ਭੇਜਿਆ। ਕ਼ਮਰਦੀਨ ਦੇ ਆਉਣ ਨਾਲ ਪੰਜਾਬ ਦੀ ਹਕੂਮਤ ਨੇ ਤਿਆਰੀ ਅਰੰਭ ਕਰ ਦਿੱਤੀ। ਇਲਾਕੇ ਦੇ ਚੌਧਰੀਆਂ ਨੇ ਵੀ ਸਹਾਇਤਾ ਦਾ ਯਕੀਨ ਦਿਲਵਾਇਆ। ਗੁਜਰਾਤ, ਪਸਰੂਰ, ਕਲਾਨੌਰ, ਬਟਾਲਾ ਦੇ ਫ਼ੌਜਦਾਰਾਂ ਨੇ ਖਾਸ ਤੌਰ ਉਤੇ ਲਾਹੌਰ ਇਕੱਠ ਕੀਤਾ। ਰਾਜਾ ਹਰਦੇਵ ਰਾਇ ਵੀ ਮਦਦ ਲਈ ਪੁੱਜਾ। ਅਬਦੁਸਸਮਦ ਖ਼ਾਨ ਲੱਖੀ ਜੰਗਲ ਗਇਆ ਹੋਇਆ ਸੀ। ਉਸ ਮੁੜਦੇ ਸਾਰ ਧਾਵਾ ਬੋਲ ਦਿੱਤਾ।

**ਗੁਰਦਾਸ ਨੰਗਲ ਵੱਲ :**—ਤਿੰਨ ਪਾਸਿਆਂ ਤੋਂ ਫ਼ੌਜਾਂ ਬਟਾਲੇ ਵੱਲ ਚਲ ਪਈਆਂ। ਕਮਰਦੀਨ ਨੇ ਤਾਂ ਵੱਧ ਕੇ ਧਾਵਾ ਵੀ ਬੋਲ ਦਿੱਤਾ। ਬਖਸ਼ੀ ਆਰਿਫ ਖ਼ਾਨ, ਮਜ਼ਫ਼ਰਖ਼ਾਨ ਤੇ ਉਦੈ ਸਿੰਘ ਬੰਦੇਲਾ, ਗੋਪਾਲ ਸਿੰਘ ਭਦਵਾੜੀਏ ਤੇ ਪ੍ਰਿਥੀ ਚੰਦ ਵੀ

ਉਧਰ ਹੀ ਚਲ ਪਏ। ਬਾਬਾ ਬੰਦਾ ਸਿੰਘ ਪਾਸ ਇਨ੍ਹਾਂ ਕਾਰਵਾਈਆਂ ਦੀ ਸੂਹ ਮਿਲ ਰਹੀ ਸੀ ਪਰ ਉਨ੍ਹਾਂ ਦਾ ਖ਼ਿਆਲ ਸੀ ਕਿ ਅਬਦੁਸਸਮਦ ਦੇ ਲੱਖੀ ਜੰਗਲ ਤੋਂ ਮੁੜਣ ਬਾਹਦ ਹੀ ਧਾਵਾ ਹੋਵੇਗਾ। ਉਨ੍ਹਾਂ ਕਲਾਨੌਰ ਤੇ ਬਟਾਲਾ ਦੇ ਇਰਦ ਗਿਰਦ ਦੀਵਾਰ ਬਨਾਉਣੀ ਅਰੰਭ ਕਰ ਦਿੱਤੀ ਤਾਂ ਕਿ ਪਨਾਹ ਲਈ ਚੰਗੀ ਥਾਂ ਬਣ ਜਏ। ਇਕ ਕਚੀ ਗੜ੍ਹੀ ਵੀ ਬਨਾਉਣੀ ਅਰੰਭ ਕਰ ਦਿੱਤੀ। ਅਜੇ ਗੜ੍ਹੀ ਦੀਆਂ ਬਾਹੀਆਂ ਤੇ ਰੋਕਾਂ ਵੀ ਮੁਕੰਮਲ ਨਹੀਂ ਹੋਈਆਂ ਸਨ ਕਿ ਸਾਂਝੀਆਂ ਸ਼ਾਹੀ ਫ਼ੌਜਾਂ ਨੇ ਹਮਲਾ ਕਰ ਦਿੱਤਾ।

**ਪਹਿਲੀ ਟੱਕਰ** :—ਅਬਦੁਸਸਮਦ ਖ਼ਾਨ ਤੇ ਆਰਿਫ਼ ਖ਼ਾਨ ਦੀਆਂ ਫੌਜਾਂ ਟਾਕਰੇ ਤੇ ਆ ਗਈਆਂ ਪਰ ਬੰਦਾ ਸਿੰਘ ਇਵੇਂ ਡੱਟਕੇ ਮੁਕਾਬਲਾ ਕਰ ਰਹੇ ਸਨ, ਜਿਵੇਂ ਉਨ੍ਹਾਂ ਪਾਸ ਲੜਣ ਲਈ ਅਥਾਹ ਸਾਮਾਨ ਹੁੰਦਾ ਹੈ। ਸੀਅਰਉਲ ਮੁਤਾਖ਼ਰੀਨ ਦਾ ਲਿਖਾਰੀ ਗੁਲਾਮ ਹੁਸੈਨ ਲਿਖਦਾ ਹੈ ਕਿ ਇਸ ਤਰ੍ਹਾਂ ਬੰਦਾ ਸਿੰਘ ਨੂੰ ਡਟਿਆਂ ਦੇਖਕੇ ਇਕ ਵਾਰੀ ਸਾਰੇ ਹੀ ਹੈਰਾਨ ਹੋ ਗਏ। ਪਹਿਲੀ ਟੱਕਰ ਵਿਚ ਹੀ ਬਾਦਸ਼ਾਹੀ ਜਰਨੈਲ ਨੂੰ ਹਾਰ ਹੁੰਦੀ ਪ੍ਰਤੀਤ ਹੋਈ। ਸ਼ਾਹੀ ਲਸ਼ਕਰ ਨੇ ਇਕ ਦਮ ਜ਼ੋਰ ਦਾ ਹਮਲਾ ਕਰ ਦਿੱਤਾ, ਪਰ ਬਾਬਾ ਬੰਦਾ ਸਿੰਘ ਠਰੰਮੇ ਨਾਲ ਆਪਣੀ ਫ਼ੌਜ ਦੇ ਸਿੰਘਾਂ ਨੂੰ ਦੁਸ਼ਮਣ ਦੀ ਅੱਗ ਵਿਚ ਝੋਂਕ ਰਹੇ ਸਨ ਅਤੇ ਇਸ ਤਰ੍ਹਾਂ ਪਿਛੇ ਹਟ ਰਹੇ ਸਨ ਜਿਵੇਂ ਜੰਗਲੀ ਜਾਨਵਰ ਇਕ ਝਾੜ ਤੋਂ ਦੂਜੀ ਝਾੜ ਨੂੰ ਹਟਦਾ ਹੈ। ਖਾਫ਼ੀ ਖ਼ਾਨ ਵੀ ਲਿਖਦਾ ਹੈ ਕਿ ਸਿੱਖ ਇਤਨਾ ਜਿਰ ਤੋੜ ਕੇ ਲੜੇ ਕਿ ਉਨ੍ਹਾਂ ਨੇ ਇਸਲਾਮੀ ਲਸ਼ਕਰ ਤੇ ਕਾਬੂ ਹੀ ਪਾ ਲਇਆ ਸੀ। ਹੱਟਦੇ ਹੱਟਦੇ ਉਹ ਗੁਰਦਾਸ ਨੰਗਲ ਪੁੱਜ ਗਏ।

**ਗੁਰਦਾਸ ਨੰਗਲ ਦਾ ਘੇਰਾ** :—ਗੁਰਦਾਸ ਨੰਗਲ ਬਾਰੇ ਇਕ ਗੱਲ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਨ ਤਾਂ ਉਹ ਕੋਈ ਗੜ੍ਹੀ ਸੀ ਤੇ ਨਾਹ ਹੀ ਕੋਈ ਕਿਲ੍ਹਾ। ਉਹ ਇਕ ਥੇਹ ਸੀ। ਉਹ ਥੇਹ ਦੁਨੀ ਚੰਦ ਦੀ ਹਵੇਲੀ ਕਰਕੇ ਵਜਦਾ ਸੀ। ਆਲੇ ਦੁਆਲੇ ਪੱਕੀ ਉੱਚੀ ਕੰਧ ਜ਼ਰੂਰ ਸੀ। ਅੰਦਰ ਕੁਝ ਖ਼ਾਲੀ ਥਾਂ ਵੀ ਸੀ। ਦਿਨ ਰਾਤ ਇਕ ਕਰਕੇ ਬੰਦਾ ਸਿੰਘ ਨੇ ਦੀਵਾਰਾਂ ਕੁਝ ਹੋਰ ਉੱਚੀਆਂ ਕੀਤੀਆਂ। ਇਰਦ ਗਿਰਦ ਖਾਹੀ ਵੀ ਪੁੱਟ ਦਿੱਤੀ ਗਈ। ਸਭ ਤੋਂ ਵੱਡੀ ਸਿਆਣਪ ਇਹ ਵਰਤੀ ਗਈ ਕਿ ਵੱਡੀ ਨਹਿਰ ਜੋ ਨੇੜੇ ਹੀ ਵਹਿੰਦੀ ਸੀ, ਸਿੰਘਾਂ ਕੱਟ ਦਿੱਤੀ ਤੇ ਪਾਣੀ ਹਵੇਲੀ ਦੁਆਲੇ ਫਿਰ ਗਇਆ ਤੇ ਚਾਰੇ ਪਾਸੇ ਹੀ ਦਲ ਦਲ ਹੋ ਗਈ। ਘੋੜਿਆਂ ਦਾ ਟੁਰਨਾ ਮੁਸ਼ਕਲ ਹੋ ਗਇਆ ਅਤੇ ਫ਼ੌਜਾਂ ਦਾ ਫ਼ਿਰਨਾ ਅਸੰਭਵ। ਜ਼ਿਆਦਾ ਜ਼ੋਰ ਕਿਲ੍ਹੇ ਵਿਚ ਅਨਾਜ ਭਰਨ ਤੇ ਲਗਾਇਆ ਜਾ ਰਹਿਆ ਸੀ ਪਰ ਸ਼ਾਹੀ ਫ਼ੌਜਾਂ ਨੇ ਪੁੱਜਦੇ ਸਾਰ ਹੀ ਘੇਰਾ ਘਤਿ ਦਿੱਤਾ।

ਘੇਰਾ ਪਾਉਣ ਵਾਲੀਆਂ ਫ਼ੌਜਾਂ ਦੀ ਗਿਣਤੀ ੨੪ ਹਜ਼ਾਰ ਸੀ। ਘੋੜ ਸੁਵਾਰ ਤਕਰੀਬਨ ਉਸ ਵਿਚ ਅੱਧੇ ਸਨ। ਤੋਪਖ਼ਾਨਾ ਵੀ ਖਾਸ ਤੌਰ ਤੇ ਲਿਆਂਦਾ ਗਇਆ ਸੀ।

**ਘੇਰਾ ਹੋਰ ਸਖ਼ਤ** :—ਗੁਰਦਾਸ ਨੰਗਲ ਅੰਦਰ ਗਿਣਤੀ ਦੇ ਹੀ ਸਿੱਖ ਸਨ। ਪਰ ਜਿਸ ਦਲੇਰੀ ਨਾਲ ਉਹ ਲੜ ਰਹੇ ਸਨ, ਉਸ ਨੇ ਦੁਸ਼ਮਣਾਂ ਨੂੰ ਹੈਰਾਨ ਹੀ ਕਰ ਦਿੱਤਾ। ਪਹਿਲਾ ਹੱਲਾ ਕਰਨ ਵਾਲਿਆਂ ਨੂੰ ਪਿਛੇ ਮੁੜਨਾ ਪਇਆ। ਇਬਰਤਨਾਮੇ ਦਾ ਲਿਖਾਰੀ ਜੋ ਉਥੇ ਆਪੂੰ ਮੌਜੂਦ ਸੀ ਲਿਖਦਾ ਹੈ ਕਿ 'ਲਾਹਣਤੀ' ਸਿੱਖਾਂ ਦੇ ਬਹਾਦਰੀ ਤੇ ਦਲੇਰੀ

ਦੇ ਕਾਰਨਾਮੇ ਹੈਰਾਨ ਕਰ ਦੇਣ ਵਾਲੇ ਸਨ। ਹਰ ਦਿਹਾੜੀ ਦੋ ਜਾਂ ਤਿੰਨ ਵਾਰੀ ਉਹ ਚਾਲੀ ਜਾਂ ਪੰਜਾਹ ਕਾਲੇ ਮੂੰਹਾਂ ਵਾਲੇ ਸਿੱਖ ਆਪਣੇ ਡੰਗਰਾਂ ਦੇ ਘਾਹ ਪੱਠੇ ਲਈ ਗੜ੍ਹੀ ਵਿਚੋਂ ਬਾਹਰ ਨਿਕਲਦੇ ਅਤੇ ਜਦ ਫ਼ੌਜਾਂ ਉਨ੍ਹਾਂ ਨੂੰ ਰੋਕਣ ਜਾਂਦੀਆਂ ਤਾਂ ਇਹ ਆਪਣੇ ਤੀਰਾਂ, ਰਾਮ ਜੰਗੀਆਂ ਤੇ ਛੋਟੀਆਂ ਤਲਵਾਰਾਂ ਨਾਲ ਮੁਗਲਾਂ ਦਾ ਘਾਣਿ ਕਰ ਦਿੰਦੇ ਅਤੇ ਦੇਖਦੇ ਦੇਖਦੇ ਅਲੋਪ ਹੋ ਜਾਂਦੇ। ਸਿੰਘਾਂ ਦਾ ਇਤਨਾ ਭੈ ਤੇ ਸਿੱਖ ਆਗੂਆਂ ਦੀਆਂ ਜਾਦੂਗਰੀਆਂ ਦਾ ਇਤਨਾ ਡਰ ਬੈਠ ਚੁਕਾ ਸੀ ਕਿ ਬਾਦਸ਼ਾਹੀ ਫ਼ੌਜ ਦੇ ਕਮਾਂਡਰ ਰੱਬ ਪਾਸੋਂ ਦੁਆਵਾਂ ਮੰਗਦੇ ਸਨ ਕਿ ਉਹ ਕੁਝ ਐਸਾ ਭਾਣਾ ਵਰਤਾਵੇ ਕਿ ਬੰਦਾ ਸਿੰਘ ਗੜ੍ਹੀ ਵਿਚੋਂ ਨਿਕਲ ਦੌੜ ਜਾਏ।

ਅਬਦੁਸਸਮਦ ਖ਼ਾਨ ਇਹ ਸਮਝ ਗਇਆ ਕਿ ਘੇਰਾ ਸਖ਼ਤ ਕਰਨ ਤੋਂ ਬਿਨਾਂ 'ਗੜ੍ਹੀ' ਤੇ ਕਬਜ਼ਾ ਜਾਂ ਬੰਦਾ ਸਿੰਘ ਨੂੰ ਪਕੜਨਾ ਮੁਸ਼ਕਲ ਹੈ। ਕਮਰਦੀਨ ਦੀਆਂ ਫ਼ੌਜਾਂ ਵੀ ਪੁੱਜ ਗਈਆਂ ਸਨ। ਸੋ ਇਕ ਪਾਸਾ ਹੀ ਉਸ ਦੇ ਹਵਾਲੇ ਕਰ ਦਿੱਤਾ ਗਇਆ ਤੇ ਦੂਜੇ ਨੂੰ ਆਪ ਉਸ ਮਲ ਲਿਆ। ਤੋਪਾਂ ਵੀ ਉਸ ਉੱਚੀਆਂ ਕਰ ਦਿੱਤੀਆਂ ਤਾਕਿ ਮਾਰ ਸਿੱਧੀ ਕਿਲ੍ਹੇ ਤੇ ਪੈ ਸਕੇ। ਪਰ ਸਿੰਘ ਫਿਰ ਵੀ ਬਾਹਰ ਨਿਕਲਕੇ ਹਮਲਾ ਕਰਦੇ ਤੇ ਕਈਆਂ ਨੂੰ ਮਾਰ ਮੁਕਾਉਂਦੇ।

**ਬਾਬਾ ਬਿਨੋਦ ਸਿੰਘ ਦੇ ਦਲੇਰੀ ਭਰੇ ਹਮਲੇ :**—ਸ਼ਾਹੀ ਫ਼ੌਜਾਂ ਆਪਣੇ ਹਰ ਤੰਬੂ ਨੂੰ ਹੀ ਕਿਲ੍ਹਾ ਬਣਾਈ ਤੁਰੀ ਜਾ ਰਹੀਆਂ ਸਨ ਤੇ ਉਧਰ ਸਿੰਘਾਂ ਦੇ ਹਮਲੇ ਹੋਰ ਵੱਧ ਜਾਂਦੇ ਸਨ। ਜਦ ਵੀ ਸਿੰਘਾਂ ਦਾ ਮਿਠਾਈ ਆਦਿ ਖਾਣ ਤੇ ਜੀਅ ਕਰਦਾ ਉਹ ਅੰਦਰੋਂ ਨਿਕਲਦੇ ਤੇ ਮੁੱਗਲਾਂ ਦੇ ਬਾਜ਼ਾਰ ਵਿਚ ਆ ਕੇ ਬਾਬਾ ਬਿਨੋਦ ਸਿੰਘ ਜੀ ਦੀ ਅਗਵਾਈ ਹੇਠਾਂ ਖਾ ਪੀ ਤੇ ਲਟਕੇ ਵਾਪਸ ਮੁੜ ਜਾਂਦੇ। ਉਸ ਵਡੇਰੀ ਉਮਰ ਦੇ ਬਾਬੇ ਨੂੰ ਐਸਾ ਰੋਜ਼ ਕਰਦਾ ਦੇਖ ਮੁਗ਼ਲ ਬਹੁਤ ਹੀ ਹੈਰਾਨ ਹੁੰਦੇ ਤੇ ਕਈ ਪਕੜਨ ਲਈ ਦੌੜਦੇ ਪਰ ਬਾਬਾ ਜੀ ਕਿਸੇ ਦੇ ਹੱਥ ਨ ਆਉਂਦੇ। 'ਉਹ ਗਏ ! ਉਹ ਗਏ !' ਹੀ ਚਾਰੇ ਪਾਸੇ ਕੰਨੀਂ ਪੈਂਦਾ। ਜੇ ਪਹਿਰਾ ਸਵੇਰੇ ਦਾ ਪੱਕਾ ਹੁੰਦਾ ਤਾਂ ਬਿਨੋਦ ਸਿੰਘ ਦੁਪਹਿਰੀ ਆ ਜਾਂਦੇ ਤੇ ਜੇ ਦੁਪਹਿਰ ਨੂੰ ਸਾਰੇ ਮੋਰਚੇ ਲਗਾਂਦੇ ਤਾਂ ਉਹ ਸ਼ਾਮ ਨੂੰ।

ਇਕ ਡਰ ਹੋਰ ਉਨ੍ਹਾਂ ਨੂੰ ਖਾਈ ਜਾ ਰਹਿਆ ਸੀ ਕਿ ਬਾਬਾ ਬੰਦਾ ਸਿੰਘ ਕੋਲ ਕਰਾਮਾਤਾਂ ਹਨ। ਉਹ ਜਿਸ ਸ਼ਕਲ ਵਿਚ ਚਾਹੇ ਰਿਧੀਆਂ ਸਿਧੀਆਂ ਦੇ ਜ਼ੋਰ ਨਾਲ ਬਣ ਸਕਦਾ ਸੀ। ਇਸ ਲਈ ਕੋਈ ਬਿਲੀ, ਕੁੱਤਾ ਵੀ ਗੜ੍ਹੀ ਵਲੋਂ ਨਿਕਲਦਾ ਉਸ ਪਿਛੇ ਸ਼ਾਹੀ ਲਸ਼ਕਰ ਟੁੱਟ ਪੈਂਦਾ। ਜਦ ਤਕ ਜਾਨਵਰ ਵਿਚਾਰੇ ਨੂੰ ਮੂਲੋਂ ਹੀ ਨ ਮੁੱਕਾ ਲੈਂਦੇ ਖਹਿੜਾ ਨ ਛੱਡਦੇ।

ਅਬਦੁਸਸਮਦ ਖ਼ਾਨ ਨੂੰ ਇਕੋ ਆਸ ਸੀ ਕਿ ਜੇ ਘੇਰਾ ਸਖ਼ਤ ਤੇ ਪੀਡਾ ਹੋ ਜਾਏ ਤਾਂ ਅੰਦਰੋਂ ਰਸਦ ਖ਼ਤਮ ਹੋ ਜਾਏਗੀ ਤੇ ਹਮਲਾ ਕਰਕੇ ਪਕੜਨਾ ਆਸਾਨ ਹੋ ਜਾਏਗਾ। ਸੋ ਉਸ ਨੇ ਸੁਰੰਗ ਲਗਾਕੇ 'ਗੜ੍ਹੀ' ਦੇ ਦਰਵਾਜ਼ੇ ਤਕ ਪੁੱਜਣ ਦੀ ਵਿਉਂਤ ਬਣਾਈ। ਇਸ ਵਿਚ ਅਬਦੁਸਸਮਦ ਖ਼ਾਨ ਨੂੰ ਛੇਤੀ ਹੀ ਕਾਮਯਾਬੀ ਹੋ ਗਈ ਅਤੇ ਕਮਰ-ਉਦ-ਦੀਨ ਵੀ ਖਾਹੀ ਟੱਪ ਕੇ ਉਥੋਂ ਤਕ ਪੁੱਜ ਗਇਆ ਜਿਥੋਂ ਸਿੱਖ ਬਾਹਰ ਹਮਲਾ ਕਰਦੇ ਸਨ।

ਅੱਠਾਂ ਮਹੀਨਿਆਂ ਦੇ ਲੰਮੇ ਘੇਰੇ ਨੇ ਸਿੱਖਾਂ ਦਾ ਸਾਰਾ ਜ਼ਖੀਰਾ ਮੁਕਾ ਦਿੱਤਾ ਸੀ।

ਹੁਣ ਖਾਣ ਲਈ ਕੁਝ ਵੀ ਨਹੀਂ ਸੀ। ਜਿਨ੍ਹਾਂ ਨੂੰ ਵੈਰੀ ਤੇ ਉਨ੍ਹਾਂ ਦੀਆਂ ਤੋਪਾਂ ਹਿਲਾ ਨ ਕਰ ਸਕੀਆਂ, ਭੁੱਖ ਨੇ ਲੱਕ ਤੋੜ ਦਿੱਤਾ! ਪੰਥ ਪ੍ਰਕਾਸ਼ ਦਾ ਲਿਖਾਰੀ ਲਿਖਦਾ ਹੈ :—

ਕਰਯੋ ਨਹੀਂ ਥਾ ਅਧਕ ਜ਼ਖੀਰਾ, ਬੰਦੇ ਗੜ੍ਹੀ ਮਝਾਰੀ।
ਸੇਰ ਪਾਓ ਕੀ ਕਹਾ ਕਹਾਨੀ, ਮਾਸਾ ਅੰਨ ਨ ਮਿਲਹੀ।
ਖਾਣ ਚੀਜ਼ ਕਿਛ ਨਜ਼ਰ ਨ ਆਵੈ, ਮਿਟੀ ਕੋ ਸਿੰਘ ਮਿਲਹੀ।
ਕਈ ਦਿਵਸ ਭੁੱਖ ਦੇਖੇ ਸਿੰਘਨ, ਪਤੇ ਬ੍ਰਿਛਨ ਖਾਏ।
ਬਾਹਰ ਦਲ ਤੁਰਕੀ ਬਹੁ ਉਤਰਯੋ, ਪੇਸ਼ ਕਛੂ ਨਹਿ ਜਾਏ।

**ਬਾਬਾ ਬਿਨੋਦ ਸਿੰਘ ਜੀ ਦਾ ਗੜ੍ਹੀ ਨੂੰ ਛੱਡਣਾ** :—ਇਸ ਉਤੇ ਇਕ ਹੋਰ ਘਟਨਾ ਹੋ ਗਈ। ਬਾਬਾ ਬਿਨੋਧ ਸਿੰਘ ਜੀ ਨੇ ਇਹ ਰਾਇ ਦਿੱਤੀ ਕਿ ਕਾਮਯਾਬੀ ਇਸੇ ਵਿਚ ਹੈ ਕਿ ਗੜ੍ਹੀ ਛੱਡਕੇ ਪਿਛੇ ਹਟ ਜਾਇਆ ਜਾਏ ਪਰ ਬਾਬਾ ਬੰਦਾ ਸਿੰਘ ਨੇ ਇਸ ਰਾਇ ਨੂੰ ਕਮਜ਼ੋਰੀ ਸਮਝ ਕੇ ਠੁਕਰਾ ਦਿੱਤਾ। ਬਾਬਾ ਬਿਨੋਧ ਸਿੰਘ ਦੀਆਂ ਦਲੀਲਾਂ ਸਖ਼ਤ ਸਨ ਪਰ ਬੰਦਾ ਸਿੰਘ ਸੁਨਣ ਲਈ ਤਿਆਰ ਨਹੀਂ ਸਨ। ਦੋਵਾਂ ਵਿਚ ਤੂੰ ਤੂੰ ਮੈਂ ਮੈ ਤੋਂ ਗੱਲ ਵੱਧਦੀ ਮੁੱਕਿਆਂ, ਘਸੁੰਨਾਂ ਤਕ ਪੁਜ ਗਈ। ਬਾਬਾ ਬਿਨੋਧ ਸਿੰਘ ਦੇ ਲੜਕੇ ਭਾਈ ਕਾਹਨ ਸਿੰਘ ਨੇ ਰਾਇ ਦਿੱਤੀ ਕਿ ਦੋਵਾਂ ਵਿਚੋਂ ਇਕ ਅੜੀ ਛੱਡੇ। ਬਾਬਾ ਬਿਨੋਧ ਸਿੰਘ ਜੀ ਘੇਰੇ ਨੂੰ ਚੀਰਦੇ ਹੋਏ ਆਪਣੇ ਸਾਥੀਆਂ ਸਮੇਤ ਦੂਰ ਨਿਕਲ ਗਏ।

**ਗੜ੍ਹੀ ਉਤੇ ਕਬਜ਼ਾ** :—ਫੁੱਟ ਦਾ ਇਲਾਜ ਤਾਂ ਹੋ ਗਇਆ ਪਰ ਭੁੱਖ ਦਾ ਕੋਈ ਇਲਾਜ ਨੇੜੇ ਨਹੀਂ ਸੀ ਦਿੱਸਦਾ। ਭਾਵੇਂ ਬਾਬਾ ਬੰਦਾ ਸਿੰਘ ਵੀ ਇਸ ਦਸ਼ਾ ਤੋਂ ਜਾਣੂ ਸਨ ਪਰ ਉਹ ਹੱਠੀ ਹੋਣ ਕਾਰਨ ਡਟ ਕੇ ਮਰਨਾ ਹੀ ਠੀਕ ਸਮਝਦੇ ਸਨ। ਜਦ ਖਾਣ ਲਈ ਜਾਨਵਰ ਵੀ ਨਾ ਰਹੇ ਤਾਂ ਹੱਡੀਆਂ ਪੀਸ ਪੀਸ ਕੇ ਅੰਨ ਦੀ ਥਾਂ ਖਾਂਦੇ ਰਹੇ। ਖ਼ਾਫ਼ੀ ਖ਼ਾਨ ਦਾ ਤਾਂ ਇਹ ਵੀ ਕਹਿਣਾ ਹੈ ਕਿ ਸਿੱਖਾਂ ਨੇ ਆਪਣੇ ਪੱਟਾਂ ਦੇ ਮਾਸ ਚੀਰ ਚੀਰ ਕੇ ਇਕ ਦੂਜੇ ਨੂੰ ਖਵਾਏ। ਪੇਚਸ਼ ਅਤੇ ਹੋਰ ਬੀਮਾਰੀਆਂ ਨਾਲ ਕਈ ਸਿੱਖ ਚੜ੍ਹਾਈ ਕਰ ਗਏ। ਦਰਖਤਾਂ ਦੀਆਂ ਛਿਲੜਾਂ, ਪੱਤੇ ਤੇ ਸੱਕ ਵੀ ਜਦ ਸਿੱਖ ਖਾ ਚੁੱਕੇ ਤਾਂ ਹੋਰ ਟਾਕਰੇ ਤੇ ਰਹਿਣਾ ਅਸੰਭਵ ਹੀ ਸੀ। ਭਾਵੇਂ ਕਮਵਰ ਖ਼ਾਨ ਲਿਖਦਾ ਹੈ ਕਿ ਫਿਰ ਵੀ ਉਸ ਕਾਫ਼ਰ ਆਗੂ ਨੇ ਅੱਠ ਮਹੀਨੇ ਮੁਕਾਬਲਾ ਕਰਕੇ ਨਵਾਂ ਹੀ ਇਤਿਹਾਸ ਲਿਖਿਆ। ਸਿੰਘ ਬੀਮਾਰੀ, ਭੁੱਖ ਤੇ ਕਮਜ਼ੋਰੀ ਕਾਰਨ ਨਿਢਾਲ ਹੋ ਚੁੱਕੇ ਸਨ, ਪਰ ਸਿੰਘਾਂ ਦਾ ਇਤਨਾ ਭੈ ਸੀ ਕਿ ਕੋਈ 'ਗੜ੍ਹੀ' ਦੇ ਨੇੜੇ ਨਹੀਂ ਸੀ ਆਉਂਦਾ। ਅਬਦੁਸਸਮਦ ਖ਼ਾਨ ਨੇ ਦਰਵਾਜ਼ਾ ਖੋਲ੍ਹਣ ਲਈ ਕਹਿਆ ਤੇ ਐਸਾ ਕਰਨ ਦੀ ਸੂਰਤ ਵਿਚ ਕਿਸੇ ਤੇ ਹੱਥ ਨ ਚੁੱਕਣ ਦਾ ਯਕੀਨ ਦਿਲਵਾਇਆ। ਪਰ ਜਦ ਦਰਵਾਜ਼ਾ ਖੁਲ੍ਹਿਆ ਤਾਂ ਨਿਰਬਲ ਹੋ ਚੁੱਕੇ ਸਿੰਘਾਂ ਤੇ ਫ਼ੌਜਾਂ ਟੁਟ ਪਈਆਂ। ੭ ਦਸੰਬਰ ੧੭੧੫ ਨੂੰ ਗੜ੍ਹੀ ਉਤੇ ਸ਼ਾਹੀ ਫ਼ੌਜਾਂ ਨੇ ਕਬਜ਼ਾ ਕਰ ਲਿਆ। ਤਿਨ ਸੌ ਦੇ ਕਰੀਬ ਸਿੰਘਾਂ ਨੂੰ ਥਾਂ ਉਤੇ ਹੀ ਸ਼ਹੀਦ ਕਰ ਦਿੱਤਾ ਗਿਆ। ਥਾਂ ਇਸ ਤਰ੍ਹਾਂ ਖ਼ੂਨ ਨਾਲ ਭਰ ਗਈ ਜਿਵੇਂ ਕਿ ਉਹ ਖ਼ੂਨ ਦੀ ਪਿਆਲੀ ਹੋਵੇ। ਸਿੱਖਾਂ ਦੀਆਂ ਲਾਸ਼ਾਂ ਨੂੰ ਚੀਰ ਕੇ ਚੌ ਫ਼ਾੜ ਕੀਤਾ ਗਿਆ ਤਾਂ ਜੋ ਉਨ੍ਹਾਂ ਕੋਲੋਂ ਉਹ ਸੋਨਾ ਤੇ ਕੀਮਤੀ ਚੀਜ਼ਾਂ ਕੱਢੀਆਂ ਜਾਣ ਜੋ ਉਨ੍ਹਾਂ ਨਿਗਲ ਲਈਆਂ ਹਨ। ਇਹ ਅਫ਼ਵਾਹ ਫੈਲਾਈ ਗਈ ਸੀ ਕਿ ਸਿੱਖਾਂ ਨੇ ਕੀਮਤੀ ਵਸਤੂਆਂ ਨਿਗਲ ਲਈਆਂ ਹਨ। ਬਾਕੀ ਸਿੰਘਾਂ ਨੂੰ ਫੜ ਕੇ ਲਾਹੌਰ ਲੈ ਜਾਇਆ ਗਿਆ।

**ਲਾਹੌਰ ਵੱਲ**—ਬਾਬਾ ਬੰਦਾ ਸਿੰਘ ਨੂੰ ਗ੍ਰਿਫ਼ਤਾਰ ਤਾਂ ਕਰ ਲਿਆ ਗਿਆ ਸੀ ਪਰ ਉਸ ਕੋਲੋਂ ਡਰੀ ਹੀ ਜਾਣ।

"ਤੋ' ਭੀ ਸਭ ਬੰਦੇ ਤੈ ਡਰੈ।
ਮਰੇ ਸ਼ੇਰ ਸੈ ਜਯੋਂ ਗਜ ਟਰੈ।"

ਤੁਰਕ ਸਿੰਘਾਂ ਨਾਲ ਲਾਹੌਰ ਲਿਜਾਂਦਿਆਂ ਰਸਤੇ ਵਿਚ ਮਜ਼ਾਕ ਕਰਨ ਤੇ ਛੇੜਨ ਪਰ ਸਿੱਖ ਬੰਦੀ ਵਿਚੇ ਪਏ ਹੋਏ ਵੀ ਕਈ ਕੁਝ ਸੁਣਾ ਦਿੰਦੇ।

"ਤਿਨ ਜੋ ਤੁਰਕ ਜਿ ਇਕ ਗਲ ਆਖੈਂ।
ਵਹਿ ਆਗੈ ਤੈ ਬੀਸਕ ਭਾਖੈਂ।
ਰਸੀ ਜਲੀ ਵਟ ਨਹਿੰ ਜਲਯੋ।
ਤਿਨ ਬਲ ਛੁਟਿਓ ਗੁਮਾਨ ਨ ਗਲਯੋ।"

ਬਾਬਾ ਬੰਦਾ ਸਿੰਘ ਦੇ ਦੋ ਕੁ ਸੌ ਸਾਥੀਆਂ ਨੂੰ ਬੇੜੀਆਂ ਪਾਈਆਂ ਹੋਈਆਂ ਸਨ। ਬੰਦਾ ਸਿਘ ਨੂੰ ਤਾਂ ਚਾਰ ਥਾਵਾਂ ਤੋਂ ਜਕੜਿਆ ਹੋਇਆ ਸੀ। ਉਹ ਡਰਦੇ ਸਨ ਮਤੇ ਬਾਬਾ ਬੰਦਾ ਸਿੰਘ ਆਪਣੀ ਗੁਪਤ ਸ਼ਕਤੀਆਂ ਦੁਆਰਾ ਉੱਡ ਹੀ ਨਾ ਜਾਏ। ਪੈਰਾਂ ਵਿਚ ਬੇੜੀਆਂ, ਗਲੇ ਵਿਚ ਫੰਧਾ, ਹੱਥਾਂ ਵਿਚ ਹਥੌੜੀਆਂ ਤੇ ਲਕ ਦੁਆਲੇ ਜ਼ੰਜੀਰ ਬੰਨ੍ਹੀ ਗਈ ਸੀ। ਇਨੀਆਂ ਬੰਦੀਆਂ ਨੂੰ ਵੀ ਨਾਕਾਫ਼ੀ ਸਮਝਿਆ ਗਿਆ ਸੀ, ਇਸ ਲਈ ਪਿੰਜਰੇ ਵਿਚ ਪਾਇਆ ਗਿਆ। ਪਿੰਜਰੇ ਉਪਰ ਕੁਝ ਚੋਣਵੇਂ ਸਿਪਾਹੀਆਂ ਨੂੰ ਨੰਗੀ ਤਲਵਾਰ ਦੇ ਕੇ ਪਹਿਰੇ ਲਈ ਬਿਠਾਇਆ ਗਿਆ। ਇਕ ਸੈਨਕ ਨੇ ਇਹ ਵੀ ਦਸਿਆ ਕਿ ਬੰਦਾ ਸਿੰਘ ਕਰਾਮਾਤੀ ਸ਼ਕਤੀਆਂ ਦਾ ਮਾਲਕ ਹੈ, ਸੋ ਐਸਾ ਨ ਹੋਵੇ ਕਿ ਉਹ ਪਿੰਜਰੇ ਸਮੇਤ ਹੀ ਉਡ ਜਾਏ, ਸੋ ਉਸ ਨੇ ਤਜਵੀਜ਼ ਦਿੱਤੀ ਕਿ ਉਸ ਨੂੰ ਵੀ ਬੰਦਾ ਸਿੰਘ ਨਾਲ ਹੀ ਬੰਨ ਦਿੱਤਾ ਜਾਏ, ਤੇ ਜੇ ਪਿੰਜਰਾ ਉਡੇ ਵੀ ਤਾਂ ਉਥੇ ਹੀ ਛੁਰਾ ਘੋਪ ਦਿੱਤਾ ਜਾਏ, ਐਸਾ ਹੀ ਕੀਤਾ ਗਇਆ। ਬਾਕੀ ਸਿੱਖਾਂ ਨੂੰ ਵੀ ਚੰਗੀ ਤਰ੍ਹਾਂ ਜਕੜ ਕੇ ਗਡਿਆਂ ਉਤੇ ਬਿਠਾ ਕੇ ਸਾਰੇ ਲਾਹੌਰ ਜਲੂਸ ਕਢਿਆ ਗਿਆ।

"ਫੜ ਲੋਹ ਪਿੰਜਰੇ ਪਾਯੋ,
ਪਗ ਬੇੜੀ ਗਲ ਤਥਕ ਚੜ੍ਹਾਯੋ।
ਹੱਥ ਹਥੌੜੀ ਲਕ ਜੰਜੀਰ।
ਬੰਦਾ ਬੰਧਯੋ ਇਸ ਤਦਬੀਰ।
ਫੜ ਲਾਹੌਰ ਗਾਡੀ ਪਨ ਲਿਆਏ।
ਸਿੱਖ ਗਧਿਓਂ ਪਰ ਔਰ ਚੜ੍ਹਾਏ।"

**ਅਨੋਖਾ ਜਲੂਸ** :—ਲਾਹੌਰ ਵਿਚ ਦਿਖਾਵੇ ਤੋਂ ਬਾਹਦ ਜ਼ਕਰੀਆ ਖ਼ਾਨ ਦੇ ਜ਼ਿਮੇਂ ਲਗਾਇਆ ਕਿ ਉਹ ਸਿੱਖਾਂ ਦਾ ਇਹ ਜੱਥਾ ਦਿੱਲੀ ਵਿਚ ਲਿਜਾਕੇ ਫ਼ਰਖ਼ਸੀਅਰ ਨੂੰ ਪੇਸ਼ ਕਰੇ। ਜ਼ਕਰੀਆ ਖ਼ਾਨ ਨੇ ਇਹ ਮਹਿਸੂਸ ਕੀਤਾ ਕਿ ਫ਼ਰਖਸੀਅਰ ਵਰਗੇ ਸ਼ਾਹ ਨੂੰ ਭੇਟ ਕਰਨ ਲਈ ਸਿੱਖ ਥੋੜ੍ਹੇ ਹਨ। ਕੁਝ ਦਿਨਾਂ ਵਿਚ ਹੀ ਜ਼ਕਰੀਆ ਖ਼ਾਨ ਨੇ ੫੦੦ ਹੋਰ ਸਿੰਘ ਘੇਰ ਲਏ ਤੇ ਬੰਦੀ ਵਿਚ ਪਾ ਲਏ। ੨੦੦੦ ਦੇ ਕਰੀਬ ਸਿੰਘਾਂ ਦੇ ਸੀਸ ਉਸ ਨੇਜ਼ੇ ਉਤੇ ਟੰਗ ਲਏ। ਸਤ ਸੌ ਗਡੇ ਸਿਰਾਂ ਦੇ ਭਰ ਲਏ। ਇਹ ਸਾਰਾ ਕਾਫ਼ਲਾ ਤਿਆਰ ਕਰ ਕੇ

ਜ਼ਕਰੀਆ ਖ਼ਾਨ ਦਿੱਲੀ ਵੱਲ ਟੁਰ ਪਿਆ। ਰਸਤੇ ਵਿਚ ਸਿੱਖਾਂ ਨੂੰ ਹਰ ਕਿਸਮ ਦੇ ਤਸੀਹੇ ਦਿੱਤੇ ਗਏ। ਜਦ ਇਹ ਕਾਫ਼ਲਾ ਸਰਹੰਦ ਪੁੱਜਾ ਤਾਂ ਸਰਹੰਦ ਦੇ ਵਸਨੀਕਾਂ ਤੇ ਲਾਗਲੇ ਪਿੰਡਾਂ ਵਾਲਿਆਂ ਨੇ ਆਪਣਾ ਪੁਰਾਣਾ ਗੁੱਸਾ ਕੱਢਣ ਲਈ ਪੱਥਰ ਮਾਰੇ ਪਰ ਸਿੱਖ ਅਡੋਲ ਰਹੇ, ਕਿਸੇ ਦੇ ਚਿਹਰੇ ਤੇ ਮਾਯੂਸੀ ਨਾ ਦੇਖੀ ਗਈ। ਸਿੱਖ ਉੱਚੀ ਉੱਚੀ ਆਵਾਜ਼ ਨਾਲ ਬਾਣੀ ਪੜ੍ਹਦੇ ਜਾ ਰਹੇ ਸਨ ਤੇ ਇਕ ਹੀ ਅਰਦਾਸ ਕਰ ਰਹੇ ਸਨ, "ਸਚੇ ਪਾਤਸ਼ਾਹ, ਸਿਦਕ ਨ ਡੁਲਾਈਂ, ਮਲੇਛਾਂ ਦਾ ਨਾਸ ਕਰੀਂ ਤੇ ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਈਂ।"[1]

ਪਿੰਡ ਪਿੰਡ ਹੁੰਦਾ ਹੋਇਆ ਕਾਫ਼ਲਾ ੨੯ ਫ਼ਰਵਰੀ ੧੭੧੬ ਨੂੰ ਦਿੱਲੀ ਪੁਜਾ। ਜਲੂਸ ਦੇ ਪਹੁੰਚਣ ਦਾ ਐਲਾਨ ਦਿੱਲੀ ਪਹਿਲਾਂ ਹੀ ਕੀਤਾ ਹੋਇਆ ਸੀ। ਢੰਡੋਰਾ ਵੀ ਦਿੱਤਾ ਗਿਆ ਸੀ। ਸਾਰਾ ਸ਼ਹਿਰ ਆਉਣ ਵਾਲੇ ਜਲੂਸ ਦੀ ਉਡੀਕ ਕਰ ਰਹਿਆ ਥੀ। ਆਗਰਾਬਾਦ ਤੋਂ ਲੈ ਕੇ ਲਾਹੌਰ ਗੇਟ ਤਕ ਮੀਲਾਂ ਦੀ ਵਾਟ ਲੋਕਾਂ ਨਾਲ ਭਰੀ ਹੋਈ ਸੀ। ਇਤਨੀ ਭੀੜ ਸ਼ਾਇਦ ਹੀ ਦਿੱਲੀ ਦੀ ਤਵਾਰੀਖ਼ ਵਿਚ ਉਸ ਤੋਂ ਪਹਿਲਾਂ ਦੇਖੀ ਗਈ ਹੋਵੇ। ਜ਼ਕਰੀਆ ਖ਼ਾਨ ਨੇ ਦਰਸ਼ਕਾਂ ਉਤੇ ਹੋਰ ਪ੍ਰਭਾਵ ਪਾਉਣ ਤੇ ਭੈਭੀਤ ਕਰਨ ਲਈ ਜਲੂਸ ਨੂੰ ਐਸੀ ਤਰਤੀਬ ਦਿੱਤੀ ਜਿਸ ਨਾਲ ਹੋਰਨਾਂ ਨੂੰ ਸਬਕ ਮਿਲੇ। ਜਲੂਸ ਵਿਚ ਸ਼ਾਮਲ ਸਿੰਘਾਂ ਨੂੰ ਮਜ਼ਾਕ ਦਾ ਮਜ਼ਮੂਨ ਬਣਾਉਣ ਲਈ ਸ਼ਿੰਗਾਰਿਆ।

ਸਭ ਤੋਂ ਅਗੇ ੨੦੦੦ ਸਿੰਘਾਂ ਦੇ ਸੀਸ ਨੇਜ਼ਿਆਂ ਤੇ ਟੰਗੇ ਹੋਏ ਸਨ, ਹਰ ਇਕ ਨੇਜ਼ੇ ਨੂੰ ਇਕ ਇਕ ਸਿਪਾਹੀ ਨੇ ਚੁਕਿਆ ਸੀ। ਇਨ੍ਹਾਂ ਸੀਸਾਂ ਦੇ ਪਿਛੇ ਇਕ ਮੋਈ ਹੋਈ ਬਿੱਲੀ ਵੀ ਬਾਂਸ ਉਤੇ ਟੰਗੀ ਹੋਈ ਸੀ ਜੋ ਇਸ ਗਲ ਦਾ ਪ੍ਰਗਟਾਵਾ ਸੀ ਕਿ ਸਿੱਖਾਂ ਦੀ ਗੜ੍ਹੀ ਵਿਚ ਬਿੱਲੀ ਤਕ ਖ਼ਤਮ ਕਰ ਦਿੱਤੀ ਗਈ ਹੈ। ਉਸ ਪਿਛੇ ਸਿੰਘਾਂ ਦੇ ਸਿਰਾਂ ਦੇ ਭਰੇ ਹੋਏ ਗਡੇ ਸਨ, ਜਿਨ੍ਹਾਂ ਦੀ ਗਿਣਤੀ ਸਤ ਸੌ ਦੇ ਕਰੀਬ ਸੀ। ਉਸ ਉਪਰੰਤ ਇਕ ਹਾਥੀ ਝੂਮਦਾ ਆ ਰਹਿਆ ਸੀ। ਹਾਥੀ ਦੀ ਪਿੱਠ ਉਤੇ ਹੁਦੇ ਦੀ ਥਾਂ ਪਿੰਜਰਾ ਤੇ ਪਿੰਜਰੇ ਵਿਚ ਬਾਬਾ ਬੰਦਾ ਸਿੰਘ ਬਹਾਦਰ।

ਬਾਬਾ ਜੀ ਨੂੰ ਚਾਰੇ ਪਾਸਿਆਂ ਤੋਂ ਜਕੜਿਆ ਹੋਇਆ ਸੀ। ਬੰਦਾ ਸਿੰਘ ਦੀ ਸ਼ਕਲ

---

1. ਜਿਸ ਜਿਸ ਨਗਰ ਸ਼ਹਿਰ ਸਿੰਘ ਜਾਵੈਂ।
ਊਚੇ ਸੁਰ ਗੁਰਬਾਣੀ ਗਾਵੈਂ।
'ਸਾਧੋ ਰਚਨਾ ਰਾਮ ਬਨਾਈ।
ਇਕ ਬਿਨਸੈ ਇਕ ਅਸਥਿਰ ਮਾਨੈ,
ਅਚਰਜ ਲਖਯੋ ਨ ਜਾਈ।
... ... ...
ਇਤਿਆਦਿਕ ਬਹੁ ਸ਼ਬਦ ਅਲਾਵੇ।
ਕਹੈਂ ਸਿਦਕ ਰਹਿ ਤਨ ਚਹਿ ਜਾਵੈ।
ਯੌਂ ਕਹਿ ਕੈ ਕਰਹੇ ਅਰਦਾਸ।
ਗੁਰੂ ਕਰੇ ਤੁਰਕਨ ਕਾ ਨਾਸ
ਗੁਰੂ ਖਾਲਸਾ ਬਹੁ ਪ੍ਰਕਾਸ਼ੈਂ।
ਸਿਦਕ ਨਿਭੈ ਸੰਗ ਕੇਸਨ ਸਵਾਸੈਂ।
ਯਹ ਸੁਨ ਤੁਰਕ ਗਾਰ (ਗਾਲੀ) ਜੋ ਦੇਹੈਂ।
ਅਗਯੋਂ ਸਿੰਘ ਪਚਾਸ ਸੁਨੈਹੈਂ।

ਵਿਗਾੜੀ ਹੋਈ ਸੀ। ਨੋਕਦਾਰ ਟੋਪੀ-ਨੁਮਾ ਤਿੱਲੇ ਕੱਢੀ ਲਾਲ ਪਗੜੀ ਸਿਰ ਉਤੇ ਰੱਖੀ ਹੋਈ ਸੀ। ਉਸ ਪਗੜੀ ਨੂੰ ਕਈ ਢੰਗਾਂ ਤੇ ਰੰਗਾਂ ਨਾਲ ਸਜਾਇਆ ਹੋਇਆ ਸੀ। ਅਨਾਰਾਂ ਦੇ ਫੁਲਾਂ ਨਾਲ ਭਰੀ ਗੂੜ੍ਹੀ ਲਾਲ ਖਦਰ ਦੀ ਪੋਸ਼ਾਕ ਪੁਆਈ ਹੋਈ ਸੀ ਤਾਕਿ ਦੇਖਣ ਵਾਲਾ ਚੰਗੀ ਤਰ੍ਹਾਂ ਬਾਬਾ ਬੰਦਾ ਸਿਘ ਦੀ ਬੇਬਸੀ ਉਤੇ ਹੱਸ ਤੇ ਮਜ਼ਾਕ ਉਡਾ ਸਕੇ। ਪਿੰਜਰੇ ਪਿਛੇ ਹਫਾਜ਼ਤ ਲਈ ਇਕ ਤੂਰਾਨੀ ਅਫ਼ਸਰ ਮੁਹੰਮਦ ਅਮੀਨ ਖ਼ਾਨ ਨੰਗੀ ਤਲਵਾਰ ਲਈ ਖੜਾ ਸੀ। ਉਸ ਝਾਕੀ ਬਾਅਦ ਬਾਕੀ ਸਤ ਸੌ ਚਾਲੀ ਸਿੰਘ ਊਠਾਂ ਉਤੇ ਬੱਧੇ ਆ ਰਹੇ ਸਨ। ਉਨ੍ਹਾਂ ਸਿੰਘਾਂ ਦਾ ਇਕ ਇਕ ਹੱਥ ਜਕੜਿਆ ਹੋਇਆ ਸੀ। ਸਿੱਖਾਂ ਦੇ ਸਿਰਾਂ ਉਤੇ ਕਾਗਜ਼ਾਂ ਜਾਂ ਭੇਡਾਂ ਦੀ ਖਲ ਦੀਆਂ ਬਣੀਆਂ ਨੋਕਦਾਰ ਟੋਪੀਆਂ ਪਾਈਆਂ ਹੋਈਆਂ ਸਨ ਅਤੇ ਮੂੰਹ ਕਾਲੇ ਕੀਤੇ ਹੋਏ ਸਨ। ਇਸ ਤਰਤੀਬ ਨਾਲ ਇਹ ਜਲੂਸ ਚਲ ਰਹਿਆ ਸੀ। ਉਸ ਅਨੋਖੇ ਜਲੂਸ ਨੂੰ ਦਿੱਲੀ ਸ਼ਹਿਰ ਦੀਆਂ ਸਾਰੀਆਂ ਵੱਡੀਆਂ ਗਲੀਆਂ ਤੇ ਬਾਜ਼ਾਰਾਂ ਵਿਚ ਫਿਰਾਇਆ ਗਿਆ, ਤਾਕਿ ਕੁਝ ਲੋਕੀਂ ਇਬਰਤ ਲੈ ਸਕਣ ਤੇ ਬਾਕੀ ਮਜ਼ਾਕ ਉਡਾ ਸਕਣ।[1]

ਸਾਰਾ ਸ਼ਹਿਰ ਫਿਰਾ ਕੇ ਉਹ ਜਲੂਸ ਲਾਲ ਕਿਲ੍ਹੇ ਕੋਲ ਲਿਆ ਕੇ ਖ਼ਤਮ ਕੀਤਾ ਗਿਆ। ਮਿਰਜ਼ਾ ਮੁਹੰਮਦ ਹਰੀਸੀ, ਅੱਖੀਂ ਡਿੱਠੇ ਹਾਲਾਤ 'ਇਬਰਤ ਨਾਮਾ' ਪੁਸਤਕ ਵਿਚ ਲਿਖਦਾ ਹੈ, ਉਹ ਕਹਿੰਦਾ ਹੈ "ਜਲੂਸ (ਲੋਕਾਂ ਲਈ) ਇਕ ਅਜਬ ਤਮਾਸ਼ਾ ਸੀ। ਬਾਜ਼ਾਰ ਤੇ ਗਲੀਆਂ ਵਿਚ ਉਸ ਜਲੂਸ ਨੂੰ ਦੇਖਣ ਲਈ ਭੀੜ ਟੁਟ ਪਈ। ਮੁਸਲਮਾਨ ਸਿੱਖਾਂ ਦੀ ਇਸ ਦੁਰਦਸ਼ਾ ਨੂੰ ਦੇਖ ਕੇ ਖਿੱਲੀਆਂ ਮਚਾ ਰਹੇ ਸਨ ਪਰ ਉਹਨਾਂ ਬਦਨਸੀਬ ਸਿੱਖਾਂ ਨੂੰ ਹਰ ਕੋਈ ਸਬਰ ਤੇ ਸੰਤੋਖ ਵਿਚ ਦੇਖ ਸਕਦਾ ਸੀ। ਉਹ ਪ੍ਰਸੰਨ ਚਿੱਤ ਸਨ। ਉਨ੍ਹਾਂ ਦੇ ਚਿਹਰਿਆਂ ਉਤੇ ਰੰਚਕ ਮਾਤ੍ਰ ਵੀ ਘਬਰਾਹਟ ਜਾ ਢਹਿੰਦੀ ਕਲਾ ਨਹੀਂ ਦਿੱਸਦੀ ਸੀ। ਸੱਚੀ ਗੱਲ ਤਾਂ ਇਹ ਹੈ ਕਿ ਜਦ ਊਠਾਂ ਨਾਲ ਜਕੜੇ ਸਿੰਘ ਗੁਜ਼ਰ ਰਹੇ ਸਨ ਤਾਂ ਉਹ ਹਰ ਇਕ ਨੂੰ ਖ਼ੁਸ਼ ਤੇ ਚੜ੍ਹਦੀ ਕਲਾਂ ਵਿਚ ਦਿੱਸਦੇ ਸਨ ਅਤੇ ਝੂਮ ਝੂਮ ਕੇ ਸ਼ਬਦ ਪੜ੍ਹ ਰਹੇ ਸਨ। ਜੇ ਕੋਈ ਕਹਿੰਦਾ ਕਿ ਇਹ ਸਜ਼ਾ ਉਨ੍ਹਾਂ ਨੂੰ ਆਪਣੀਆਂ ਕਰਤੂਤਾਂ ਕਾਰਣ ਮਿਲ ਰਹੀ ਹੈ ਤਾਂ ਉਹ ਝੱਟ ਜੁਆਬ ਦਿੰਦੇ "ਨਹੀਂ, ਇਹ ਮਾਲਕ ਦਾ ਹੁਕਮ ਹੈ ਅਤੇ ਇਹ ਸਭ ਕੁਝ ਉਸ ਦੇ ਭਾਣੇ ਵਿਚ ਹੋ ਰਹਿਆ ਹੈ, ਕਿਸੇ ਦੀ ਕੀ ਮਜਾਲ ਹੈ। ਜੇ ਕੋਈ ਇਹ ਆਖਦਾ ਕਿ ਤੁਸੀਂ ਕਤਲ ਕੀਤੇ ਜਾਓਗੇ ਤਾਂ ਸਾਰੇ ਯਕ ਜ਼ਬਾਨ ਬੋਲ ਉਠਦੇ; "ਕਰੋ ਕਤਲ, ਮੌਤ ਤੋਂ ਕੌਣ ਡਰਦਾ ਹੈ। ਜੇ ਡਰਦੇ ਹੁੰਦੇ ਤਾਂ ਤੁਹਾਡੇ ਨਾਲ ਆ ਕੇ ਕਿਉਂ ਲੜਦੇ, ਸਾਨੂੰ ਤਾਂ ਕੇਵਲ ਭੁੱਖ ਤੇ ਖਾਣੇ ਦਾਨੇ ਦੀ ਥੁੜ੍ਹ ਨੇ ਤੁਹਾਡੇ ਹੱਥ ਫ਼ਜਾ ਦਿੱਤਾ ਹੈ ਨਹੀਂ ਤਾਂ ਸਾਡੀ ਬਹਾਦਰੀ ਦੇ ਕਾਰਨਾਮੇ ਤੁਹਾਨੂੰ ਪਤਾ ਹੀ ਹਨ। ਇਸੇ ਤਰ੍ਹਾਂ, ਜਦ ਸਯਦ ਮੁਹੰਮਦ ਨੇ ਇਕ ਸਿੱਖ ਵੱਲ ਇਸ਼ਾਰਾ ਕਰਕੇ ਪੁਛਿਆ 'ਇਹ ਕੀ ਹੈ' ਤਾਂ ਉਸ ਨੇ

1. ਗਿਆਨੀ ਗਿਆਨ ਸਿੰਘ ਲਿਖਦੇ ਹਨ :—

"ਔਰ ਸਿੰਘਨ ਕੋ ਕੈਦ ਰਖਾਯੋ।
ਫਿਰ ਮੁਖ ਕਾਲੇ ਤਿਨੈ ਕਰੈ ਕੈ।
ਟੋਪ ਕਾਗਜ਼ੋਂ ਕੇ ਸਿਰ ਦੈ ਕੈ।
ਉਠ ਉਲਾਫਿਓਂ ਉਪਰ ਚਾੜ੍ਹੇ ਕੈ।
ਸਾਰੇ ਦਿਲੀ ਸ਼ਹਿਰ ਫਿਰੇ ਕੈ।"

ਪਹਿਲਾਂ ਅਧਜਕੜੇ ਹੱਥ ਦੀ ਉਂਗਲ ਨੂੰ ਮੱਥੇ ਤੇ ਲਗਾਇਆ ਅਤੇ ਫਿਰ ਉਸ ਉਂਗਲ ਨੂੰ ਆਸਮਾਨ ਵੱਲ ਕਰਕੇ ਨਸੀਬ ਤੇ ਕਿਸਮਤ ਦੀ ਗੱਲ ਦੁਹਰਾਈ। ਉਸ ਦਾ ਅੰਦਾਜ਼ ਦੇਖਣ ਵਾਲਾ ਸੀ। ਕਾਮਵਰ ਖ਼ਾਨ ਵੀ ਇਹ ਕਹਿੰਦਾ ਹੈ ਕਿ ਸ਼ਾਂਤ ਚਿਤ, ਖਿੜੇ ਮੱਥੇ, ਬਗ਼ੈਰ ਉਦਾਸੀ ਜਾਂ ਹੀਣਾ ਪਣ ਦੇ ਉਹ ਤੁਰੀ ਜਾ ਰਹੇ ਸਨ ਤੇ ਇੰਝ ਪਇਆ ਲਗਦਾ ਸੀ ਕਿ ਉਹ ਸ਼ਹੀਦਾਂ ਦੀ ਮੌਤ ਮਰਨ ਲਈ ਇਛਾਵਾਨ ਹਨ। ਉਸ ਜਲੂਸ ਵਿਚ ਸ਼ਾਮਲ ਹੋਣ ਵਾਲਿਆਂ ਦੀ ਚੜ੍ਹਦੀ ਕਲਾ ਆਪਣੀ ਮਿਸਾਲ-ਆਪ ਹੀ ਸੀ।

ਲਾਲ ਕਿਲ੍ਹੇ ਪੁਜਣ ਉਪਰੰਤ ਬਾਬਾ ਬੰਦਾ ਸਿੰਘ, ਬਾਬਾ ਬਾਜ ਸਿੰਘ, ਭਾਈ ਫਤਹ ਸਿੰਘ ਤੇ ਦੂਜੇ ਆਗੂ ਸਰਦਾਰਾਂ ਨੂੰ ਮੀਰ ਆਤਸ਼ ਇਬਰਾਹੀਮ ਉਦਦੀਨ ਖ਼ਾਨ ਦੀ ਨਿਗਰਾਨੀ ਵਿਚ ਤ੍ਰਿਪੋਲੀਆਂ ਭੇਜ ਦਿੱਤਾ ਗਿਆ ਅਤੇ ਬਾਕੀ ਸਿੰਘਾਂ ਨੂੰ ਸ਼ਹਿਰ ਦੇ ਕੋਤਵਾਲ ਸਰਬਰਾਹ ਖ਼ਾਨ ਦੇ ਹਵਾਲੇ ਕਰ ਦਿੱਤਾ ਗਿਆ।

**ਦਿੱਲੀ ਵਿਚ ਸਿੱਖਾਂ ਦੀ ਸੂਰਮਗਤੀ ਦੀਆਂ ਅਦਭੁੱਤ ਸਾਖੀਆਂ ੪ ਦਿਨਾਂ ਪਿਛੋਂ**—੫ ਮਾਰਚ ੧੭੧੬ ਨੂੰ ਸਿੱਖਾਂ ਨੂੰ ਸ਼ਹੀਦ ਕਰਨਾ ਅਰੰਭ ਕੀਤਾ ਗਿਆ। ਸਰਬਰਾਹ ਖ਼ਾਨ ਕੋਤਵਾਲ ਨੂੰ ਸਾਰਾ ਕੰਮ ਸੌਂਪਿਆ ਗਿਆ। ਕੋਤਵਾਲੀ ਦੇ ਚਬੂਤਰੇ ਦੇ ਸਾਹਮਣੇ ਸ਼ਹੀਦ ਕਰਨ ਲਈ ਮੈਦਾਨ ਬਣਾਇਆ ਗਿਆ। ਸਰਬਰਾਹ ਖ਼ਾਨ ਆਪ ਨਿਗਰਾਨੀ ਕਰ ਰਹਿਆ ਸੀ। ਸ਼ਹਾਦਤਾਂ ਦਾ ਪਰੋਗਰਾਮ ਸ਼ੁਰੂ ਹੋ ਗਿਆ। ਪਰੋਗਰਾਮ ਇਹ ਸੀ ਕਿ ਰੋਜ਼ ੧੦੦ ਸਿੱਖ ਸ਼ਹੀਦ ਕੀਤੇ ਜਾਣ ਤਾਂਕਿ ਬਾਕੀਆਂ ਨੂੰ ਇਬਰਤ ਹੋ ਸਕੇ। ਕੈਦੀ ਸਿੱਖਾਂ ਵਿਚੋਂ ਇਕ ਸੌ ਸਿੱਖਾਂ ਨੂੰ ਕੋਤਵਾਲੀ ਵਿਚੋਂ ਕੱਢ ਕੇ ਮੈਦਾਨ ਵਿਚ ਲਿਆਂਦਾ ਗਿਆ। ਜੋ ਖ਼ੁਸ਼ੀ, ਚਾਅ, ਖੇੜਾ, ਜਵਾਨ ਮਰਦੀ, ਹੌਸਲਾ, ਹਿੰਮਤ ਤੇ ਚੜ੍ਹਦੀ ਕਲਾ ਸਿੱਖਾਂ ਵਿਚ ਸੀ ਉਸ ਦੀ ਗਵਾਹੀ ਕਈ ਇਤਿਹਾਸਕਾਰਾਂ ਭਰੀ ਹੈ। ਇਰਵਨ, ਖਾਫ਼ੀ ਖ਼ਾਨ ਖਾਸ ਤੌਰ ਤੇ ਵਰਨਣ ਕਰਦੇ ਹਨ। ਸਿੱਖ ਜਿਸ ਤਰ੍ਹਾਂ ਮੌਤ ਨਾਲ ਮਜ਼ਾਕ ਕਰ ਰਹੇ ਸਨ, ਉਹ ਸਮਕਾਲੀ ਇਤਿਹਾਸਕਾਰਾਂ ਲਈ ਹੈਰਾਨੀ ਪਰਗਟਾਉਣ ਲਈ ਕਾਫ਼ੀ ਹੈ। ਖਿੜੇ ਮਥੇ, ਵਾਹਿਗੁਰੂ, ਵਾਹਿਗੁਰੂ ਦੇ ਨਾਮ ਦਾ ਜਾਪ ਕਰਦੇ ਹਜ਼ਾਰਾਂ ਦੇ ਇਕੱਠ ਸਾਹਮਣੇ ਸਿੱਖ ਕੁਰਬਾਨੀ ਲਈ ਆਪਣੇ ਆਪ ਨੂੰ ਭੇਟ ਕਰ ਰਹੇ ਸਨ। ਉਸ ਵਕਤ ਦੇ ਬੋਲੇ ਸਿੱਖਾਂ ਦੇ ਬਚਨ ਇਤਿਹਾਸ ਵਿਚ ਨਾ ਮਿਟਣ ਵਾਲੀਆਂ ਕਹਾਣੀਆਂ ਬਣ ਗਈਆਂ ਹਨ। ਸ਼ਹੀਦ ਹੋਣ ਸਮੇਂ ਇਕ ਦੂਜੇ ਨਾਲੋਂ ਪਹਿਲ ਲੈਣ ਲਈ ਜੋ ਉਤਸ਼ਾਹ ਦਿਖਾਂਦੇ ਸਿੱਖ ਲੜ ਰਹੇ ਸਨ, ਉਸ ਦਾ ਵਰਨਣ ਇਰਵਨ ਤੇ ਖਾਫ਼ੀ ਖ਼ਾਨ ਨੇ ਕੀਤਾ ਹੈ। ਸਿਆਰਕੁਲ ਮੁਤਾਖਰੀਨ ਦਾ ਲਿਖਾਰੀ ਗੁਲਾਮ ਹੁਸੈਨ ਲਿਖਦਾ ਹੈ, "ਪਰ ਸਾਰਿਆਂ ਤੋਂ ਵੱਧ ਨੋਟ ਕਰਨ ਵਾਲੀ ਗਲ ਹੈ ਸਿੱਖਾਂ ਦੀ ਸ਼ਹਾਦਤ ਸਮੇਂ ਅਟਲਤਾ ਤੇ ਅਡੋਲਤਾ। ਸਭ ਤੋਂ ਵੱਧ ਗੱਲ ਇਹ ਕਿ ਸਿੱਖ ਸ਼ਹਾਦਤ ਲੈਣ ਲਈ ਇਕ ਦੂਜੇ ਨਾਲ ਲੜਦੇ ਸਨ ਤੇ ਜਲਾਦ ਨਾਲ ਮਜ਼ਾਕਾਂ ਕਰਦੇ ਸਨ। ਉਹ ਤਰਲੇ ਜ਼ਰੂਰ ਕਰਦੇ ਸਨ ਪਰ ਦੂਜੇ ਨਾਲੋਂ ਪਹਿਲਾਂ ਸ਼ਹਾਦਤ ਲੈਣ ਲਈ।" ਸਰਮਨ ਤੇ ਸਟੀਫਨਸਨ ਲਿਖਦੇ ਹਨ ਕਿ ਅਖ਼ੀਰ ਦਮ ਤਕ ਇਹ ਕੋਈ ਨਹੀਂ ਕਹਿ ਸਕਦਾ ਕਿ ਕਿਸੇ ਇਕ ਨੇ ਵੀ ਆਪਣਾ ਇਹ ਨਵਾਂ ਧਾਰਨ ਕੀਤਾ ਧਰਮ ਤਿਆਗਿਆ ਹੋਵੇ। ਸਿੱਖ ਮੌਤ ਨਾਲ ਜਿਵੇਂ ਮਖੌਲ ਕਰਦੇ ਸਨ ਤੇ ਹਸਦਿਆਂ, ਅੱਠ ਖੇਲੀਆਂ ਕਰਦੇ ਜਲਾਦਾਂ ਦੇ ਸਾਹਮਣੇ ਆਪਣੇ ਸਿਰ ਪੇਸ਼ ਕਰਦੇ ਸਨ ਤੇ ਉੱਚੀ ਉੱਚੀ ਵਾਹਿਗੁ ਰੂਜੀ ਕੀ

ਫ਼ਤਿਹ ਗਜਾਂਦੇ । ਉਸ ਨੂੰ ਦੇਖਕੇ ਸਾਰੇ ਦਰਸ਼ਕ ਵਾਹ ਵਾਹ ਕਰ ਉੱਠਦੇ, ਉਥੇ ਇਹ ਕੋਈ ਨਹੀਂ ਸੀ ਕਹਿੰਦਾ ਕਿ ਮੈਨੂੰ ਛੱਡ ਦਿਓ ਸਗੋਂ ਇਹ ਹੀ ਆਵਾਜ਼ ਸੁਣਾਈ ਦਿੰਦੀ ਸੀ ਕਿ 'ਉਹ ਨਜਾਤ ਦਿਹੰਦਾ (ਮੁਕਤੀ ਦਾਤਾ—ਡਿਲਵਰਰ) ਮੈਨੂੰ ਪਹਿਲਾਂ ਕਤਲ ਕਰੋ ।' ਇਰਵਨ ਲਿਖਦਾ ਹੈ, "ਸਾਰੇ ਹੀ ਦਰਸ਼ਕ, ਕੀ ਮੁਸਲਮਾਨ, ਕੀ ਯੂਰਪੀਅਨ, ਸਿੱਖਾਂ ਦੇ ਉਸ ਉਦਭੁਤ ਧੀਰਜ ਤੇ ਦ੍ਰਿੜ੍ਹਤਾ ਦੀ ਪ੍ਰਸੰਸਾ ਕਰਨ ਵਿਚ ਇਕ ਜ਼ਬਾਨ ਹਨ, ਜਿਵੇਂ ਉਨ੍ਹਾਂ ਭਾਣੇ ਵਿਚ ਰਹਿ ਕੇ ਹੋਣੀ ਨੂੰ ਸਵੀਕਾਰ ਕੀਤਾ । ਦੇਖਣ ਵਾਲਾ ਉਨ੍ਹਾਂ ਦਾ ਆਪਣੇ ਆਗੂ ਪ੍ਰਤੀ ਸਨੇਹ ਦੇਖ ਹੈਰਾਨ ਹੀ ਹੋ ਹੋ ਜਾਂਦਾ ਸੀ ।" ਉਨ੍ਹਾਂ ਨੂੰ ਮੌਤ ਦਾ ਰਤਾ ਭਰ ਭੀ ਭੈ ਨਹੀਂ ਸੀ । ਜਲਾਦ ਨੂੰ ਉਹ ਮੁਕਤੀ ਦਾਤਾ ਕਰਕੇ ਬੁਲਾਂਦੇ ਸਨ । ਅੱਠ ਦਿਨ[1] ਜਲਾਦਾਂ ਦੀ ਤਲਵਾਰ ਚਲਦੀ ਰਹੀ । ਸ਼ਹੀਦ ਹੋਏ ਸਿੱਖਾਂ ਦੀਆਂ ਲਾਸ਼ਾਂ ਤੇ ਸੀਸ਼ਾਂ ਦੇ ਢੇਰ ਸਾਰਾ ਦਿਨ ਪਏ ਰਹਿੰਦੇ । ਰਾਤ ਪਈ ਕਿਧਰੇ ਜਾ ਕੇ ਗੱਡੇ ਭਰਕੇ ਸ਼ਹਿਰੋਂ ਬਾਹਰ ਪੁਚਾਏ ਜਾਂਦੇ । ਮਿਰਜ਼ਾ ਮੁਹੰਮਦ-ਹਰੀਸੀ ਜਦ ਤਮਾਸ਼ਾ-ਏ-ਕਤਲ ਦੇਖਣ ਲਈ ਕਤਲ ਦੇ ਦੂਜੇ ਦਿਨ ੬ ਮਾਰਚ ੧੭੧੬ ਨੂੰ ਪੁਜਾ ਤਾਂ ਉਸ ਦਿਨ ਸੌ ਸਿੱਖ ਸ਼ਹਾਦਤ ਦਾ ਜਾਮ ਪੀ ਚੁਕੇ ਸਨ ਤੇ ਉਨ੍ਹਾਂ ਦੀਆਂ ਲੋਥਾਂ ਖੂਨ-ਮਿੱਟੀ ਵਿਚ ਲੱਥ ਪੱਥ ਪਈਆਂ ਸਨ । ਖਾਫ਼ੀ ਖ਼ਾਨ ਲਿਖਦਾ ਹੈ ਕਿ ਕਈਆਂ ਨੂੰ ਹੱਸ ਹੱਸ ਸ਼ਹੀਦ ਹੋਣਾ ਤੇ ਖਿੜੇ ਮੱਥੇ ਕੁਰਬਾਨੀ ਲੈਣਾ ਅਤਿਕਥਨੀ ਲੱਗੇਗਾ । ਪਰ ਜਿਨ੍ਹਾਂ ਆਪਣੀ ਅੱਖੀਂ ਸਿੱਖਾਂ ਨੂੰ ਕੁਰਬਾਨ ਹੁੰਦੇ ਦੇਖਿਆ ਹੈ ਉਨ੍ਹਾਂ ਲਈ ਅਫ਼ਸਾਨਾ ਨਹੀਂ ਹਕੀਕਤ ਹੈ । ਆਪਣੇ ਪੱਖ ਨੂੰ ਪਰਗਟਾਉਣ ਲਈ ਖਾਫੀ ਖ਼ਾਨ ਨੇ ਇਕ ਘਟਨਾ ਲਿਖੀ ਹੈ ਜੋ ਸਿੱਖਾਂ ਦੀ ਦ੍ਰਿੜ੍ਹਤਾ ਦਰਸਾਉਣ ਲਈ ਇਕ ਅਖਾਣ ਬਣ ਗਈ ਹੈ । ਉਸ ਦਾ ਕਥਨ ਹੈ : ਸ਼ਹੀਦ ਹੋਣ ਵਾਲਿਆਂ ਵਿਚ ਇਕ ਚੜ੍ਹਦੀ ਜੁਆਨੀ ਦਾ ਨੌਜਵਾਨ ਸਿੱਖ ਸੀ । ਉਹ ਆਪਣੀ ਵਿਧਵਾ ਮਾਂ ਦਾ ਇਕੋ ਇਕ ਪੁੱਤਰ ਸੀ ਤੇ ਉਸ ਦਾ ਵਿਆਹ ਹੁਣੇ ਹੀ ਹੋਇਆ ਸੀ । ਉਸ ਦੀ ਕਲਾਈ ਉਤੇ ਗਾਨਾ (ਕੰਗਨੇ-ਅਰੂਸੀ) ਉਸ ਸਮੇਂ ਵੀ ਦਿਖਾਈ ਦੇ ਰਹਿਆ ਸੀ, ਜੋ ਇਸ ਗੱਲ ਦਾ ਪਰਗਟਾਵਾ ਸੀ ਕਿ ਸ਼ਾਦੀ ਹੋਇਆਂ ਅਜੇ ਕੁਝ ਸਮਾਂ ਹੀ ਹੋਇਆ ਹੈ । ਉਹ ਮੁੱਗਲਾਂ ਦੀ ਫ਼ੌਜ ਦੇ ਹੱਥ ਆ ਗਇਆ । ਪੁੱਤਰ ਦੇ ਪਕੜੇ ਜਾਣ ਅਤੇ ਮੌਤ ਦੀ ਖ਼ਬਰ ਸੁਣ ਕੇ ਮਾਂ ਦਿੱਲੀ ਪੁੱਜੀ । ਵਜ਼ੀਰ ਦੇ ਦੀਵਾਨ ਰਤਨ ਚੰਦ ਦੀ ਸਫ਼ਾਰਸ਼ ਨਾਲ ਸਯਦ ਅਬਦੁੱਲਾ ਫ਼ਰਖਸੀਅਰ ਕੋਲੋਂ ਆਪਣੇ ਪੁੱਤਰ ਨੂੰ ਛੁਡਾਉਣ ਦਾ ਪਰਵਾਨਾ ਲੈ ਆਂਦਾ । ਜਿਵੇਂ ਦੀਵਾਨ ਰਤਨ ਚੰਦ ਨੇ ਪੜ੍ਹਾਇਆ, ਉਸ ਫ਼ਰਖਸੀਅਰ ਨੂੰ ਜਾ ਕੇ ਆਖਿਆ ਕਿ ਉਸ ਦਾ ਪੁੱਤਰ ਸਿੱਖਾਂ ਨੇ ਵਰਗਲਾ ਕੇ ਨਾਲ ਮਿਲਾ ਲਿਆ ਹੈ । ਮੇਰਾ ਪੁੱਤਰ ਸਿੱਖਾਂ ਦੇ ਹੱਥ ਚੜ੍ਹਿਆ ਹੋਇਆ ਹੈ । ਮਾਂ ਫ਼ਰਖਸੀਅਰ ਦਾ ਪਰਵਾਨਾ ਲੈ ਕੇ ਐਨ ਉਸ ਸਮੇਂ ਹੀ ਪੁੱਜੀ ਜਦ ਜਲਾਦ ਇਬਰਾਹੀਮ ਨੰਗੀ ਖ਼ੂਨ ਭਰੀ ਤਲਵਾਰ ਨਾਲ ਉਸ ਨੌਜਵਾਨ ਦਾ ਸਿਰ ਵੱਢਣ ਵਾਲ਼ਾ ਸੀ । ਮਾਂ ਨੇ ਕੋਤਵਾਲ ਨੂੰ ਪਰਵਾਨਾ ਦਿੱਤਾ ਤੇ ਕੋਤਵਾਲ ਨੇ ਪਰਵਾਨਾ ਪੜ੍ਹ ਕੇ ਉਸ ਨੌਜਵਾਨ ਨੂੰ ਛੱਡੇ ਜਾਣ ਦਾ ਹੁਕਮ ਦਿੱਤਾ । ਛੱਡੇ ਜਾਣਾ ਦੇਖ ਕੇ ਨੌਜਵਾਨ ਨੇ ਰੋਸ ਪਰਗਟ ਕੀਤਾ ਤੇ ਉੱਚੀ ਆਵਾਜ਼ ਨਾਲ ਚੀਕ ਕੇ ਕਹਿਆ "ਮੇਰੀ ਮਾਂ ਝੂਠ ਬੋਲਦੀ ਹੈ, ਮੈਂ ਦਿਲੋਂ ਜਾਨ ਨਾਲ ਗੁਰੂ ਦਾ ਨਿਮਾਣਾ

1. ਜੁਮੇ ਵਾਲੇ ਦਿਨ ਸ਼ਹੀਦ ਨਾ ਕੀਤੇ ਗਏ । ਉਸ ਦਿਨ ਛੁਟੀ ਕੀਤੀ ਗਈ ।

ਸੇਵਕ ਹਾਂ । ਮੈਨੂੰ ਜਲਦੀ ਹੀ ਆਪਣੇ ਸਾਥੀਆਂ ਕੋਲ ਪਹੁੰਚਾਓ[1], ਢਿੱਲ ਨਾ ਕਰੋ । ਉਹ ਮੁੜ ਮੁੜ ਪੁਕਾਰੀ ਹੀ ਗਿਆ । ਮਾਂ ਦੇ ਰੋਣ ਤੇ ਤਰਲਿਆਂ ਦਾ ਉਸ ਉੱਤੇ ਰਤੀ ਭਰ ਵੀ ਅਸਰ ਨਾ ਹੋਇਆ । ਉਸ ਨੌਜਵਾਨ ਨੇ ਫ਼ੌਜਦਾਰ ਤੇ ਅਫ਼ਸਰਾਂ ਦੇ ਵੀ ਤਰਲੇ ਕੀਤੇ ਕਿ ਮੈਨੂੰ ਆਪਣੇ ਸਾਥੀਆਂ ਨਾਲੋਂ ਨਾ ਵਿਛੋੜਿਆ ਜਾਏ । ਸਾਰਿਆਂ ਨੇ ਉਸ ਸਮੇਂ ਦੰਦਾਂ ਥੱਲੇ ਉਂਗਲਾਂ ਦਬਾ ਲਈਆਂ ਜਦ ਭੱਜ ਕੇ ਉਹ ਨੌਜਵਾਨ ਆਪਣੇ ਸਾਥੀਆਂ ਵਿਚ ਜਾ ਮਿਲਿਆ ਤੇ ਜਲਾਦ ਅੱਗੇ ਜਾ ਕੇ ਅਡੋਲ ਹੀ ਸਿਰ ਝੁਕਾ ਦਿੱਤਾ । ਜ਼ਲਾਦ ਦੀ ਤਲਵਾਰ ਨੇ ਜਦ ਤਕ ਉਸ ਨੌਜਵਾਨ ਦਾ ਸਿਰ ਧੜ ਨਾਲੋਂ ਵੱਖ ਨਾ ਕੀਤਾ ਉਹ ਡਟਿਆ ਹੀ ਰਹਿਆ । ਜਲਾਦ ਨੇ ਦੋ ਟੁਕੜੇ ਕੀਤੇ ਤੇ ਉਸ ਦੀ ਪਵਿੱਤ੍ਰ ਲੋਥ ਵੀ ਬਾਕੀ ਸ਼ਹੀਦਾਂ ਦੀਆਂ ਲੋਥਾਂ ਵਿਚ ਜਾ ਡਿੱਗੀ ।

ਫ਼ਰਖਸੀਅਰ ਨੇ ਜਦ ਇਹ ਅਤੇ ਹੋਰ ਘਟਨਾਵਾਂ ਬਾਰੇ ਸੁਣਿਆ ਤਾਂ ਆਪਣੇ ਵਜ਼ੀਰ ਅਮੀਨ ਨੂੰ ਬੁਲਾ ਕੇ ਪੁੱਛਿਆ ਕਿ ਇਸ ਅਡੋਲਤਾ ਦਾ ਕੀ ਰਾਜ਼ ਹੈ । ਵਜ਼ੀਰ ਨੇ ਅਮਲੀ ਤੋਰ ਤੇ ਜੁਆਬ ਦੇਣ ਲਈ ਇਕੱਠੇ ਸਿੰਘਾਂ ਵਿਚੋਂ ਚਾਰ ਸਿੱਖ ਗ੍ਰਿਫ਼ਤਾਰ ਕਰ ਕੇ ਬਾਕੀ ਕੈਦੀ ਸਿੱਖਾਂ ਨਾਲੋਂ ਵੱਖ ਕਰ ਦਿੱਤੇ । ਉਨ੍ਹਾਂ ਚਾਰਾਂ ਦੀ ਉਮਰ ਵੀ ਵੱਖ ਵੱਖ ਸੀ । ਇਕ ਦੀ ਤਕਰੀਬਨ ੧੦ ਸਾਲ, ਦੂਜੇ ਦੀ ੧੭ ਸਾਲ, ਤੀਜੇ ਦੀ ਭਰ ਜੁਆਨੀ ਤੇ ਚੌਥੇ ਦੀ ਵਡੇਰੀ ਕੋਈ ਸੱਠਾਂ ਦੇ ਕਰੀਬ । ਚਾਰੇ ਸਿੱਖ ਇਕ ਥਾਂ ਦੇ ਵੀ ਰਹਿਣ ਵਾਲੇ ਨਹੀਂ ਸਨ । ਦੋ ਦਿਨ ਚਾਰਾਂ ਨੂੰ ਭੁੱਖਿਆਂ ਰੱਖਿਆ ਗਿਆ ਤੇ ਦੋ ਦਿਨਾਂ ਬਾਹਦ ਦੋ ਰੋਟੀਆਂ ਚਾਰਾਂ ਅੱਗੇ ਸੁੱਟੀਆਂ ਗਈਆਂ । ਜੋ ਚਾਰਾਂ ਵਿਚ ਉਸ ਸਮੇਂ ਗੱਲ ਬਾਤ ਹੋਈ, ਅਮੀਨ ਤੇ ਫ਼ਰਖਸੀਅਰ ਨੇ ਸੁਣੀ । ਜਦ ਦੋ ਰੋਟੀਆਂ ਬਾਲਕ ਅੱਗੇ ਰੱਖੀਆਂ ਗਈਆਂ ਤਾਂ ਉਸ ਦੋਵੇਂ ਰੋਟੀਆਂ ਚੁੱਕ ਕੇ ਆਪਣੇ ੧੭ ਸਾਲ ਦੇ ਭਰਾ ਅੱਗੇ ਰੱਖ ਕੇ ਆਖਿਆ "ਭਰਾ ਜੀ ਤੁਸੀਂ ਖਾਓ, ਮੈਂ ਬੱਚਾ ਹਾਂ, ਟਾਕਰੇ ਜੋਗ ਨਹੀਂ ।" ਸਤਾਰਾਂ ਸਾਲ ਦੇ ਭਰਾ ਨੇ ਜਵਾਨ ਭਰਾ ਅੱਗੇ ਰੱਖ ਕੇ ਆਖਿਆ "ਵੀਰ ਜੀ, ਤੁਸੀਂ ਖਾਓ ਮੈਂ ਦੁਨੀਆਂ ਦੇ ਵਲ ਛਲ ਨਹੀਂ ਜਾਣਦਾ, ਘੋੜ ਸਵਾਰ ਵੀ ਨਹੀਂ । ਤੁਹਾਡੀ ਪੰਥ ਨੂੰ ਬਹੁਤੀ ਲੋੜ ਹੈ ।" ਜਵਾਨ ਭਰਾ ਨੇ ਬਜ਼ੁਰਗ ਅੱਗੇ ਦੋ ਰੋਟੀਆਂ ਰੱਖਦੇ ਹੋਏ ਫੁਰਮਾਇਆ "ਪਿਤਾ ਜੀ, ਤੁਸੀਂ ਖਾਓ, ਮੈਂ ਅਜੇ ਜੁਆਨ ਹਾਂ ਦੋ ਦਿਨ ਹੋਰ ਭੁੱਖਾ ਰਹਿ ਸਕਦਾ ਹਾਂ ।" ਬਜ਼ੁਰਗ ਨੇ ਰੋਟੀਆਂ ਫੇਰ ਬੱਚੇ ਅੱਗੇ ਰੱਖ ਕੇ ਫੁਰਮਾਇਆ, "ਬੱਚਾ ਤੂੰ ਖਾ, ਮੈਂ ਆਪਣੀ ਜ਼ਿੰਦਗੀ ਭੋਗ ਚੁੱਕਾ ਹਾਂ, ਤੂੰ ਹੀ ਭਵਿੱਖ ਦੀ ਆਸ ਹੈਂ ਤੂੰ ਖਾ ।" ਇਹ ਕੁਰਬਾਨੀ ਦਾ ਜਜ਼ਬਾ ਦੇਖ ਕੇ ਫ਼ਰਖਸੀਅਰ ਤੇ ਅਮੀਨ ਨੂੰ ਯਕੀਨ ਹੋ ਗਿਆ ਕਿ ਇਹ ਕੋਈ ਅਦੁੱਤੀ ਗੁਣਾਂ ਵਾਲੀ ਕੌਮ ਹੈ । ਇਸ ਤਰ੍ਹਾਂ ਕਈ ਹੋਰ ਵੀ ਸੂਰਮਗਤੀ ਦੀਆਂ ਵਾਰਦਾਤਾਂ ਹੋਈਆਂ ਜੋ ਸਿੱਖ ਇਤਿਹਾਸਕਾਰ ਤੇ ਸਾਖੀਕਾਰਾਂ ਨੇ ਲਿਖੀਆਂ ਹਨ ।

**ਬਾਬਾ ਬੰਦਾ ਸਿੰਘ ਜੀ ਦੀ ਸ਼ਹਾਦਤ**—ਬਾਬਾ ਬੰਦਾ ਸਿੰਘ ਜੀ ਨੂੰ ਆਪਣੇ ਸਤਾਰਾਂ ਸਾਥੀਆਂ ਸਮੇਤ ਜੱਥੇ ਨਾਲੋਂ ਵੱਖ ਕਰ ਕੇ ਲਾਲ ਕਿਲ੍ਹੇ ਦੇ ਕੈਦਖ਼ਾਨੇ ਵਿਚ ਬੰਦ ਕਰ ਦਿੱਤਾ ਗਿਆ । ਬਾਬਾ ਬੰਦਾ ਸਿੰਘ ਨੂੰ ਬਾਕੀ ਜੱਥੇ ਨਾਲੋਂ ਵੱਖ ਕਰਨ ਦੇ ਕਾਰਨ

---

+ [illegible] دروغ میگوئید من بدل جان از معتقدیان [illegible]
جزن نشاو مرشد خودم - مهر ازوز به [illegible] من رساند

ਸਮਕਾਲੀ ਇਤਿਹਾਸਕਾਰ ਜਾਹਨ ਸੁਰਮੈਨ ਤੇ ਐਡਵਰਡ ਸਟੀਫਨਸਨ[1] ਨੇ ਲਿਖੇ ਹਨ। ਉਨ੍ਹਾਂ ਦਾ ਕਥਨ ਹੈ, "ਕੁਝ ਸਮੇਂ ਲਈ ਉਸ (ਬੰਦਾ ਸਿੰਘ) ਅਤੇ ਉਸ ਦੇ ਸਾਥੀਆਂ (ਜੋ ਗਿਣਤੀ ਵਿਚ ਸਤਾਰਾਂ ਸਨ) ਦੀ ਮੌਤ ਅਗੇਰੇ ਪਾ ਦਿੱਤੀ ਗਈ ਹੈ। ਇਹ ਖ਼ਿਆਲ ਕੀਤਾ ਜਾਂਦਾ ਹੈ ਕਿ ਉਸ ਦੇ ਰਾਜ ਵਿਚ ਥਾਂ ਥਾਂ ਖ਼ਜ਼ਾਨਾ ਦੱਬਿਆ ਹੋਇਆ ਹੈ। ਉਸ ਖ਼ਜ਼ਾਨੇ ਨੂੰ ਲੱਭਣ ਉਪਰੰਤ ਤੁਰੰਤ ਹੀ ਉਨ੍ਹਾਂ ਨੂੰ ਕਤਲ ਕੀਤਾ ਜਾਏਗਾ।" ਸੋ ਹਰ ਪਰਕਾਰ ਦੀ ਕੋਸ਼ਸ਼ ਕੀਤੀ ਗਈ ਕਿ ਬਾਬਾ ਬੰਦਾ ਸਿੰਘ ਕੋਲੋਂ ਉਨ੍ਹਾਂ ਦੇ ਦੱਬੇ ਖ਼ਜ਼ਾਨੇ ਦਾ ਪਤਾ ਕੱਢਿਆ ਜਾਏ ਪਰ ਕੋਈ ਸਫਲਤਾ ਨਾ ਹੁੰਦੀ ਦੇਖ ਕੇ ਆਖ਼ਿਰ ੧੯ ਜੂਨ ੧੭੧੯ ਨੂੰ ਐਤਵਾਰ ਵਾਲੇ ਦਿਹਾੜੇ ਬਾਬਾ ਬੰਦਾ ਸਿੰਘ, ਉਨ੍ਹਾਂ ਦੇ ਸਪੁੱਤਰ ਅਜੈ ਸਿੰਘ, ਉਨ੍ਹਾਂ ਦੇ ਸਾਥੀ ਜਥੇਦਾਰ ਬਾਜ ਸਿੰਘ, ਸਰਦਾਰ ਰਾਮ ਸਿੰਘ, ਫਤਹਿ ਸਿੰਘ, ਆਲੀ ਸਿੰਘ, ਗੁਲਾਬ ਸਿੰਘ ਬਖਸ਼ੀ ਤੇ ਬਾਕੀ ਸਾਥੀਆਂ ਸਮੇਤ, ਸਰਬਰਾਹ ਖ਼ਾਨ ਦੀ ਨਿਗਰਾਨੀ ਹੇਠਾਂ, ਕੈਦ ਵਿਚੋਂ ਕੱਢ ਕੇ ਫਿਰ ਇਕ ਵਾਰੀ ਬਾਜ਼ਾਰਾਂ ਵਿਚ ਫਿਰਾਇਆ ਗਿਆ। "ਅਨੋਖੇ ਜਲੂਸ" ਵਾਂਗੂ ਬਾਬਾ ਬੰਦਾ ਸਿੰਘ ਨੂੰ ਨੋਕਦਾਰ ਲਾਲ ਪਗੜੀ ਬੰਨ੍ਹ ਕੇ ਹਾਸੋਹੀਣੀ ਸ਼ਕਲ ਬਣਾ ਕੇ, ਹਾਥੀ ਉੱਤੇ ਬਿਠਾਇਆ ਗਿਆ। ਸਾਰੇ ਸ਼ਹਿਰ ਦਾ ਚੱਕਰ ਲਵਾ ਕੇ ਕੁਤਬ ਮਿਨਾਰ ਲਾਗੇ ਖਵਾਜਾ ਕੁਤਬਉੱਦੀਨ ਬਖ਼ਤਿਆਰ ਕਾਕੀ ਦੀ ਮਸਜਦ ਵਿਚ ਲਿਆ ਕੇ ਬਿਠਾਇਆ ਗਿਆ। ਉਥੇ ਬਹਾਦਰ ਸ਼ਾਹ ਦੀ ਕਬਰ ਦੁਆਲੇ ਇਸ 'ਜਲੂਸ' ਨੂੰ ਫਿਰਾਇਆ ਗਿਆ। ਰਵਾਜ ਅਨੁਸਾਰ "ਮੌਤ ਜਾਂ ਇਸਲਾਮ" ਦੀ ਚੋਣ ਪੇਸ਼ ਕੀਤੀ। ਬਾਬਾ ਜੀ ਤੇ ਸਾਥੀਆਂ ਨੇ ਮੌਤ ਨੂੰ ਚੁਣਿਆ। ਮੌਤ ਦੀ ਚੋਣ ਸੁਣ ਕੇ ਸਰਬਰਾਹ ਖ਼ਾਨ ਨੇ ਅਜੈ ਸਿੰਘ ਨੂੰ ਸਾਹਮਣੇ ਲਿਆਉਣ ਦਾ ਹੁਕਮ ਦਿੱਤਾ। ਬੰਦਾ ਸਿੰਘ ਨੂੰ ਹੁਕਮਣ ਕਹਿਆ ਗਿਆ ਕਿ ਉਹ ਆਪਣੀ ਤਲਵਾਰ ਨਾਲ ਆਪਣੇ ਹੀ ਚਾਰ ਸਾਲ ਦੇ ਪੁੱਤਰ ਅਜੈ ਸਿੰਘ ਦਾ ਸਿਰ ਉਤਾਰੇ। ਬੰਦਾ ਸਿੰਘ ਜੀ ਅਡੋਲ ਰਹੇ ਤੇ ਕੋਈ ਉੱਤਰ ਨਾ ਦਿੱਤਾ। ਗੁੱਸੇ ਵਿਚ ਭਰੇ ਪੀਤੇ ਜਲਾਦ ਨੇ ਬਾਬਾ ਜੀ ਦੇ ਸਾਹਮਣੇ ਅਜੈ ਸਿੰਘ ਦੇ ਦੋ ਟੁਕੜੇ ਕਰ ਦਿੱਤੇ। ਖੱਲੜੀ ਉਤਾਰ ਕੇ, ਛੁਰਾ ਘੋਪ ਕੇ, ਤੜਫਦਾ ਦਿਲ ਕੱਢਿਆ ਗਿਆ ਤੇ ਜ਼ਬਰਦਸਤੀ ਬੰਦੀ ਵਿਚ ਪਏ ਬਾਬਾ ਬੰਦਾ ਸਿੰਘ ਦਾ ਮੂੰਹ ਅੱਡ ਕੇ ਠੋਸਿਆ ਗਿਆ। ਬਾਬਾ ਬੰਦਾ ਸਿੰਘ ਪਹਾੜਾਂ ਵਾਂਗੂ ਅਹਿਲ, ਸਾਗਰਾਂ ਵਾਂਗੂ ਸ਼ਾਂਤ ਅਤੇ ਅਡੋਲ ਬੈਠੇ ਹੋਏ ਸਨ। ਇਹ ਦ੍ਰਿੜ੍ਹਤਾ, ਅਡੋਲਤਾ ਦੇਖ ਕੇ ਮੁਹੰਮਦ ਅਮੀਨ ਖ਼ਾਨ ਕੋਲੋਂ ਰਹਿਆ ਨਾ ਗਿਆ, ਉਸ ਨੇ ਹੀਆ ਕਰ ਕੇ ਪੁੱਛ ਹੀ ਲਿਆ ਕਿ ਜਦ ਤੁਸੀਂ ਇਤਨੀਆਂ ਸ਼ਕਤੀਆਂ ਦੇ ਮਾਲਕ ਤੇ ਗੰਭੀਰ ਹੋ, ਤੁਹਾਡੇ ਚਿਹਰੇ ਤੇ ਮੁਹਰੇ ਤੋਂ ਤੁਸੀਂ ਗਿਆਨਵਾਨ ਪ੍ਰਤੀਤ ਹੁੰਦੇ ਹੋ ਅਤੇ ਜਿਸ ਦੇ ਆਚਰਨ ਵਿਚ ਉੱਚਤਾ ਹੈ, ਤਾਂ ਇਤਨੇ ਤਸੀਹੇ ਕਿਉਂ ਮਿਲ ਰਹੇ ਹਨ? ਬਾਬਾ ਬੰਦਾ ਸਿੰਘ ਨੇ ਕਿਹਾ ਕਿ "ਕਿਸੀ ਕਾ ਕਿਆ ਮਕਦੂਰ ਥਾ ਜੋ ਮੁਝ ਕੋ ਮਾਰਤਾ। ਮੈਂ ਤੈਨੂੰ ਦੱਸਦਾ ਹਾਂ ਕਿ ਇਹ ਸਭ ਕਿਉਂ ਹੋ ਰਹਿਆ ਹੈ। ਜਦ ਮਨੁੱਖ ਅਜਿਹਾ ਪਾਪੀ ਤੇ ਦੁਸ਼ਟ ਹੋ ਜਾਏ ਕਿ ਉਹ ਇਨਸਾਫ਼ ਦਾ ਰਾਹ ਹੀ ਛੱਡ ਬੈਠੇ ਤੇ ਅੱਤਿਆਚਾਰਾਂ ਦੀ ਘਾਤਿ ਕਰ ਦੇਵੇ ਤਾਂ ਉਹ ਰੱਬ ਸੱਚਾ ਮੇਰੇ ਜੇਹੇ ਬੰਦੇ ਪੈਦਾ ਕਰ ਕੇ

1. Letter from Messers John Surman and Edward Stephenson.

ਭੇਜਦਾ ਹੈ ਕਿ ਦੁਸ਼ਟਾਂ ਦਾ ਨਾਸ਼ ਕਰੇ। ਅਸੀਂ ਮਨੁੱਖ ਹਾਂ, ਇਹ ਨਹੀਂ ਜਾਣਦੇ ਕਿ ਕਿਤਨੀ ਸਜ਼ਾ ਦੇਣੀ ਹੈ। ਕਿਧਰੇ ਵੱਧ ਵੀ ਦਿੱਤੀ ਜਾਂਦੀ ਹੈ ਤਾਂ ਉਹ ਹੀ ਰੱਬ ਤੇਰੇ ਵਰਗੇ ਬੰਦੇ ਭੇਜ ਦਿੰਦਾ ਹੈ ਤਾਕਿ ਹਿਸਾਬ ਕਿਤਾਬ ਇਥੇ ਹੀ ਮੁੱਕ ਜਾਏ।'' ਬਾਬਾ ਜੀ ਨੂੰ ਤਸੀਹੇ ਦੇਣ ਦੀ ਅਤਿ ਕੀਤੀ ਗਈ। ਇਤਨੇ ਤਸੀਹੇ ਦਿੱਤੇ ਗਏ ਕਿ ਉਹ ਸ਼ਹਾਦਤਾਂ ਵਿਚ ਇਕ ਵੱਖਰਾ ਤੇ ਨਿਰਾਲਾ ਕਾਂਡ ਹੈ। ਜਲਾਦ ਅੱਗੇ ਵਧਿਆ । ਇਕ ਨਸ਼ਤਰ ਉਸ ਬਾਬਾ ਬੰਦਾ ਸਿੰਘ ਜੀ ਦੀ ਅੱਖ ਵਿਚ ਮਾਰਿਆ। ਅੱਖ ਨੂੰ ਬਾਹਰ ਕੱਢ ਦਿੱਤਾ। ਫਿਰ ਦੂਜੀ ਵਿਚ ਨਸ਼ਤ੍ਰ ਮਾਰ ਕੇ ਉਹ ਭੀ ਬਾਹਰ ਕੱਢ ਦਿੱਤੀ। ਫੇਰ ਤੇਜ਼ ਹੱਥਿਆਰ ਨਾਲ ਖੱਬੀ ਲੱਤ ਕੱਟ ਦਿੱਤੀ। ਇਸੇ ਤਰ੍ਹਾਂ ਵਾਰੀ ਵਾਰੀ ਦੋਵੇਂ ਬਾਹਵਾਂ ਕੱਟੀਆਂ ਪਰ ਬਾਬਾ ਬੰਦਾ ਸਿੰਘ ਉਸੇ ਤਰ੍ਹਾਂ ਅਹਿਲ ਅਤੇ ਅਡੋਲ ਸਨ । ਸੱਜੀ ਲੱਤ ਵੀ ਸਰੀਰ ਨਾਲੋਂ ਉਤਾਰ ਦਿੱਤੀ। ਤਪਦੀਆਂ, ਲਾਲ, ਗਰਮ ਸਨ੍ਹੀਆਂ ਨਾਲ ਸਰੀਰ ਦਾ ਮਾਸ ਥਾਂ ਥਾਂ ਤੋਂ ਨੋਚਿਆ ਗਿਆ ਤੇ ਪੂਰਨ ਤੌਰ ਉੱਤੇ ਸਰੀਰ ਦੇ ਟੋਟੇ ਟੋਟੇ ਕੀਤੇ ਗਏ। ਭਾਣਾ ਮੰਨਦੇ ਹੋਏ, ਤਸੀਹੇ ਸਹਿੰਦੇ ਹੋਏ ਸ਼ਹਾਦਤ ਦਾ ਜਾਮ ਪੀਤਾ। ਸਿੱਖ ਇਤਿਹਾਸ ਵਿਚ ਬਾਬਾ ਬੰਦਾ ਸਿੰਘ ਦੀ ਸ਼ਹਾਦਤ ਇਕ ਅਹਿਮ ਕਾਰਨਾਮਾ ਬਣ ਗਿਆ।

ਬਾਕੀ ਸਾਥੀਆਂ ਨੂੰ ਤਲਵਾਰ ਨਾਲ ਮੌਤ ਦੇ ਘਾਟ ਉਤਾਰਿਆ ਗਿਆ। ਮਹਿਮਾ ਪ੍ਰਕਾਸ਼ ਦਾ ਲਿਖਾਰੀ ਲਿਖਦਾ ਹੈ ਕਿ ਜਦ ਭਾਈ ਬਾਜ ਸਿੰਘ ਦੀ ਵਾਰੀ ਆਈ ਤਾਂ ਫ਼ਰਖਸੀਅਰ ਨੇ ਮਜ਼ਾਕ ਵਜੋਂ ਕਹਿਆ, ''ਮੈਂ ਸੁਣਿਆ ਹੈ ਕਿ ਬਾਜ ਸਿੰਘ ਨਾਮ ਦੇ ਸਿੱਖ ਦੇ ਟਾਕਰੇ ਦਾ ਕੋਈ ਬਹਾਦਰ ਸੰਸਾਰ ਵਿਚ ਨਹੀਂ। ਉਹ ਕਿੱਥੇ ਹੈ ?'' ਭਾਈ ਬਾਜ ਸਿੰਘ ਨੇ ਕਹਿਆ, ''ਉਹ ਬਾਜ ਸਿੰਘ ਮੈਂ ਹੀ ਗੁਰੂ ਦਾ ਨਿਮਾਣਾ ਸੇਵਕ ਹਾਂ।'' ਤਾਂ ਫ਼ਰਖਸੀਅਰ ਨੇ ਕਹਿਆ ਕਿ ਹੁਣ ਤੇਰੀ ਬਹਾਦਰੀ ਕਿੱਥੇ ਹੈ ? ਬਾਜ ਸਿੰਘ ਨੇ ਜੁਆਬ ਦਿੱਤਾ, ''ਬੇੜੀਆਂ ਹਟਾ ਫੇਰ ਤਮਾਸ਼ਾ ਦੇਖ।'' ਬਾਦਸ਼ਾਹ ਦੇ ਕਹਿਣ ਉੱਤੇ ਬੇੜੀਆਂ ਹਟਾਈਆਂ ਗਈਆਂ ਤਾਂ ਬਾਜ ਸਿੰਘ ਨੇ ਸੱਚ ਮੁੱਚ ਬਾਜ ਵਾਂਗੂ ਝਪਟ ਬਾਦਸ਼ਾਹ ਦੇ ਅਹਿਲਕਾਰਾਂ ਨੂੰ ਜਾ ਲਿਆ ਤੇ ਦੇਖਦੇ ਦੇਖਦੇ ਤਿੰਨਾਂ ਨੂੰ ਮਾਰ ਮੁਕਾਇਆ। ਅਜੇ ਇਕੋ ਹੱਥਕੜੀ ਖੁੱਲ੍ਹੀ ਸੀ ਬਾਕੀ ਹੱਥਕੜੀਆਂ ਬਾਜ ਸਿੰਘ ਨੂੰ ਪਈਆਂ ਸਨ। ਜੇ ਉਸ ਸਮੇਂ ਸਾਰੇ ਸਿਪਾਹੀ ਨੱਠ ਕੇ ਬਾਜ ਸਿੰਘ ਨੂੰ ਨਾ ਪਕੜਦੇ ਤਾਂ ਅਮੀਨ ਖ਼ਾਨ ਦੀ ਵੀ ਅਲਖ ਮੁੱਕ ਜਾਣੀ ਸੀ। ਫ਼ਰਖ਼ਸੀਅਰ ਜਜ਼ਬਾ ਦੇਖ ਕੇ ਹੈਰਾਨ ਹੋਇਆ ਤੇ ਉਸ ਸਵੀਕਾਰ ਕੀਤਾ ਕਿ ਨਿਰਾਲੇ ਤੇ ਵੱਖ ਜਜ਼ਬੇ ਵਾਲੀ ਇਹ ਕੌਮ ਹੈ। ਉਸੇ ਦਿਨ ੧੯ ਜੂਨ ੧੭੧੬ ਨੂੰ ਸਾਰੇ ਸ਼ਹੀਦ ਕਰ ਦਿੱਤੇ ਗਏ। ਇਸ ਤਰ੍ਹਾਂ ਬਾਬਾ ਬੰਦਾ ਸਿੰਘ ਜੀ ਦੀ ਸ਼ਹਾਦਤ ਨਾਲ ਸਿੱਖ ਇਤਿਹਾਸ ਦਾ ਇਕ ਕਾਂਡ ਸਮਾਪਤ ਹੋਇਆ। ਇਹ ਕਾਂਡ ਜਿੱਤਾਂ, ਜਜ਼ਬਿਆਂ, ਕੁਰਬਾਨੀਆਂ ਦਾ ਸੁਮੇਲ ਸੀ ਤੇ ਉਸ ਉਪਰੰਤ ਸਾਰੀ ਕੌਮ ਉੱਤੇ ਤਸੀਹਾਂ ਅਤੇ ਜ਼ੁਲਮਾਂ ਦੇ ਚੱਕਰ ਦਾ ਕਾਂਡ ਸ਼ੁਰੂ ਹੋਇਆ। ਆਗੂ-ਰਹਿਤ ਕੌਮ ਕਿਵੇਂ ਲੜੀ, ਉਹ ਹੀ ਇਸ ਕਾਂਡ ਦੀ ਵਿਸ਼ੇਸ਼ਤਾ ਹੈ।

---

## ਅਧਿਆਇ ਪੰਜਵਾਂ

# ਬਾਬਾ ਬੰਦਾ ਸਿੰਘ ਜੀ ਸਮੇਂ ਸਿੱਖੀ ਲਹਿਰ ਦੀ ਨੌਈਅਤ ਅਤੇ ਪਸਾਰ

## (Nature and Extent of the Sikh opposition under Baba Banda Singh)

ਸਿੱਖੀ ਲਹਿਰ ਨੇ ਬਾਬਾ ਬੰਦਾ ਸਿੰਘ ਬਹਾਦਰ ਵੇਲੇ ਜੋ ਸ਼ਕਲ ਅਖ਼ਤਿਆਰ ਕੀਤੀ ਉਸ ਬਾਰੇ ਇਤਿਹਾਸਕਾਰਾਂ ਵੱਖ ਵੱਖ ਰਾਵਾਂ ਦੇ ਕੇ ਸਵਾਰਨ ਦੀ ਥਾਂ ਵਿਗਾੜਨ ਦਾ ਹੀ ਕੰਮ ਕੀਤਾ ਹੈ। ਕਿਸੇ ਇਤਿਹਾਸਕਾਰ ਲਿਖਿਆ, "ਗੁਰੂ ਗੋਬਿੰਦ ਸਿੰਘ ਜੀ ਨੇ ਇਕ ਵੈਰਾਗੀ ਨੂੰ ਆਪਣੇ ਪੁੱਤਰਾਂ ਦੀ ਸ਼ਹਾਦਤ ਦਾ ਬਦਲਾ ਲੈਣ ਲਈ ਉਚੇਚਾ ਭੇਜਿਆ[1] " ਦੂਜੇ ਲਿਖਿਆ, "ਗੁਰੂ (ਗੋਬਿੰਦ ਸਿੰਘ) ਆਪ ਨਿਰਾਸ ਹੋ ਗਏ ਸਨ। ਇਸ ਲਈ ਨਵੀਂ ਕਿਸਮ ਦੀ ਲਹਿਰ ਚਲਾਉਣ ਲਈ ਬਾਬਾ ਬੰਦਾ ਸਿੰਘ ਨੂੰ ਭੇਜਿਆ[2]।" ਤੀਜੇ ਲਿਖਿਆ, "(ਬਾਬਾ) ਬੰਦਾ ਸਿੰਘ ਦੀ ਅਗਵਾਈ ਹੇਠਾਂ ਲੜੀ ਸਿੱਖਾਂ ਦੀ ਜੰਗ ਇਕ ਬਦਲੇ ਦੀ ਨੌਈਅਤ ਵਾਲਾ ਸੀ[3]।" ਇਕ ਹੋਰ ਨੇ ਲਿਖਿਆ ਕਿ ਬੰਦਾ ਸਿੰਘ ਇਕ ਲੁਟੇਰੇ ਤੋਂ ਵਧ ਕੁਝ ਨਹੀਂ। ਸੋ ਇਹ ਅਵਸ਼ਕ ਹੈ ਕਿ ਬਾਬਾ ਬੰਦਾ ਸਿੰਘ ਦੀ ਲੜੀ ਜੰਗ ਦੀ ਨੌਈਅਤ ਤੇ ਪਸਾਰ ਦੇਖਿਆ ਜਾਏ। ਇਤਨੇ ਭੁਲੇਖਿਆਂ ਵਿਚ ਉੱਤਮ ਸ਼ਖ਼ਸੀਅਤ ਦੇ ਕੰਮ ਵੀ ਧੁੰਦਲੇ ਹੋ ਜਾਂਦੇ ਹਨ।

ਮੁੱਢ ਤੋਂ ਹੀ ਲਿਖ ਦੇਣਾ ਯੋਗ ਹੋਵੇਗਾ ਕਿ ਸਿੱਖ ਲਹਿਰ ਦੇ ਲੱਛਣ ਬਾਬਾ ਬੰਦਾ ਸਿੰਘ ਜੀ ਵੇਲੇ ਵੀ ਉਹ ਹੀ ਸਨ ਜੋ ਉਸ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਵੇਲੇ ਸਨ। ਕਿਸੇ ਪਰਕਾਰ ਦੀ ਤਬਦੀਲੀ ਬਾਬਾ ਬੰਦਾ ਸਿੰਘ ਨੇ ਨਾ ਕੀਤੀ। ਗੁਰੂ ਗੋਬਿਦ ਸਿੰਘ ਜੀ ਨੇ ਆਪਣਾ ਆਦਰਸ਼ ਆਪ ਬਚਿੱਤਰ ਨਾਟਕ ਵਿਚ ਦ੍ਰਿੜਾਇਆ ਹੈ ; ਜਦ ਉਹ ਲਿਖਦੇ ਹਨ :—

> "ਯਹੀ ਕਾਜ ਧਰਾ ਹਮ ਜਨਮੰ।
> ਸਮਝ ਲੇਹੁ ਸਾਧੂ ਸਭ ਮਨਮੰ।

---

1. ਮੈਲਕਮ
2. ਕਨਿੰਘਮ
3. ਲਤੀਫ਼

ਧਰਮ ਚਲਾਵਨ, ਸੰਤ ਉਬਾਰਨ ।
ਦੁਸ਼ਟ ਦੋਖੀਅਨ ਕੋ ਮੂਲ ਉਪਾਰਨ ।''

ਇਸੇ ਆਦਰਸ਼ ਦੀ ਪੂਰਤੀ ਲਈ ਗੁਰੂ ਗੋਬਿੰਦ ਸਿੰਘ ਜੀ ਸਾਰੀ ਉਮਰ ਜੂਝਦੇ ਰਹੇ । 'ਦੁਸ਼ਟਾਂ ਤੇ ਦੋਖੀਆਂ' ਦਾ ਮੁਕੰਮਲ ਖ਼ਾਤਮਾ ਗੁਰੂ ਦਾ ਆਦਰਸ਼ ਸੀ । ਬਹਾਦਰ ਸ਼ਾਹ ਨਾਲ ਮਿਲਨੀ ਤੇ ਫਿਰ ਦੋਸਤੀ ਸਮੇਂ ਵੀ ਦੋਸ਼ੀਆਂ ਨੂੰ ਮਾਰਨ ਤੇ ਦੁਸ਼ਟਾਂ ਨੂੰ ਸਜ਼ਾ ਦੇਣ ਵਾਲਾ ਆਦਰਸ਼ ਸਾਹਮਣੇ ਸੀ । 'ਹਲੇਮੀ ਰਾਜ' ਹੋਵੇ ਇਹ ਗੁਰੂ ਜੀ ਦੀ ਮੁੱਖ ਇੱਛਾ ਸੀ । 'ਸਾਧ ਸਮੂਹ ਪ੍ਰਸੰਨ ਫਰੇ ਜਗ' ਗੁਰੂ ਜੀ ਦਾ ਨਿੱਤ ਦਾ ਨਾਅਰਾ ਸੀ । ਜਦ ਬਾਬਾ ਬੰਦਾ ਸਿੰਘ ਇਕ ਹੁਕਮਨਾਮੇ ਵਿਚ 'ਸਤਜੁਗੀ ਰਾਜ ਵਰਤਾਇਆ ਹੈ' ਲਿਖ ਰਹੇ ਸਨ ਤਾਂ ਉਹ ਇਸੇ ਆਦਰਸ਼ ਦੀ ਵਿਆਖਿਆ ਕਰ ਰਹੇ ਸਨ ।

ਜਦ ਬਹਾਦਰ ਸ਼ਾਹ ਵੱਲੋਂ ਆਦਰਸ਼ ਦੀ ਪੂਰਤੀ ਹੁੰਦੀ ਨਾ ਦੇਖੀ ਸਗੋਂ ਰੁਕਾਵਟ ਪੈਂਦੀ ਦੇਖੀ ਤਾਂ ਉਨ੍ਹਾਂ ਨੇ ਅਕਤੂਬਰ ੧੭੦੭ ਨੂੰ ਪੰਜਾਬ ਦੇ ਸਿੱਖਾਂ ਦੇ ਨਾਮ ਹੁਕਮਨਾਮੇ ਵਿਚ ਗੱਲ-ਬਾਤ ਦੀ ਨਾਕਾਮਯਾਬੀ ਬਾਰੇ ਲਿਖਿਆ ਅਤੇ ਸੰਗਤਾਂ ਨੂੰ ਉਸੇ ਤਰ੍ਹਾਂ ਤਤਪਰ ਤੇ ਤਿਆਰ ਰਹਿਣ ਲਈ ਵੀ ਪ੍ਰੇਰਿਆ[1] । ਬੰਦਾ ਸਿੰਘ ਦੀ ਮਿਲਨੀ ਆਦਰਸ਼ ਵਿਚ ਤਬਦੀਲੀ ਲਿਆਉਣ ਦਾ ਕਾਰਨ ਬਣੇ, ਇਹ ਠੀਕ ਨਹੀਂ ਲੱਗਦਾ । ਜਦੋਜਹਿਦ ਜਾਰੀ ਰੱਖਣ ਦੀ ਗੱਲ ਤਾਂ ਉਹ ਪਹਿਲਾਂ ਹੀ ਲਿਖ ਚੁੱਕੇ ਸਨ । ਬੰਦਾ ਸਿੰਘ ਦੇ ਮਿਲਣ ਨਾਲ ਇਕ ਹੋਰ ਸੁਘੜ ਹੱਥ ਦਾ ਵਾਧਾ ਹੋਇਆ । ਦੂਸਰੇ ਬਾਬਾ ਬੰਦਾ ਸਿੰਘ ਦੇ ਨਦੇੜ ਹੁੰਦਿਆਂ ਹੀ ਵਜ਼ੀਰ ਖ਼ਾਨ (ਸਰਹੰਦ ਦਾ ਨਵਾਬ) ਦੇ ਦੋ ਜ਼ਰ ਖ਼ਰੀਦ ਪਠਾਣਾਂ ਨੇ ਗੁਰੂ ਗੋਬਿੰਦ ਸਿੰਘ ਜੀ ਉੱਤੇ ਮਾਰੂ ਹਮਲਾ ਕੀਤਾ ਸੀ । ਬੰਦਾ ਸਿੰਘ ਦਾ ਮਨ ਜੋ ਵੈਰਾਗੀ ਹੋਣ ਕਾਰਨ ਕਈ ਦਹਾਕਿਆਂ ਤੋਂ ਕੋਮਲ ਤੇ ਦ੍ਰਵਿਆ ਹੋਇਆ ਸੀ, ਇਹ ਸਭ ਕੁਝ ਦੇਖ ਕੇ ਜਰ ਨਾ ਸਕਿਆ । ਜਦ ਉਸ ਨੂੰ ਇਹ ਵੀ ਦੱਸਿਆ ਗਿਆ ਕਿ ਇਹ ਵਜ਼ੀਰ ਖ਼ਾਨ ਹੀ ਹੈ ਜਿਸ ਨੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਦੋ ਕੋਮਲ ਕਲੀਆਂ, ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਨੂੰ ਖ਼ਤਮ ਕੀਤਾ ਹੈ ਤਾਂ ਉਸ ਘਟਨਾ ਨੇ ਬਲਦੀ ਉੱਪਰ ਤੇਲ ਵਾਲਾ ਕੰਮ ਕੀਤਾ । ਹੋਰ ਅਨੇਕਾਂ ਸ਼ਹਾਦਤਾਂ ਸੁਣ ਕੇ ਤਾਂ ਬਾਬਾ ਬੰਦਾ ਸਿੰਘ ਜੀ ਨੂੰ ਯਕੀਨ ਆ ਗਿਆ ਕਿ ਜਦ ਤਕ ਇਹ ਜ਼ੁਲਮੀ ਰਾਜ ਪੰਜਾਬ ਵਿਚ ਹੈ 'ਹਲੇਮੀ ਰਾਜ' ਦਾ ਸੁਪਨਾ ਸਾਕਾਰ ਨਹੀਂ ਹੋ ਸਕਦਾ । ਉਸ ਮੰਤਵ ਤੇ ਆਦਰਸ਼ ਨੂੰ ਮੁੱਖ ਰੱਖਦੇ ਹੋਏ ਹੀ ਬੰਦਾ ਸਿਘ ਨੇ ਸਰਹੰਦ, ਸਾਢੌਰਾ, ਬਟਾਲਾ ਤੇ ਕਲਾਨੌਰ ਨੂੰ ਆਪਣੇ ਹਮਲਿਆਂ ਦਾ ਨਿਸ਼ਾਨਾ ਬਣਾਇਆ ਸੀ । ਸਰਹੰਦ ਦਾ ਨਵਾਬ ਵਜ਼ੀਰ ਖ਼ਾਨ ਜ਼ੁਲਮ ਕਰਨ ਵਾਲਿਆਂ ਦਾ ਆਗੂ ਸੀ ਤੇ ਪਹਿਲਾਂ ਆਗੂ ਨੂੰ ਮੁਕਾਉਣਾ ਉਚਿਤ ਸੀ । ਗੁਰੂ ਗੋਬਿੰਦ ਸਿੰਘ ਜੀ ਦੇ ਉਹ ਸ਼ਬਦ ਜੋ ਉਨ੍ਹਾਂ ਬਾਬਾ ਬੰਦਾ ਸਿੰਘ ਨੂੰ ਪੰਜਾਬ ਭੇਜਣ ਵੇਲੇ ਆਖੇ ਸਦਾ ਯਾਦ ਰੱਖਣੇ ਚਾਹੀਦੇ ਹਨ । ਬਚਨ ਸਨ : ਪੰਜਾਬ ਨੂੰ ਜਾਓ ਤੇ ਜਾ ਕੇ ਜਿਨ੍ਹਾਂ ਵੀ ਸਾਡੇ ਪਿਆਰੇ ਸੇਵਕ ਬੁੱਧੂ ਸ਼ਾਹ ਫ਼ਕੀਰ ਨੂੰ ਕਤਲ ਕੀਤਾ ਸੀ, ਉਨ੍ਹਾਂ ਨੂੰ ਸਜ਼ਾਵਾਂ ਦੇਵੋ ।' ਇਹ ਹੀ ਕਾਰਨ ਹੈ ਕਿ ਬਾਬਾ ਬੰਦਾ ਸਿੰਘ ਨੇ ਪਹਿਲਾਂ ਸਮਾਣਾ ਤੇ ਸਾਢੌਰਾ ਤੇ ਫਿਰ ਸਰਹੰਦ ਉੱਤੇ ਕਬਜ਼ਾ ਕੀਤਾ ਜਿਸ ਦੀ ਨੌਈਅਤ ਨੂੰ ਸਮਝੇ ਬਗ਼ੈਰ ਮੈਲਕਮ, ਕਨਿੰਘਮ ਤੇ ਲਤੀਫ਼ ਨੇ ਦੂਸ਼ਨ ਲਗਾ ਦਿੱਤੇ । ਦੂਸਰੇ, ਜੰਗੀ ਨੁਕਤਾ ਨਿਗਾਹ ਤੋਂ ਵੀ ਸਰਹੰਦ ਪਹਿਲਾਂ

---

੧. ਹੁਕਮਨਾਮਾ ਸੰਗਤ ਧੌਲ ਪੁਰ ਦੇ ਨਾਂ ।

ਆਉਂਦਾ ਸੀ । ਕੀਰਤਪੁਰ ਦੇ ਲਾਗੇ ਆਨੰਦਪੁਰ ਦੇ ਨੇੜੇ ਹੋਣ ਕਾਰਨ ਵੱਡੀ ਰੁਕਾਵਟ ਸੀ ।

ਤੀਸਰੇ, ਸਿੱਖਾਂ ਦੀਆਂ ਸਾਰੀਆਂ ਹੀ ਛੁਪਨਗਾਹਾਂ ਸਰਹੰਦ ਦੇ ਲਾਗੇ ਸਨ । ਵਜ਼ੀਰ ਖ਼ਾਨ ਇਸ ਟਿਕਾਣੇ ਤੋਂ ਹੱਥ ਵਧਾ ਕੇ ਸਿੱਖਾਂ ਨੂੰ ਨਿਰਬਲ ਬਣਾ ਲੈਂਦਾ ਸੀ ।

ਚੌਥੇ, ਸਰਹੰਦ ਦੀ ਹਾਰ ਨਾਲ ਬਾਕੀਆਂ ਨੂੰ ਕੰਨ ਹੋ ਜਾਣੇ ਸਨ । ਸੋ ਸਰਹੰਦ ਪਹਿਲਾ ਨਿਸ਼ਾਨਾ ਹੋਣਾ ਹਰ ਨੁਕਤਾ ਨਿਗਾਹ ਤੋਂ ਜਾਇਜ਼ ਸੀ । ਵਜ਼ੀਰ ਖ਼ਾਨ ਮੁੱਖ ਸ਼ਾਹਕਾਰ ਸੀ ਤੇ ਉਸ ਨੂੰ ਹਟਾਉਣਾ ਜ਼ਰੂਰੀ ਸੀ ।

ਬਾਬਾ ਬੰਦਾ ਸਿੰਘ ਵੇਲੇ ਲਹਿਰ ਦੀ ਨੌਈਅਤ ਪਰਗਟਾਉਣ ਲਈ ਮਲੇਰ-ਕੋਟਲੇ ਦੀ ਘਟਨਾ ਵੀ ਕਾਫ਼ੀ ਸਹਾਇਤਾ ਕਰਦੀ ਹੈ । ਜੇ ਬਦਲੇ ਦੀ ਨੌਈਅਤ ਹੁੰਦੀ ਤਾਂ ਮਲੇਰਕੋਟਲਾ ਵੀ ਖ਼ਤਮ ਕੀਤਾ ਜਾਂਦਾ । ਬੀਬੀ ਅਨੂਪ ਕੌਰ ਦੀ 'ਕਬਰ' ਲੱਭਣ ਤਕ ਹੀ ਬੰਦਾ ਸਿੰਘ ਸੀਮਤ ਰਹੇ । ਲੁੱਟ ਦੇ ਖ਼ਿਆਲ ਨਾਲ ਮਲੇਰਕੋਟਲੇ ਨਹੀਂ ਗਏ ਸਗੋਂ ਉੱਚੇ ਆਦਰਸ਼ ਨਾਲ ਸਿੱਖੀ ਰਹੁ-ਰੀਤੀ ਦੀ ਰਖਿਆ ਲਈ ।

ਪੰਜਵੇਂ, ਦੋਖੀਆਂ ਨੂੰ ਸਜ਼ਾ ਦੇਣੀ ਵੀ ਗੁਰੂ ਗੋਬਿੰਦ ਸਿੰਘ ਦਾ ਆਦਰਸ਼ ਸੀ । ਦੋਖੀਆਂ ਦੀ ਲਿਸਟ ਕਾਫ਼ੀ ਲੰਮੀ ਸੀ ਪਰ ਰਾਮਰਾਈਏ, ਹਰਭਗਤੀਏ, ਸਯਦ, ਸ਼ੇਖ, ਕਲਾਨੌਰੀਏ ਉੱਘੇ ਸਨ । ਸੋ ਸਰਹੰਦ ਦੀ ਜਿੱਤ ਉਪਰੰਤ ਬਾਬਾ ਬੰਦਾ ਸਿੰਘ ਉਸ ਪਾਸੇ ਜੁੱਟੇ ਰਹੇ ।

ਛੇਵੇਂ, ਬੰਦਾ ਸਿੰਘ ਨੂੰ ਸੰਕੇਤ ਗੁਰੂ ਜੀ ਨੇ ਨਦੇੜ ਤੋਂ ਟੁਰਨ ਵੇਲੇ ਦੇ ਦਿੱਤੇ ਸਨ । ਉਹ ਤਾਂ ਉਨ੍ਹਾਂ ਸੰਕੇਤਾਂ ਉੱਤੇ ਟੁਰਨ ਦੀ ਕੋਸ਼ਿਸ਼ ਕਰਦੇ ਰਹੇ । 'ਸਿੱਖ ਦਾ ਸਤਿਕਾਰ ਤੇ ਜਹਾਂ ਜਹਾਂ ਗੁਰ ਖਾਲਸਾ ਜੀ ਤਹਾਂ ਤਹਾਂ ਰਛਿਆ ਰਿਆਇਤ' ਮੁੱਖ ਰੱਖਿਆ । ਦਓਬੰਦ ਦੇ ਫ਼ੌਜਦਾਰ ਜਲਾਲ ਖ਼ਾਨ ਵਿਰੁੱਧ ਫ਼ੌਜ-ਕਸ਼ੀ ਇਕ ਮਿਸਾਲ ਹੈ ।

ਸੱਤਵੇਂ, ਦੁਆਬੇ ਤੇ ਮਾਝੇ ਦੇ ਸਿੰਘਾਂ ਵਿਚ ਉਤਸ਼ਾਹ ਭਰਨਾ ਤੇ ਸਾਂਝੀ ਜਥੇਬੰਦੀ ਕਰਨੀ ਵੀ ਉਸ ਦੇ ਸੰਕੇਤ ਵਿਚ ਸੀ । ਉਹ ਆਪ ਕਿਧਰੇ ਵੀ ਗੁਰੂ ਨਹੀਂ ਬਣਿਆ ਸਗੋਂ ਚੰਗੇ ਜਥੇਦਾਰ ਦੀ ਤਰਾਂ ਅਗਵਾਈ ਹੀ ਕਰਦਾ ਰਹਿਆ । ਸੋ ਬੰਦਾ ਸਿੰਘ ਵੇਲੇ ਸਿੱਖ ਲਹਿਰ ਨੂੰ ਕੋਈ ਵੱਖ ਕਿਸਮ ਦੀ ਲਹਿਰ ਕਹਿਣਾ ਠੀਕ ਨਹੀਂ ।

ਅੱਠਵੇਂ, ਮੁਲਾਨਿਆਂ, ਸ਼ੇਖਾਂ, ਸਯਦਾਂ ਦਾ ਹੈਦਰੀ ਝੰਡਾ ਝੁਲਾਉਣਾ ਬੰਦਾ ਸਿੰਘ ਦੀ ਮੁਖ਼ਾਲਫ਼ਤ ਨੂੰ 'ਜਹਾਦ' ਦਾ ਨਾਮ ਦੇਣਾ ਦਰਾਉਸਣ ਲਈ ਕਾਫ਼ੀ ਹੈ ਕਿ ਵਿਰੋਧੀ ਇਸ ਲਹਿਰ ਨੂੰ ਕਿਸ ਨਜ਼ਰ ਨਾਲ ਦੇਖਦੇ ਸਨ । ਜੇ ਸਿਰਫ਼ ਸਰਹੰਦ ਹੀ ਨਿਸ਼ਾਨਾ ਹੁੰਦਾ ਤਾਂ ਸਾਰੇ ਮੁਸਲਮਾਨ ਇਕੱਠੇ ਹੋ ਕੇ ਇਤਨਾ ਜਹਾਦ ਕਿਉਂ ਕਰਦੇ ? ਮੁਲਾਨੇ, ਸਯਦ ਬਾਬਾ ਬੰਦਾ ਸਿੰਘ ਦੀ ਜਿੱਤ ਵਿਚ ਆਪਣਾ ਸਦੀਆਂ ਦਾ ਭੜ ਟੁੱਟਦਾ ਦੇਖ ਰਹੇ ਸਨ । ੧੦ ਦਸੰਬਰ ੧੭੧੦ ਨੂੰ ਜਦ ਬਹਾਦਰ ਸ਼ਾਹ ਨੇ ਇਹ ਫਰਮਾਨ ਜਾਰੀ ਕੀਤਾ ਕਿ ਜਿੱਥੇ ਵੀ (ਗੁਰੂ) ਨਾਨਕ ਦਾ ਨਾਮ ਲੇਵਾ ਮਿਲੇ ਉਸ ਨੂੰ ਕਤਲ ਜਾਂ ਕੈਦ ਕਰ ਦਿੱਤਾ ਜਾਵੇ । ਬੰਦਾ ਸਿੰਘ ਜੀ ਦੇ ਸ਼ਹੀਦ ਕੀਤੇ ਜਾਣ ਤੇ ਜਿਤਨੀ ਖ਼ੁਸ਼ੀ ਮਨਾਈ, ਉਹ ਇਸ ਗੱਲ ਦੀ ਸੂਚਕ ਹੈ ਕਿ ਮੁਸਲਮਾਨ ਕਿਤਨੇ ਦੁਖੀ ਸਨ । ਪਰ ਇਤਨਾ ਕੁਝ ਹੋਣ ਦੇ ਬਾਵਜੂਦ

ਬਾਬਾ ਜੀ ਨੇ ਜੰਗ ਨੂੰ ਧਾਰਮਕ ਰੰਗਣ ਨਾ ਦੇਣ ਦਿੱਤੀ। ਉਸ ਨੇ ਮੁਸਲਮਾਨਾਂ ਤੇ ਧਾਰਮਕ ਬੰਦਸ਼ਾਂ ਨ ਲਗਾਈਆਂ, ਬੂੜੀਏ ਦੇ ਜ਼ਿਮੀਂਦਾਰ ਜਾਨ ਮਹੰਮਦ ਨੂੰ ਪਰਗਨੇ ਦਾ ਚਿਮੀਂਦਾਰ ਥਾਪਣਾ ਤੇ ੧੯ ਅਪ੍ਰੈਲ ੧੭੧੪ ਦੀਆਂ ਖ਼ਬਰਾਂ ਵਿਚ ਲਿਖਿਆ ਮਿਲਦਾ ਹੈ ਕਿ 'ਬੰਦਾ ਸਿੰਘ ਮੁਸਲਮਾਨਾਂ ਨੂੰ ਕੋਈ ਦੁੱਖ ਨਹੀਂ ਦਿੰਦਾ। ਜੋ ਵੀ ਮੁਸਲਮਾਨ ਉਸ ਵੱਲ ਆਉਂਦਾ ਹੈ, ਉਹ ਉਸ ਦੀ ਦਿਹਾੜੀ ਤੇ ਤਨਖ਼ਾਹ ਨਿਯਤ ਕਰ ਕੇ ਉਸ ਦਾ ਧਿਆਨ ਰੱਖਦਾ ਹੈ। ਉਸ ਨੇ ਆਗਿਆ ਦਿੱਤੀ ਹੋਈ ਹੈ ਕਿ ਨਮਾਜ਼ ਤੇ ਖੁਤਬਾ ਜਿਵੇਂ ਮੁਸਲਮਾਨ ਚਾਹੁਣ ਪੜ੍ਹਨ। ਚਨਾਂਚਿ ਪੰਜ ਹਜ਼ਾਰ ਮੁਸਲਮਾਨ ਉਸ ਦੇ ਸਾਥੀ ਬਣ ਗਏ ਹਨ ਤੇ ਸਿੰਘਾਂ ਦੀ ਫ਼ੌਜ ਵਿਚ ਬਾਂਗ ਤੇ ਨਮਾਜ਼ ਦੀ ਖੁੱਲ੍ਹ ਹੈ।'

ਨਾਵੇਂ, ਜੇ ਨਿਰੋਲ ਬਦਲਾ ਲੈਣ ਵਾਲੀ ਗੱਲ ਹੁੰਦੀ ਤਾਂ ਸਰਹੰਦ ਦੀ ਜਿੱਤ ਤੋਂ ਬਾਅਦ ਗੱਲ ਖ਼ਤਮ ਹੋ ਜਾਂਦੀ ਪਰ ਅਸਲ ਵਿਚ ਤਾਂ ਲਹਿਰ ਦਾ ਪਸਾਰ ਵੀ ਉਸ ਸਮੇਂ ਹੀ ਸ਼ੁਰੂ ਹੋਇਆ।

ਦਸਵੇਂ, ਬਹਾਦਰ ਸ਼ਾਹ ਦਾ ਰਾਜਪੂਤਾਂ ਵਿਰੁੱਧ ਲੜਨਾ ਛੱਡ ਕੇ ਪੰਜਾਬ ਵਿਚ ਬੰਦਾ ਸਿੰਘ ਨੂੰ ਜ਼ੇਰ ਕਰਨ ਆਉਣਾ ਪਰਗਟ ਕਰਦਾ ਹੈ ਕਿ ਬਹਾਦਰ ਸ਼ਾਹ ਸਿੱਖੀ ਜਦੋ-ਜਹਿਦ ਨੂੰ ਸਰਹੰਦ ਤਕ ਸੀਮਤ ਨਹੀਂ ਸੀ ਦੇਖਦਾ ਸਗੋਂ ਉਸ ਦਾ ਪਸਾਰ ਖਿਲਰਿਆ ਹੋਇਆ ਦੇਖ ਰਹਿਆ ਸੀ। ਇਹ ਠੀਕ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਵੇਲੇ ਜਦੋ-ਜਹਿਦ ਬਹੁਤ ਹਦ ਤਕ (ਸਿਵਾਇ ਨਦੌਣ ਦੀ ਜੰਗ ਤੋਂ) ਸੁਰੱਖਿਆ ਲਈ (Defensive) ਸੀ, ਪਰ ਬੰਦਾ ਸਿੰਘ ਦੀਆਂ ਲੜੀਆਂ ਜੰਗਾਂ ਨਿਰੋਲ ਸੁਰੱਖਿਆ ਲਈ ਨਹੀਂ ਸਨ। ਆਦਰਸ਼ ਦਾ ਪਸਾਰ ਹੋ ਚੁੱਕਾ ਸੀ। ਇਸ ਤੋਂ ਹੀ ਪ੍ਰਭਾਵਤ ਹੋ ਕੇ ਬਾਬਾ ਬੰਦਾ ਸਿੰਘ ਨੂੰ ਕਈ ਇਤਿਹਾਸਕਾਰਾਂ ਨੇ ਲੁਟੇਰਾ, ਧਾੜਵੀ ਆਦਿ ਲਿਖਿਆ ਹੈ। ਲੁਟੇਰਾ ਕੌਣ ਸੀ ? ਇਸ ਬਾਰੇ ਵੀ ਸਪਸ਼ਟ ਹੋ ਜਾਏਗਾ ਜੇ ਬੰਦਾ ਸਿੰਘ ਦੀ ਫ਼ੌਜ ਦੀ ਬਣਤਰ ਦੇਖੀ ਜਾਏ।

ਚਾਰ ਕਿਸਮ ਦੇ ਲੋਕਾਂ ਅਤੇ ਜਥਿਆਂ ਨੇ ਬਾਬਾ ਬੰਦਾ ਸਿੰਘ ਨੂੰ ਸਹਿਯੋਗ ਦਿੱਤਾ। ਇਕ ਉਹ ਸਨ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਸਕੂਲ ਵਿਚ ਪੜ੍ਹੇ ਤੇ ਉਨ੍ਹਾਂ ਨਾਲ ਸੰਬੰਧ ਰਖਦੇ ਸਨ। ਉਹ ਸਾਰੇ ਕਿਸੇ ਆਗੂ ਦੀ ਉਡੀਕ ਵਿਚ ਸਨ। ਉਹ ਹੀ ਘੜੀ ਮੁੜੀ ਗੁਰੂ ਜੀ ਨੂੰ ਲਿਖ ਰਹੇ ਸਨ ਕਿ ਪੰਜਾਬ ਮੁੜਨਾ ਜ਼ਰੂਰੀ ਹੈ। ਜਦ ਉਨ੍ਹਾਂ ਬਾਬਾ ਬੰਦਾ ਸਿੰਘ ਦਾ ਪੰਜਾਬ ਆਉਣਾ ਸੁਣਿਆ ਤਾਂ ਖੁਸ਼ੀ ਖੁਸ਼ੀ ਬੰਦਾ ਸਿੰਘ ਜੀ ਨਾਲ ਸ਼ਾਮਲ ਹੋਏ। ਉਨ੍ਹਾਂ ਵਿਚ ਹੀ ਭਾਈ ਬਾਜ ਸਿੰਘ, ਅਲੀ ਸਿੰਘ, ਮਾਲੀ ਸਿੰਘ, ਭਾਈ ਬਿਨੋਦ ਸਿੰਘ, ਭਾਈ ਫਤਹਿ ਸਿੰਘ ਸਨ। ਇਹ ਕਿਸੇ ਲਾਲਚ ਜਾਂ ਖ਼ੁਦਗਰਜ਼ੀ ਤਹਿਤ ਸ਼ਾਮਲ ਨਹੀਂ ਸਨ ਹੋਏ ਸਗੋਂ ਧਰਮ ਯੁਧ ਕਰ ਕੇ ਜੰਗ ਲੜ ਰਹੇ ਸਨ।

ਦੂਸਰੇ, ਰਾਮ ਸਿੰਘ ਤੇ ਤਿਲੋਕ ਸਿੰਘ ਨੇ ਕੁਝ ਜੱਥੇ ਬਾਬਾ ਬੰਦਾ ਸਿੰਘ ਦੀ ਫ਼ੌਜ ਵਿਚ ਭੇਜੇ। ਭਾਈ ਤਿਲੋਕ ਸਿੰਘ ਤੇ ਰਾਮ ਸਿੰਘ ਨੂੰ ਗੁਰੂ ਹਰਿਰਾਇ ਸਾਹਿਬ ਜੀ ਨੇ ਬਖ਼ਸ਼ਸ਼ ਕੀਤੀ ਸੀ ਅਤੇ ਉਹ ਗੁਰੂ ਘਰ ਦੇ ਰਿਣੀ ਸਨ।

ਤੀਸਰੇ ਉਹ ਲੋਕੀ ਸਨ ਜੋ ਬਾਬਾ ਬੰਦਾ ਸਿੰਘ ਦੀ ਸ਼ਖ਼ਸੀਅਤ ਤੋਂ ਪ੍ਰਭਾਵਤ ਹੋ ਕੇ ਸ਼ਾਮਲ ਹੋਏ ਸਨ। ਬਾਬਾ ਜੀ 'ਦੁੱਧ ਪੁੱਤ' ਦੀ ਦਾਤ ਵੰਡਦੇ ਜਦ ਪੰਜਾਬ ਵੱਲ ਵੱਧ

ਰਹੇ ਸਨ ਤਾਂ ਇਕ ਤਗੜਾ ਜੱਥਾ ਫ਼ੌਜ ਦਾ ਬਣ ਗਿਆ ਸੀ। ਉਹ ਹੀ ਪਿਛੋਂ ਬੰਦੇਈ ਕਰ ਕੇ ਪ੍ਰਸਿੱਧ ਹੋਏ।

ਚੌਥੀ ਕਿਸਮ ਉਨ੍ਹਾਂ ਲੋਕਾਂ ਦੀ ਜੋ ਬੰਦਾ ਸਿੰਘ ਦੀ ਚੜ੍ਹਤ ਸੁਣ ਕੇ ਉਨ੍ਹਾਂ ਨਾਲ ਆ ਰਲੇ ਸਨ। ਜਿਨ੍ਹਾਂ ਦਾ ਪੇਸ਼ਾ ਹੀ ਲੁੱਟ ਮਾਰ ਸੀ ਪਰ ਲੜਨ ਵਿਚ ਢਿਲੜ ਸਨ। ਜਦ ਸਮਾਨਾਂ, ਸਢੌਰਾ ਅਤੇ ਸਰਹੰਦ ਦੀ ਜਿੱਤ ਹੋ ਗਈ ਤਾਂ ਇਨ੍ਹਾਂ ਦੇ ਕਈ ਜੱਥੇ ਆ ਰਲੇ। ਇਹ ਹੀ ਲੋਕੀ ਸਨ ਜੋ ਲੁਟਣ ਵਿਚ ਪਹਿਲ ਕਰ ਕੇ ਤੇ ਮਾਲ ਨਾ ਮਿਲਦਾ ਦੇਖ ਕੇ ਜਬਰ ਵੀ ਕਰਦੇ ਸਨ। ਇਨ੍ਹਾਂ ਨੂੰ ਰੋਕਣ ਲਈ ਬਾਬਾ ਬੰਦਾ ਸਿੰਘ ਨੇ ਕਈ ਵਾਰੀ ਹੁਕਮ ਜਾਰੀ ਕੀਤੇ ਪਰ ਉਹ 'ਮਾਲੇ ਗਨੀਮਤ' ਸਮਝ ਕੇ ਲੁੱਟੀ ਜਾਂਦੇ ਸਨ। ਇਨ੍ਹਾਂ ਲੋਕਾਂ ਕਾਰਨ ਹੀ ਬਾਬਾ ਬੰਦਾ ਸਿੰਘ ਨੂੰ ਜ਼ਾਲਮ ਠਹਿਰਾਇਆ ਗਿਆ। ਅਸਲ ਵਿਚ ਇਹ ਇਨਸਾਫ਼ ਨਹੀਂ। ਇਤਿਹਾਸਕਾਰਾਂ ਨੂੰ ਹਰ ਗੱਲ ਇਤਿਹਾਸਕ ਨੁਕਤਾ-ਨਿਗਾਹ ਤੋਂ ਹੀ ਦੇਖਣੀ ਸ਼ੋਭਦੀ ਹੈ। ਪਹਿਲੀਆਂ ਤਿੰਨ ਕਿਸਮਾਂ ਦੇ ਲੋਕਾਂ ਨੇ ਆਮ ਲੋਕਾਂ ਦੀ ਸੁਰੱਖਿਆ ਹੀ ਕੀਤੀ। ਸਰਹੰਦ ਦੀ ਲੁਟ ਨੂੰ ਰੋਕਣ ਦਾ ਹੁਕਮ ਦੇਣਾ ਇਕ ਉੱਘੀ ਮਿਸਾਲ ਹੈ ਜੋ ਪਤਾ ਨਹੀਂ ਇਤਿਹਾਸਕਾਰ ਕਿਉਂ ਅੱਖੀਆਂ ਤੋਂ ਓਹਲੇ ਕਰ ਜਾਂਦੇ ਹਨ। ਚੌਥੀ ਕਿਸਮ ਦੇ ਲੋਕ ਤਾਂ ਬਾਬਾ ਜੀ ਦੇ ਵੀ ਸੱਕੇ ਨਹੀਂ ਸਨ। ਦੁੱਖ ਵੇਲੇ, ਸੰਕਟ ਸਮੇਂ ਉਹ ਹੀ ਸਨ ਜੋ ਪਹਿਲਾਂ ਭਜਦੇ ਜਾਂਦੇ ਸਨ।

**ਪਸਾਰ**—ਬਾਬਾ ਬੰਦਾ ਸਿੰਘ ਜਦ ਪੰਜਾਬ ਪੁੱਜੇ ਤਾਂ ਉਨ੍ਹਾਂ ਕੋਲ ਫ਼ੌਜ, ਸਿਪਾਹੀ, ਰਕਮ, ਤੋਪਾਂ ਤੇ ਘੋੜੇ ਹਾਥੀ ਨਹੀਂ ਸਨ। ਸਿਰਫ ਇਕ ਆਦਰਸ਼ ਤੇ ਜਜ਼ਬਾ ਸੀ। ਉਸ ਜਜ਼ਬੇ ਨੇ ਹੀ ਇਕ ਲਹਿਰ ਚਲਾ ਦਿੱਤੀ ਜਿਸ ਕਾਰਨ ਚਾਰ ਕਿਸਮ ਦੇ ਲੋਕੀ ਇਕ ਝੰਡੇ ਥੱਲੇ ਇਕੱਠੇ ਹੋ ਗਏ। ਲਹਿਰ ਦਾ ਪਸਾਰ ਇਥੋਂ ਤਕ ਵਧ ਗਿਆ ਕਿ ਮਾਝੇ, ਦੁਆਬੇ ਤੇ ਮਾਲਵੇ ਵਿਚ ਸਿੱਖਾਂ ਤੋਂ ਬਗੈਰ ਕਿਸੇ ਦੀ ਗਲ ਹੋਣੀ ਅਸੰਭਵ ਹੋ ਗਈ। ਇਹ ਲਹਿਰ ਇਤਨੀ ਵਧ ਚੁਕੀ ਸੀ ਕਿ ਪੰਜਾਬ ਦੀਆਂ ਸਾਰੀਆਂ ਹਕੂਮਤਾਂ, ਸਰਹੰਦ, ਜਲੰਧਰ, ਸੁਲਤਾਨਪੁਰ, ਜੰਮੂ, ਲਾਹੌਰ ਰਲ ਕੇ ਵੀ ਇਸ ਵਧਦੇ ਹੜ੍ਹ ਨੂੰ ਨਾ ਰੋਕ ਸਕੇ। ਬੰਦਾ ਸਿੰਘ ਦਾ ਦਬਦਬਾ ਗੰਗ ਜਮਨ ਦਆਬ (ਸਹਾਰਨਪੁਰ, ਜਲਾਲਾਬਾਦ, ਦਉਬੰਦ), ਸਰਹੰਦ (ਪਾਨੀਪਤ, ਸੋਨੀਪਤ, ਸਮਾਨਾ, ਮਲੇਰਕੋਟਲਾ), ਪਹਾੜੀ ਰਿਆਸਤਾਂ (ਨਾਹਨ, ਕਹਿਲੂਰ, ਅਨੰਦਪੁਰ, ਸ੍ਰੀਨਗਰ, ਚੰਬਾ ਆਦਿ), ਦੁਆਬੇ (ਹੁਸ਼ਿਆਰਪੁਰ, ਸੁਲਤਾਨਪੁਰ, ਜਲੰਧਰ, ਕਰਤਾਰਪੁਰ ਮਾਝੇ (ਅੰਮ੍ਰਿਤਸਰ, ਬਟਾਲਾ, ਕਲਾਨੌਰ) ਅਤੇ ਜੰਮੂ ਤਕ ਪੈ ਚੁੱਕਾ ਸੀ। ਜਦ ਤਕ ਦਿੱਲੀ ਹਕੂਮਤ ਆਪ ਨਾ ਹਿੱਲੀ, ਇਸ ਵਧਦੀ ਤਾਕਤ ਨੂੰ ਰੋਕ ਨਾ ਪਾਈ ਜਾ ਸਕੀ। ਚੋਧਰੀ, ਫ਼ੌਜਦਾਰ ਤੇ ਲੋਕੀਂ ਤਾਂ ਇਤਨਾ ਰੋਹਬ ਮੰਨਦੇ ਸਨ ਕਿ ਜੇ ਕੋਈ ਨੀਵੀਂ ਜ਼ਾਤ ਵਾਲਾ ਸਿੱਖ ਸਜ ਕੇ ਨਿਸ਼ਾਨ ਸਾਹਿਬ ਨਾਲ ਵਾਪਸ ਮੁੜਦਾ ਸੀ ਤਾਂ ਸਵਾਗਤ ਕਰਨ ਲਈ ਪਿੰਡ ਦੇ ਚੌਧਰੀ ਅਗੋਂ ਜਾਂਦੇ ਤੇ ਧੀਆਂ ਦੇ ਡੋਲੇ ਵੀ ਪੇਸ਼ ਕਰਦੇ ਸਨ। ਇਸ ਤਰ੍ਹਾਂ ਇਸ ਲਹਿਰ ਦਾ ਪਸਾਰ ਸਾਰੇ ਪੰਜਾਬ ਤੇ ਦਿੱਲੀ ਤਕ ਸੀ।

**ਬੰਦਾ ਸਿੰਘ ਅਸਫਲ ਕਿਉਂ ਹੋਏ**—ਪਰ ਇਹ ਇਤਿਹਾਸਕ ਸਚਾਈ ਹੈ ਕਿ ਇਹ ਤਜਰਬਾ ਅਸਫਲ ਹੋਇਆ। ਸਿੱਖ ਉਸ ਸਮੇਂ ਸਦੀਵੀ ਤਾਕਤ ਨਾ ਬਣ ਸਕੇ। ਬਾਬਾ

ਬੰਦਾ ਸਿੰਘ ਆਪਣੇ ਮਕਸਦ ਵਿਚ ਕਾਮਯਾਬ ਨਾ ਹੋਏ। ਇਸ ਅਸਫਲਤਾ ਦੇ ਕਈ ਕਾਰਨ ਸਨ।

ਪਹਿਲਾ ਵੱਡਾ ਕਾਰਨ ਸਿੱਖਾਂ ਤੇ ਅਚਾਨਕ ਹਮਲਾ ਹੋਣਾ ਸੀ। ਗੁਰਦਾਸ ਨੰਗਲ ਇਕ ਥੇਹ ਹੀ ਸੀ। ਉਸ ਨੂੰ ਪਕਿਆਂ ਕਰਨ ਦਾ ਪਰਬੰਧ ਕੀਤਾ ਜਾ ਰਹਿਆ ਸੀ ਕਿ ਹਮਲਾ ਹੋ ਗਿਆ। ਕਚੀ ਗੜ੍ਹੀ ਤੇ ਅਚਾਨਕ ਹਮਲੇ ਨੇ ਲੱਕ ਤੋੜ ਦਿੱਤਾ। ਥੋੜ੍ਹੇ ਸਮੇਂ ਵਿਚ ਟਾਕਰੇ ਦਾ ਕਿਲ੍ਹਾ ਬਣਾਉਣਾ ਕਠਨ ਕੰਮ ਸੀ। ਲੋਹਗੜ੍ਹ ਤੋਂ ਪਿਛੇ ਹਟ ਜਾਣ ਦੇ ਕਈ ਰਸਤੇ ਸਨ। ਪਹਾੜੀਆਂ ਵਿਚ ਪੁੱਜ ਜਾਣ ਉਪਰੰਤ ਕੋਈ ਖ਼ਤਰਾ ਨਹੀਂ ਸੀ ਰਹਿੰਦਾ। ਗੁਰਦਾਸ ਨੰਗਲ ਦੇਖਦੇ ਹੀ ਦੇਖਦੇ ਘੇਰਾ ਇਤਨਾ ਸਖਤ ਹੋ ਗਿਆ ਕਿ ਬਾਹਰ ਆਉਣਾ ਜਾਣਾ ਅਸੰਭਵ ਹੋ ਗਿਆ। ਸਿੱਖਾਂ ਨੇ ਆਦਤ ਮੁਤਾਬਕ ਕੋਈ ਜ਼ਖੀਰਾ ਆਦਿ ਵੀ ਇਕੱਠਾ ਨਹੀਂ ਸੀ ਕੀਤਾ। ਸਿੱਖਾਂ ਦਾ ਸਦਾ ਯਕੀਨ ਰਹਿਆ ਹੈ ਕਿ ਉਹ ਜ਼ਖੀਰੇ ਬਗ਼ੈਰ ਕੰਮ ਚਲਾ ਸਕਦੇ ਹਨ। ਰਾਤ ਨੂੰ ਦਸਤੇ ਤੇ ਜੱਥੇ ਨਿਕਲ ਕੇ ਦੁਸ਼ਮਨਾਂ ਦੇ ਕੈਂਪਾਂ ਵਿਚੋਂ ਆਪਣੇ ਗੁਜ਼ਾਰੇ ਲਈ ਲੈ ਆਉਂਦੇ ਸਨ। ਕੁਝ ਚਿਰ ਤਾਂ ਇਹ ਟੁਰਦਾ ਰਹਿਆ ਪਰ ਇਸ ਵਾਰੀ ਬਹੁਤੀ ਦੇਰ ਐਸਾ ਨਾ ਹੋ ਸਕਿਆ। ਜਦ ਘੇਰਾ ਚਵੀ ਘੰਟੇ ਲਗਾਤਾਰ ਅਤੇ ਹਰ ਸਮੇਂ ਰਹਿਣ ਲਗਾ ਤਾਂ ਖਾਣ ਲਈ ਰਾਹ ਬੰਦ ਹੀ ਹੋ ਗਇਆ। ਉਹ ਘੇਰਾ ਇਤਨਾ ਲੰਬਾ ਹੋ ਗਿਆ ਕਿ ਮੁਕੰਮਲ ਹਥਿਆਰ ਸੁਟਣ ਤੋਂ ਇਲਾਵਾ ਕੋਈ ਚਾਰਾ ਵੀ ਨਾ ਰਹਿਆ।

ਦੂਜੇ, ਸਿੱਖਾਂ ਕੋਲ ਟਾਕਰੇ ਲਈ ਨਾ ਹਾਥੀ, ਨਾ ਬਾਰੂਦ ਤੇ ਨਾ ਤੋਪਖ਼ਾਨਾ ਸੀ। ਬਾਬਾ ਬੰਦਾ ਸਿੰਘ ਪੰਦਰਾਂ ਮਹੀਨੇ ਬਾਅਦ ਪੰਜਾਬ ਆਏ ਸਨ। ਜਦ ਟਾਕਰਾ ਇਕ ਨਾਲ ਹੁੰਦਾ ਸੀ ਤਾਂ ਸਫ਼ਲਤਾ ਹੋ ਜਾਂਦੀ ਸੀ। ਪਰ ਇਸ ਵਾਰੀ ਦਿੱਲੀ ਤੇ ਪੰਜਾਬ ਨੇ ਰਲ ਕੇ ਵੱਡਾ ਮਾਰੂ ਹਮਲਾ ਕੀਤਾ ਸੀ। ਦੁਸ਼ਮਨ ਨੂੰ ਠਲ੍ਹ ਪਾਉਣੀ ਤੇ ਜਿੱਤ ਪ੍ਰਾਪਤ ਕਰਨਾ ਮੁਸ਼ਕਲ ਹੋ ਗਿਆ। ਮੈਲਕਮ ਨੇ ਠੀਕ ਲਿਖਿਆ ਹੈ, "ਸਿੱਖਾਂ ਦੀ ਫ਼ੌਜੀ ਸ਼ਕਤੀ ਆਪਣੀ ਮੁੱਢਲੀ ਅਵਸਥਾ (Primitive) ਵਿਚ ਸੀ।" ਫ਼ੌਜੀ ਸ਼ਕਤੀ ਜਨਮ ਖੇਤਰ ਵਿਚ ਹੋਣ ਕਾਰਨ ਜਿੱਤ ਨਾ ਹੋ ਸਕੀ।

ਤੀਜੇ, ਜਦ ਦੁਸ਼ਮਨਾਂ ਦਾ ਹੱਲਾ ਤੇ ਘੇਰਾ ਸਖ਼ਤ ਹੋ ਗਿਆ ਅਤੇ ਮੁਸ਼ਕਲ ਤੇ ਔਕੜਾਂ ਦੇ ਦਿਨ ਵਧੇ ਤਾਂ ਚੌਥੀ ਸ਼੍ਰੇਣੀ ਦੇ ਲੋਕ ਸਾਥ ਛੱਡ ਕੇ ਭੱਜ ਉੱਠੇ। ਜੰਗ ਵਿਚੋਂ ਨਿਕਲਣ ਕਾਰਨ ਬਾਕੀ ਸਾਥੀਆਂ ਦੇ ਹੌਂਸਲਿਆਂ ਉਤੇ ਅਸਰ ਪਿਆ। ਉਨ੍ਹਾਂ ਜਾ ਕੇ ਘਿਰੇ ਸਿੱਖਾਂ ਦੀ ਕਮਜ਼ੋਰ ਹਾਲਤ ਬਾਰੇ ਦੁਸ਼ਮਨਾਂ ਨੂੰ ਦਸਿਆ ਜਿਸ ਕਾਰਨ ਘੇਰਾ ਹੋਰ ਸੱਖ਼ਤ ਹੋ ਗਇਆ।

ਚੌਥੇ, ਪਿਛਲੇ ਦੋ ਸਾਲਾਂ ਤੋਂ ਬਾਬਾ ਬੰਦਾ ਸਿੰਘ ਜੀ ਵਿਰੁਧ 'ਕਾਨਾਫੂਸੀ' (ਵਿਜ਼ਪ੍ਰਿੰਗ ਕੈਂਪੇਨ) ਦਾ ਮੈਦਾਨ ਗਰਮ ਸੀ। ਬਾਬਾ ਜੀ ਦੀ ਸ਼ਖਸੀਅਤ ਤੇ ਕਰਤੱਵਾਂ ਵਿਰੁਧ ਗਲਤ ਪਰਚਾਰ ਕੀਤਾ ਜਾ ਰਹਿਆ ਸੀ। ਬਾਬਾ ਬੰਦਾ ਸਿੰਘ ਨੇ ਹੋਰ ਵਿਆਹ ਕਰਾ ਲਿਆ ਸੀ ਜਿਸ ਨੂੰ ਦੁਸ਼ਮਨਾਂ ਨੇ ਖ਼ੂਬ ਵਰਤਿਆ। ਕਈਆਂ ਗੁਰੂ ਗੋਬਿਦ ਸਿੰਘ ਜੀ ਦੇ ਹੁਕਮਾਂ ਵਿਰੁਧ ਟੁਰਨ ਦਾ ਦੂਸ਼ਨ ਵੀ ਲਗਾਇਆ। ਜੰਗ ਦੇ ਤਰੀਕਿਆਂ ਵਿਚ ਬਾਬਾ ਬੰਦਾ ਸਿੰਘ ਨੇ ਕੁਝ ਤਬਦੀਲੀਆਂ ਵੀ ਲਿਆਂਦੀਆਂ ਸਨ ਜਿਨ੍ਹਾਂ ਵਿਚ ਖਾਸ ਕਰ ਨਾਹਰੇ ਦੀ ਤਬਦੀਲੀ ਸੀ। ਬਾਬਾ ਬੰਦਾ ਸਿੰਘ 'ਫਤਹਿ ਦਰਸ਼ਨ' ਬੁਲਾਉਣ ਲਗ ਪਏ ਸਨ। ਵਿਰੋਧੀਆਂ ਨੇ ਇਸ ਨਾਹਰੇ ਨੂੰ 'ਵਾਹਿਗੁਰੂ ਜੀ ਕੀ ਫਤਹਿ' ਵਿਰੁਧ ਆਖ ਕੇ ਬਾਬਾ ਜੀ ਨੂੰ ਭੰਡਿਆ। ਇਹ

ਖ਼ਬਰ ਵੀ ਫੈਲਾ ਦਿੱਤੀ ਗਈ ਕਿ ਬਾਬਾ ਬੰਦਾ ਸਿੰਘ ਗੁਰੂ ਬਣ ਬੈਠੇ ਹਨ। ਬਾਬਾ ਬੰਦਾ ਸਿੰਘ ਦੂਰ ਜੰਮੂ ਸਨ, ਇਸ ਲਈ ਉਨ੍ਹਾਂ ਲਈ ਸਾਰੀਆਂ ਗੱਲਾਂ ਦਾ ਜੁਆਬ ਦੇਣਾ ਮੁਸ਼ਕਲ ਸੀ। ਜਦ ਪੰਜਾਬ ਵਾਪਸ ਮੁੜੇ ਤਾਂ ਇਹ ਗੱਲਾਂ ਲੋਕਾਂ ਵਿਚ ਪ੍ਰਭਾਵ ਪਾ ਚੁੱਕੀਆਂ ਸਨ। ਸੋ ਪਹਿਲੇ ਵਾਲੀ ਖਿੱਚ ਸ਼ਕਤੀ ਬਾਬਾ ਬੰਦਾ ਸਿੰਘ ਵਿਚ ਨਹੀਂ ਸੀ ਰਹੀ। ਭਾਵੇਂ ਉਨ੍ਹਾਂ ਦੇ ਕਾਰਦਾਰ ਨੂੰ ਦੇਖ ਕੇ ਦੰਦ ਚਰਚਾ ਘਟੀ, ਪਰ ਮੁਕੰਮਲ ਤੌਰ ਉਤੇ ਰੋਕ ਪਾਉਣੀ ਇਕ ਵੱਡਾ ਕੰਮ ਸੀ ਜੋ ਨਾ ਹੋ ਸਕਿਆ ਕਿਉਂਕਿ ਜਲਦੀ ਹੀ ਘੇਰੇ ਵਿਚ ਆ ਗਏ।

ਪੰਜਵੇਂ, ਜਦ ਜੰਗ ਜ਼ੋਰਾਂ ਉਤੇ ਸੀ ਤਾਂ ਬਾਬਾ ਜੀ ਦੇ ਨਿਕਟ-ਵਰਤੀ ਸਾਥੀ ਸਰਦਾਰ ਬਿਨੋਦ ਸਿੰਘ ਦਾ ਕੁਝ ਵਿਰੋਧ ਹੋ ਗਿਆ। ਇਹ ਵਿਰੋਧ ਅਸੂਲੀ ਨਹੀਂ ਸੀ ਸਿਰਫ਼ ਵਕਤੀ ਸੀ। ਜੰਗੀ ਨੁਕਤਾ-ਨਿਗਾਹ ਨਾਲ ਸਰਦਾਰ ਬਿਨੋਦ ਸਿੰਘ ਲੜਾਈ ਦਾ ਢੰਗ ਬਦਲਾਉਣਾ ਚਾਹੁੰਦੇ ਸਨ। ਬਾਬਾ ਬੰਦਾ ਸਿੰਘ ਨੇ ਇਤਫ਼ਾਕ ਨਾ ਕੀਤਾ। ਸਰਦਾਰ ਬਿਨੋਧ ਸਿੰਘ ਨੇ ਗੜ੍ਹੀ ਛੱਡ ਜਾਣੀ ਹੀ ਠੀਕ ਸਮਝੀ। ਬਾਬਾ ਬਿਨੋਧ ਸਿੰਘ ਜੀ ਦੇ ਗੜ੍ਹੀ ਛੱਡ ਜਾਣ ਉਪਰੰਤ ਟਾਕਰਾ ਕਰਨਾ ਹੋਰ ਕਠਨ ਹੋ ਗਿਆ। ਪੁਰਾਣੇ ਅਜ਼ਮਾਏ ਹੋਏ ਜਰਨੈਲ ਦੇ ਜਾਣ ਨਾਲ ਬਾਕੀ ਸਾਥੀਆਂ ਵਿਚ ਬਹੁਤ ਹੀ ਬੇਦਿਲੀ ਆ ਗਈ।

ਛੇਵੇਂ, ਇਸ ਕਿਸਮ ਦੀ ਡਟਵੀਂ ਲੜਾਈ ਸਿੱਖਾਂ ਲਈ ਪਹਿਲੀ ਸੀ। ਪਹਿਲਾਂ ਜਾਂ ਗੁਰੀਲਾ ਜੰਗ ਸੀ ਜਾਂ ਲੋਕਲ ਫ਼ੌਜਦਾਰਾਂ ਤੇ ਚੌਧਰੀਆਂ ਵਿਰੁਧ ਮੁਹਿੰਮਾਂ ਸਨ। ਦੁਸ਼ਮਨ ਦਾ ਅੰਦਾਜ਼ਾ ਵੀ ਗ਼ਲਤ ਲਗਾਇਆ ਗਿਆ ਸੀ। ਦਿੱਲੀ ਦੀ ਹਕੂਮਤ ਦੋ ਸਾਲਾਂ ਤੋਂ ਟਾਕਰੇ ਦੀ ਤਿਆਰੀ ਕਰ ਰਹੀ ਸੀ। ਬਾਬਾ ਬੰਦਾ ਸਿੰਘ ਨੂੰ ਪੰਜਾਬ ਆਉਂਦਿਆਂ ਹੀ ਜੰਗ ਵਿਚ ਜੂਝਣਾ ਪਿਆ। ਤਿਆਰੀ ਵੀ ਨਾ ਹੋ ਸਕੀ। ਗੜ੍ਹੀ ਕਬਜ਼ੇ ਆਈ। ਆਗੂ ਪਕੜੇ ਗਏ ਤੇ ਇਕ ਕਾਂਡ ਸਮਾਪਤ ਹੋਇਆ। ਪਰ ਇਸ ਹਾਰ ਨੇ ਸਿੱਖਾਂ ਨੂੰ ਸੁਚੇਤ ਕਰ ਦਿੱਤਾ ਤੇ ਆਉਣ ਵਾਲੇ ਸਮੇਂ ਵਿਚ ਉਹ ਇਸ ਰੋਸ਼ਨੀ ਵਿਚ ਹੀ ਟੁਰਦੇ ਰਹੇ।

---

## ਅਧਿਆਇ ਛਵਾਂ

# ਬਾਬਾ ਬੰਦਾ ਸਿੰਘ ਤੇ ਉਨ੍ਹਾਂ ਦੇ ਕੰਮ

(Baba Banda Singh and his Achievements)

ਬਾਬਾ ਬੰਦਾ ਸਿੰਘ ਇਕ ਐਸਾ ਵਿਅਕਤੀ ਹੈ ਜਿਸ ਵਿਰੁਧ ਸਮਕਾਲੀ ਮੁਸਲਮਾਨ ਇਤਿਹਾਸਕਾਰਾਂ ਨੇ ਰਜ ਕੇ ਲਿਖਿਆ ਹੈ। ਬੰਦਾ ਸਿੰਘ ਜੀ ਨੂੰ ਜਿਤਨਾ ਗ਼ਲਤ ਰੰਗ ਵਿਚ ਇਤਿਹਾਸਕਾਰਾਂ ਨੇ ਪੇਸ਼ ਕੀਤਾ ਹੈ, ਸ਼ਾਇਦ ਉਤਨਾ ਕਿਸੇ ਵੀ ਵਿਅਕਤੀ ਨੂੰ ਨਾ ਕੀਤਾ ਹੋਵੇ। ਸਮਕਾਲੀ ਲਿਖਤਾਂ ਤੋਂ ਹੀ ਪ੍ਰਭਾਵਤ ਹੋ ਕੇ ਅੰਗਰੇਜ਼ ਲਿਖਾਰੀਆਂ ਨੇ 'ਲਿਖ ਮਾਰੀ ਮਾਖੀ ਪੈ ਮਾਖੀ'। ਜਦ ਮੈਲਕਮ ਨੇ ਲਿਖਿਆ ਕਿ ਬੰਦਾ (ਸਿੰਘ) ਭਾਵੇਂ ਇਕ ਬਹਾਦਰ ਜਰਨੈਲ, ਸਿਆਣਾ ਆਗੂ ਸੀ ਪਰ ਉਹ ਇਕ ਜ਼ਾਲਮ ਤੇ ਕਰੜੇ ਸੁਭਾਅ ਦਾ ਮਾਲਕ ਸੀ। ਮੁਸਲਮਾਨ ਕੌਮ ਵਿਰੁਧ ਉਸ ਦਾ ਰੋਸ ਤੇ ਗੁੱਸਾ ਉਸ ਨੂੰ ਜ਼ਾਲਮ ਪਰਗਟਾਉਣ ਲਈ ਕਾਫੀ ਹੈ ਤਾਂ ਮੈਲਕਮ ਤੇ ਮੁਸਲਮਾਨ ਲਿਖਾਰੀਆਂ ਦਾ ਪ੍ਰਭਾਵ ਸਪਸ਼ਟ ਪਿਆ ਦਿਸਦਾ ਹੈ। ਸਮਕਾਲੀ ਮੁਸਲਮਾਨ ਲਿਖਾਰੀਆਂ ਨੇ ਤਾਂ ਜ਼ਾਲਮ ਸਿੱਧ ਕਰਨ ਵਿਚ ਕੋਈ ਕਸਰ ਛੱਡੀ ਹੀ ਨਹੀਂ ਸੀ ਪਰ ਪਿਛਲੀ ਸਦੀ ਦੇ ਲਿਖਾਰੀ ਲਤੀਫ਼ ਨੇ ਉਨ੍ਹਾਂ ਮੁਸਲਮਾਨ ਲਿਖਾਰੀਆਂ ਨੂੰ ਵੀ ਮਾਤ ਕਰ ਦਿੱਤਾ। ਲਤੀਫ਼ ਨੇ ਲਿਖਿਆ, "ਭਾਵੇਂ ਬਹਾਦਰੀ ਇਕ ਸਤਿਕਾਰ ਕਰਨ ਵਾਲਾ ਗੁਣ ਹੈ ਤੇ ਆਉਣ ਵਾਲੀਆਂ ਨਸਲਾਂ ਬਹਾਦਰੀ ਦੇ ਗੁਣ ਨੂੰ ਸਤਿਕਾਰਦੀਆਂ ਹਨ ਤੇ ਉਸ ਬਹਾਦਰੀ ਦਾ ਪ੍ਰਭਾਵ ਗ੍ਰਹਿਣ ਕਰਦੀਆਂ ਹਨ, ਪਰ ਇਸ ਦੈਂਤ (ਬਾਬਾ ਬੰਦਾ ਸਿੰਘ) ਦੇ (ਬਹਾਦਰੀ) ਕਾਰਨਾਮੇ ਇਕ ਹੋਰ ਤਰ੍ਹਾਂ ਦੀ ਮਿਸਾਲ ਹੈ ਜਿਸ ਦੀ ਕਿਸੇ ਨਾਲ ਤੁਲਨਾ ਨਹੀਂ ਕੀਤੀ ਜਾ ਸਕਦੀ। ਉਸ ਨੇ ਜੋ ਮੱਲਾਂ ਮਾਰੀਆਂ ਉਹ ਕੋਈ ਬਹਾਦਰੀ ਦੇ ਕਾਰਨਾਮੇ ਨਹੀਂ ਸਨ ਸਗੋਂ ਨਫਰਤ, ਕੀਨਾ ਤੇ ਬੇਰਹਿਮੀ ਨਾਲ ਕੱਤਲ ਕਰਨ ਦੀਆਂ ਵਾਰਦਾਤਾਂ ਸਨ। ਉਹ (ਬੰਦਾ ਸਿੰਘ) ਬੇ-ਦੋਸ਼ਿਆਂ ਮੁਸਲਮਾਨਾਂ ਦਾ ਖ਼ੂਨ ਵਗਾਂਦਿਆਂ ਨਹੀਂ ਸੀ ਥੱਕਦਾ। ਉਸ ਦਾ ਇਕ ਹੀ ਨਿਸ਼ਾਨਾ ਸੀ ਕਿ ਖ਼ੂਨ ਵਗਾਇਆ ਜਾਏ। ਅਜ ਕਲ[1] ਉਸ ਦਾ ਨਾਮ ਹਿੰਦੁਸਤਾਨ ਦੇ ਕਿਸੇ ਵੀ ਹਿੱਸੇ ਵਿਚ ਕਦੀ ਵੀ ਸਤਿਕਾਰ ਨਾਲ ਨਹੀਂ ਲਿਆ ਜਾਂਦਾ ਸਗੋਂ ਜਦ ਉਸ ਦਾ ਨਾਮ ਲਿਆ ਜਾਂਦਾ ਹੈ ਤਾਂ ਜਬਰ, ਜ਼ੁਲਮ ਤੇ ਖ਼ੂਨ ਦੇ ਪਿਆਸੇ ਦੀ ਭਿਆਨਕ ਸ਼ਕਲ ਸਾਹਮਣੇ ਆ ਜਾਂਦੀ ਹੈ। ਇਸ ਤੋਂ ਪਰਗਟ ਹੋ ਜਾਏਗਾ ਕਿ ਮੁਸਲਮਾਨ ਇਤਿਹਾਸਕਾਰਾਂ ਭਾਵੇਂ ਉਹ ਅਠ੍ਹਾਰਵੀਂ ਸਦੀ ਦੇ

---

1. ਉਨੀਵੀਂ ਸਦੀ ਦੇ ਆਖ਼ੀਰੀ ਦਹਾਕੇ ਵਿਚ।

ਸਨ ਜਾਂ ਉਨੀਵੀਂ ਦੇ, ਉਨ੍ਹਾਂ ਦੀਆਂ ਲਿਖਤਾਂ ਵਿਚ ਬੁਗ਼ਜ਼, ਕੀਨਾ ਤੇ ਗੁੱਸੇ ਦੀ ਬੂ ਆਂਦੀ ਹੈ। ਬਾਬਾ ਬੰਦਾ ਸਿੰਘ ਦੇ ਨਾਮ ਨਾਲ ਬੁਰੀ ਤੋਂ ਬੁਰੀ, ਭੈੜੀ ਤੋਂ ਭੈੜੀ ਤੇ ਮਾੜੀ ਤੋਂ ਮਾੜੀ ਕੋਈ ਹੀ ਵਾਰਦਾਤ ਹੋਵੇਗੀ ਜੋ ਜੋੜੀ ਨਾ ਗਈ ਹੋਵੇ। ਇਸ ਦਾ ਕਾਰਨ ਕੀ ਹੈ? ਇਹ ਇਕ ਇਤਿਹਾਸਕਾਰ ਲਈ ਉਲਝਣ ਸੀ। ਪਰ ਇਹ ਉਲਝਨ ਆਪ ਹਲ ਹੋ ਜਾਏਗੀ ਜਦ ਬੰਦਾ ਸਿੰਘ ਦੇ ਕਾਰਨਾਮੇ ਅੱਖੀਆਂ ਸਾਹਮਣੇ ਲਿਆਇ ਜਾਣਗੇ। ਇਤਨੀ ਭਿਆਨਕ ਸ਼ਕਲ ਉਲੀਕਨ ਦਾ ਕਾਰਨ ਇਹ ਜਾਪਦਾ ਹੈ ਕਿ ਮੁਸਲਮਾਨ ਇਤਿਹਾਸਕਾਰਾਂ ਨੂੰ ਅੰਦਰ-ਖਾਤੇ ਕੋਈ ਰੋਸ ਸੀ ਜੋ ਦੂਜੀ ਤਰ੍ਹਾਂ ਉਹ ਪ੍ਰਗਟ ਕਰ ਰਹੇ ਸਨ। ਅਸਲ ਗੱਲ ਇਹ ਹੈ ਕਿ ਬਾਬਾ ਬੰਦਾ ਸਿੰਘ ਪਹਿਲੇ ਪੰਜਾਬੀ ਸਿੱਖ ਸਨ ਜਿਨ੍ਹਾਂ ਸਦੀਆਂ ਦੇ ਬਣੇ ਮੁਗ਼ਲ (ਮੁਸਲਮਾਨ) ਰਾਜ ਦਾ ਭੜ ਤੋੜਦੇ ਹੋਏ ਜਿੱਤਾਂ ਪ੍ਰਾਪਤ ਕੀਤੀਆਂ ਸਨ। ਰਾਜ ਨੂੰ ਹਿਲਦਾ ਤੇ ਫਿਰ ਡਿੱਗਦਾ ਦੇਖ ਕੇ ਉਨ੍ਹਾਂ ਦਾ ਅਸਲਾਮੀ ਜਜ਼ਬਾ ਜਾਗ ਉਠਿਆ। ਇਤਿਹਾਸਕਾਰ ਦੀ ਥਾਂ ਤੁਅੱਸਬ ਨੇ ਲੈ ਲਈ। ਮਾਰਾ ਗੁੱਜਾ ਬਾਬਾ ਬੰਦਾ ਸਿੰਘ ਜੀ ਤੇ ਕੱਢਿਆ। ਜਿਵੇਂ ਮਹਾਰਾਸ਼ਟਰ ਵਿਚ ਸ਼ਿਵਾ ਜੀ ਮਰਹੱਟੇ ਨੇ ਤਲਵਾਰ ਉਠਾਈ ਤਾਂ ਉਹ ਵੀ ਮੁਸਲਮਾਨ ਇਤਿਹਾਸਕਾਰਾਂ ਦੇ ਅਤਾਬ ਤੋਂ ਬਚ ਨਾ ਸਕੇ। ਖਾਫ਼ੀ ਖ਼ਾਨ ਨੇ ਸ਼ਿਵਾ ਜੀ ਨੂੰ ਦਰਿੰਦਾ ਤਕ ਲਿਖਿਆ। ਤਿਵੇਂ ਹੀ ਖਾਫ਼ੀ ਖ਼ਾਨ ਤੇ ਹੋਰ ਇਤਿਹਾਸਕਾਰਾਂ ਨੇ ਬੰਦਾ ਸਿੰਘ ਨੂੰ ਦੈਂਤ, ਜ਼ਾਲਮ ਠਹਿਰਾਣ ਦਾ ਜਤਨ ਕੀਤਾ।

ਇਤਿਹਾਸ ਲਿਖਣ ਵਾਲੇ ਜਾਂ ਤਾਂ ਮੁਗ਼ਲ ਬਾਦਸ਼ਾਹ ਦੇ ਸਰਕਾਰੀ ਲਿਖਾਰੀ ਸਨ ਜਾਂ ਉਨ੍ਹਾਂ ਦੇ ਰਾਜ ਦੇ ਹਮਾਇਤੀ। ਮਿਸਟਰ ਥਾਰਟਨ ਨੇ ਇਸ ਸੰਬੰਧੀ ਪੰਜਾਬ ਦੇ ਇਤਿਹਾਸ ਵਿਚ ਇਕ ਸੁੰਦਰ ਗੱਲ ਕਹੀ ਹੈ। ਉਹ ਲਿਖਦਾ ਹੈ, "ਮੁਸਲਮਾਨ ਇਤਿਹਾਸਕਾਰਾਂ ਦੇ ਲਿਖੇ ਨੂੰ ਇਨ ਬਿਨ ਨਹੀਂ ਮੰਨ ਲੈਣਾ ਚਾਹੀਦਾ।" ਇਤਿਹਾਸਕਾਰ ਮਿਲਜ਼ ਨੇ ਇਸ ਗੱਲ ਵਲ ਇਸ਼ਾਰਾ ਕਰਦੇ ਹੋਏ ਲਿਖਿਆ ਹੈ ਕਿ ਆਪਣੇ ਦੀਨ-ਭਰਾਵਾਂ ਨੂੰ ਜ਼ੇਰ ਹੁੰਦਾ ਦੇਖ ਕੇ ਮੁਸਲਮਾਨ ਲਿਖਾਰੀਆਂ ਨੇ ਹਰ ਕਿਸਮ ਦੇ ਅਤਿਆਚਾਰ ਦਾ ਜ਼ਿਮੇਵਾਰ ਬੰਦਾ ਸਿੰਘ ਨੂੰ ਠਹਿਰਾਇਆ ਤਾਕਿ ਦੀਨੀ ਭਰਾਵਾਂ ਵਿਰੁਧ ਜਜ਼ਬਾ ਭਰਿਆ ਜਾ ਸਕੇ।

ਨਿਰੋਲ ਇਤਿਹਾਸਕ ਨੁਕਤਾ ਨਿਗਾਹ ਤੋਂ ਦੇਖਿਆਂ ਬੰਦਾ ਸਿੰਘ ਕੋਈ ਦੈਂਤ, ਜ਼ਾਲਮ ਜਾਂ ਬੇਰਹਿਮ ਨਹੀਂ ਸਗੋਂ ਇਕ ਦਰਦੀ, ਰਹਿਮ-ਦਿਲ, ਸਾਊ, ਸਮਤੋਲ 'ਬੰਦਾ' ਲਗੇਗਾ। ਦੁਸ਼ਮਨਾਂ ਨੇ ਲੱਖ ਜਤਨ ਕੀਤੇ ਕਿ ਉਸ ਦੇ ਗੁਣ ਛੁਪਾ ਲਏ ਜਾਣ ਪਰ ਉਸ ਵਿਚ ਉਹ ਸੁਫਲ ਨਾ ਹੋ ਸਕੇ। ਮੁਹੰਮਦ ਸ਼ਫੀ, ਮਿਰਾਤ ਉਲ-ਵਾਰਦਾਤ ਵਿਚ ਲਿਖਦਾ ਹੈ, "(ਬੰਦਾ ਸਿੰਘ) ਉਹ ਆਪਣੇ ਆਗੂ (ਗੁਰੂ) ਗੋਬਿੰਦ ਸਿੰਘ ਨਾਲ ਕਈ ਗੱਲਾਂ ਵਿਚ ਮਿਲਦਾ ਸੀ। ਉਸ ਦਾ ਸ਼ਖ਼ਸੀਅਤ ਦਾ ਸਮੁੱਚਾ ਪ੍ਰਭਾਵ ਉਸ ਦੀਆਂ ਚਮਕਦੀਆਂ ਅੱਖਾਂ ਤੇ ਤਿਖੀ ਨਜ਼ਰ ਉਸ ਦੇ ਦੁਸ਼ਮਨਾਂ ਉਤੇ ਵੀ ਅਸਰ ਛੱਡੇ ਬਗ਼ੈਰ ਨਹੀਂ ਸਨ ਰਹਿੰਦੀਆਂ।" ਫ਼ਰਖ਼ਸੀਅਰ ਦਾ ਵੱਡਾ ਵਜ਼ੀਰ ਅਮੀਨ ਬਾਬਾ ਬੰਦਾ ਸਿੰਘ ਦੇ ਇਸਤਕਲਾਲ (Steadfastness) ਦਾ ਜ਼ਿਕਰ ਬੜੇ ਰੋਚਕ ਢੰਗ ਨਾਲ ਕਰਦਾ ਹੈ। ਜਿਸ ਬਹਾਦਰੀ ਤੇ ਸਹਿਨਸ਼ੀਲਤਾ ਨਾਲ ਬੰਦਾ ਸਿੰਘ ਜੀ ਨੇ ਮੌਤ ਨੂੰ ਕਬੂਲਿਆ, ਉਹ ਅਜ ਤਕ ਅਖਾਣ ਬਣਿਆ ਹੋਇਆ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਗੁਰੂ ਗੋਬਿੰਦ ਸਿੰਘ ਜੀ ਸਨ, ਜਿਨ੍ਹਾਂ ਨੇ ਸਿੱਖਾਂ ਵਿਚ ਨਵੀਂ ਰੂਹ ਫਕੀ ਪਰ ਇਹ ਨਿਰਸੰਦੇਹ ਕਹਿਆ ਜਾ ਸਕਦਾ

ਹੈ ਕਿ ਇਹ ਬੰਦਾ ਸਿੰਘ ਦੀ ਅਗਵਾਈ ਹੀ ਸੀ ਜਿਸ ਨੇ ਸਿੱਖਾਂ ਨੂੰ ਪੰਜਾਬ ਵਿਚ ਇਕ ਅਮਿਟ ਤੇ ਅਜਿਤ ਵਸਤੂ ਬਣਾ ਦਿੱਤਾ। ਡਾਕਟਰ ਗੋਕਲ ਚੰਦ ਨਾਰੰਗ ਨੇ ਸੁੰਦਰ ਮਿਸਾਲ ਦਿੱਤੀ ਹੈ। ਉਹ ਲਿਖਦੇ ਹਨ, "ਕਹਾਣੀ ਦਾ ਪਲਾਟ ਗੁਰੂ ਗੋਬਿੰਦ ਸਿੰਘ ਨੇ ਬਣਾਇਆ, ਐਕਟਰ ਵੀ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਸਿਆਣਪ ਨਾਲ ਤਿਆਰ ਕੀਤੇ, ਪਰ ਇਹ ਬੰਦਾ ਸਿੰਘ ਹੀ ਸੀ, ਜਿਸ ਨੇ ਸਾਰੇ ਐਕਟਰਾਂ ਨੂੰ ਲੋਕਾਂ ਸਾਹਮਣੇ ਲਿਆਂਦਾ ਤੇ ਚੰਗੀ ਤਰ੍ਹਾਂ ਖਿਡਾਇਆ। ਗੁਰੂ ਗੋਬਿੰਦ ਸਿੰਘ ਨੇ ਬੀਜ ਬੀਜਿਆ ਤੇ ਫਸਲ (ਬਾਬਾ) ਬੰਦਾ (ਸਿੰਘ) ਨੇ ਕਟੀ।" ਲਤੀਫ ਦੇ ਉਲਟ ਮੈਗਰੇਗਰ ਦੇ ਲਫਜ਼ ਧਿਆਨ ਨਾਲ ਪੜ੍ਹਨ ਵਾਲੇ ਹਨ। ਉਸ ਦਾ ਕਥਨ ਹੈ: "ਬੰਦਾ (ਸਿੰਘ) (ਸੰਸਾਰ ਦੇ) ਬਹਾਦਰਾਂ ਤੇ ਜਰਨੈਲਾਂ ਵਿਚ ਉੱਚੀ ਥਾਂ ਰਖਦਾ ਹੈ। ਉਸ ਦਾ ਨਾਮ ਹੀ ਪੰਜਾਬ ਤੇ ਪੰਜਾਬ ਤੋਂ ਬਾਹਰ ਮੁਗਲਾਂ ਵਿਚ ਦਹਿਸ਼ਤ ਫੈਲਾਉਣ ਲਈ ਕਾਫ਼ੀ ਸੀ।" ਇਹ ਨਾਮ ਦਾ ਡਰ ਹੀ ਸੀ, ਜਿਸ ਨੇ ਮੁਸਲਮਾਨ ਇਤਿਹਾਸਕਾਰਾਂ ਨੂੰ ਬਾਬਾ ਬੰਦਾ ਸਿੰਘ ਬਾਰੇ ਘਟੀਆ ਤੋਂ ਘਟੀਆ ਸ਼ਬਦ ਲਿਖਵਾਉਣ ਤੋਂ ਵੀ ਸੰਕੋਚ ਨਾ ਕਰਾਇਆ।

ਬੰਦਾ ਸਿੰਘ ਦਾ ਜਰਨੈਲ ਦੇ ਤੌਰ ਉਤੇ ਕੋਈ ਵਿਰਲਾ ਹੀ ਟਾਕਰਾ ਕਰ ਸਕਦਾ ਹੈ। ਸੂਝਮਗਤੀ ਅਤੇ ਅਗਵਾਈ ਦੀਆਂ ਕਈ ਮਿਸਾਲਾਂ ਉਨ੍ਹਾਂ ਦੇ ਜੀਵਨ ਵਿਚੋਂ ਮਿਲਦੀਆਂ ਹਨ। ਸਰਹੰਦ ਆਪਣੇ ਸਮੇਂ ਦਾ ਮਜ਼ਬੂਤ ਗੜ੍ਹ ਸੀ। ਸਰਹੰਦ ਦਾ ਚੱਕਰ ਕੱਟ ਕੇ, ਕੀਰਤਪੁਰ ਦੀਆਂ ਫ਼ੌਜਾਂ ਨਾਲ ਮਿਲਣਾ ਤੇ ਫਿਰ ਜਿੱਤ ਪ੍ਰਾਪਤ ਕਰਨੀ ਇਕ ਉੱਘੀ ਉਦਾਹਰਣ ਹੈ। ਸਰਹੰਦ ਜਿਤਣ ਉਪਰੰਤ ਸਰਹੰਦ ਤੋਂ ਦੂਰ ਕਿਲ੍ਹਾ ਲੋਹਗੜ੍ਹ ਥਾਪਣਾ, ਹਿਫ਼ਾਜ਼ਤ ਲਈ ੫੨ ਕਿਲ੍ਹੇ ਬਣਾਉਣੇ, ਸਾਢੌਰੇ ਤੋਂ ਬਾਹਰ ਸਦਾ ਟਾਕਰੇ ਉਤੇ ਰਹਿਣਾ ਇਕ ਚੰਗਾ ਜਰਨੈਲ ਸਾਬਤ ਕਰਦਾ ਹੈ। ਬਾਬਾ ਬੰਦਾ ਸਿੰਘ ਨੇ ਜਿਵੇਂ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾ ਜਾਣ ਉਪਰੰਤ ਸਿੱਖ ਜਥਿਆਂ ਨੂੰ ਜਥੇਬੰਦ ਕੀਤਾ ਤੇ ਜਜ਼ਬਿਆਂ ਨੂੰ ਉਭਾਰਿਆ, ਉਹ ਉਨ੍ਹਾਂ ਨੂੰ ਆਗੂ ਸਿੱਧ ਕਰਨ ਲਈ ਇਕ ਚੰਗੀ ਮਿਸਾਲ ਹੈ। ਜਰਨੈਲ ਤੇ ਲੀਡਰ ਹੋਣ ਦੇ ਨਾਲ ਨਾਲ ਬਾਬਾ ਬੰਦਾ ਸਿੰਘ ਧਰਮ ਦੇ ਕੰਮ ਵਿਚ ਵੱਧ ਚੜ੍ਹ ਕੇ ਹਿੱਸਾ ਲੈਂਦੇ ਸਨ। ਉਹ ਪੂਰਨ ਸਿੱਖ ਸਨ। ਅੰਮ੍ਰਿਤਧਾਰੀ ਸਨ। ਗੁਰੂ ਗੋਬਿੰਦ ਸਿੰਘ ਦੇ ਪੂਰਨਿਆਂ ਉਤੇ ਟੁਰਨ ਵਾਲੇ ਸਨ। ਭਾਈ ਰਤਨ ਸਿੰਘ ਭੰਗੂ ਦਾ ਕਹਿਣਾ ਹੈ ਕਿ ਹਰ ਕੰਮ ਕਰਨ ਤੋਂ ਪਹਿਲਾਂ ਬਾਬਾ ਬੰਦਾ ਸਿੰਘ ਅਰਦਾਸ ਕਰਦੇ ਸਨ। ਜੋ ਕੋਈ ਉਨ੍ਹਾਂ ਕੋਲ ਅਸ਼ੀਰਵਾਦ ਜਾਂ ਅਸੀਸ ਲਈ ਜਾਂਦਾ, ਉਸਨੂੰ ਸਿਰਫ਼ ਵਾਹਿਗੁਰੂ ਦਾ ਮੰਤਰ ਦਿੰਦੇ ਅਤੇ ਨਾਮ ਜਪਣ ਲਈ ਕਹਿੰਦੇ। ਅਮੀਨ-ਉਲ-ਦਉਲਾ ਵੀ ਇਸ ਤਰ੍ਹਾਂ ਲਿਖਦਾ ਹੈ ਕਿ "ਉਹ ਹਰ ਇਕ ਦਾ ਦਿਲ ਜਿੱਤ ਲੈਂਦਾ ਸੀ। ਜੋ ਕੋਈ ਉਸ ਕੋਲ ਆਉਂਦਾ ਭਾਵੇਂ ਉਹ ਹਿੰਦੂ ਜਾਂ ਮੁਸਲਮਾਨ ਹੁੰਦਾ, ਉਸ ਨੂੰ ਬੰਦਾ ਸਿੰਘ 'ਸਿੰਘ' ਸ਼ਬਦ ਨਾਲ ਸੰਬੋਧਨ ਕਰਦਾ।" ਸਿੰਘ ਸਜਾਣ ਲਈ ਬਾਬਾ ਬੰਦਾ ਸਿੰਘ ਜੀ ਉਤਾਵਲੇ ਰਹਿੰਦੇ ਸਨ। ਕਈ ਮੁਸਲਮਾਨਾਂ ਨੂੰ ਵੀ ਅੰਮ੍ਰਿਤ ਛਕਾਇਆ। ਸਿੱਖ ਦਾ ਦਰਦ ਉਨ ਦੇ ਮਨ ਵਿਚ ਉਛਾਲੇ ਮਾਰਦਾ ਰਹਿੰਦਾ ਸੀ। ਦਓਬੰਦ ਦੇ ਨਵੇਂ ਸਜੇ ਸਿੱਖਾਂ ਉਤੇ ਜ਼ੁਲਮ ਹੁੰਦਾ ਦੇਖ ਕੇ ਉਨ੍ਹਾਂ ਹਮਲਾ ਕੀਤਾ ਸੀ। ਬੀਬੀ ਅਨੂਪ ਕੌਰ ਦੀ ਮਿਸਾਲ ਉਸ ਦਾ ਸਿੱਖ ਰਹੁ-ਰੀਤੀ ਨਾਲ ਪਿਆਰ ਪਰਗਟਾਉਂਦੀ ਹੈ। ਇਤਨਾ ਕੁਝ ਹੋਣ ਦੇ ਬਾਵਜੂਦ ਬਾਬਾ ਬੰਦਾ ਸਿੰਘ ਕਿਸੇ ਵੇਲੇ ਅਹੰਕਾਰ ਵਿਚ ਨਹੀਂ ਆਏ,

ਮਨਮਾਨੀ ਨਹੀਂ ਕੀਤੀ। ਸਦਾ ਹੀ ਨਿਰਮਾਣਤਾ ਵਿਚ ਰਹੇ। ਉਨ੍ਹਾਂ ਕਦੇ ਵੀ ਆਪਣੇ ਆਪ ਨੂੰ ਗੁਰੂ ਨਹੀਂ ਕਹਿਆ ਅਤੇ ਨਾ ਹੀ ਕੋਈ ਐਸਾ ਕਰਮ ਕੀਤਾ ਜਿਸ ਨਾਲ ਇਹ ਸ਼ੱਕ ਵੀ ਪੈਂਦਾ ਹੋਵੇ। ਉਨ੍ਹਾਂ ਦਾ ਥਾਂ ਥਾਂ ਭੇਜਿਆ ਹੁਕਮਨਾਮਾ ਇਸ ਗੱਲ ਦੀ ਗਵਾਹੀ ਹੈ। ਉਸ ਹੁਕਮਨਾਮੇ ਵਿਚ ਉਹ ਆਪਣੇ ਆਪ ਨੂੰ ਗੁਰੂ ਦਾ ਨਿਮਾਣਾ ਸੇਵਕ ਕਹਿੰਦੇ ਹਨ। ਉਸ ਵਿਚ ਸਪਸ਼ਟ ਲਿਖਦੇ ਹਨ, "ਜੋ ਕੋਈ ਬੰਦਾ ਸਿੰਘ ਦੀ ਖੁਸ਼ੀ ਲੈਣਾ ਚਾਹੁੰਦਾ ਹੈ ਉਹ ਸਿੱਖੀ ਰਹਿਤ ਤੇ ਅਸੂਲਾਂ ਉਤੇ ਟੁਰੇ[1]।" ਫੇਰ ਸਿੱਕੇ ਆਪਣੇ ਨਾਮ ਦੇ ਨਹੀਂ ਗੁਰੂ ਦੇ ਨਾਮ ਤੇ ਅਤੇ ਸੀਲ ਮੁਹਰਾਂ ਵੀ ਗੁਰੂ ਦੇ ਨਾਮ ਦੀਆਂ ਖੁਦਵਾਈਆਂ। 'ਦੇਗ਼, ਤੇਗ਼, ਫਤਹਿ' ਸਾਡਾ ਅਜ ਤਕ ਦਾ ਨਾਹਰਾ ਹੈ।

**ਪ੍ਰਬੰਧਕ ਦੇ ਤੌਰ ਉੱਤੇ**—ਬਾਬਾ ਬੰਦਾ ਸਿੰਘ ਜਿਥੇ ਇਕ ਚੰਗੇ ਜਰਨੈਲ, ਆਗੂ, ਧਾਰਮਕ ਲਗਨ ਵਾਲੇ, ਪਰਚਾਰਕ, ਦਰਦੀ, ਰਹਿਮ-ਦਿਲ ਸਨ, ਉਥੇ ਇਕ ਚੰਗੇ ਰਾਜ ਪ੍ਰਬੰਧਕ ਵੀ ਸਨ। ਇਸ ਵਿਚ ਕੋਈ ਸੰਦੇਹ ਨਹੀਂ ਕਿ ਬਾਬਾ ਜੀ ਦਾ ਰਾਜ ਕੁਝ ਸਾਲ ਦਾ ਰਹਿਆ, ਪਰ ਉਹ ਅਹਿਮੀਅਤ ਤੇ ਇਤਿਹਾਸ ਵਿਚ ਕਿਸੇ ਲੰਮੇਰੇ ਰਾਜ ਤੋਂ ਘਟ ਨਹੀਂ। ਨਵੀਂ ਰਾਜਧਾਨੀ 'ਮੁਖਲਿਸਪੁਰ' ਬਣਾਉਣੀ ਇਕ ਪ੍ਰਬੰਧਕ ਤੌਰ ਉਤੇ ਚੰਗਾ ਫੈਸਲਾ ਸੀ। ਫਿਰ ਲੋਹਗੜ੍ਹ ਤੇ ੫੨ ਕਿਲ੍ਹੇ ਤੇ ਰਸਤਿਆਂ ਵਿਚ ਕਿਲ੍ਹੇ ਬਨਾਉਣੇ ਦੂਰ ਦ੍ਰਿਸ਼ਟੀ ਦਾ ਪਰਗਟਾਵਾ ਹੈ।

ਬਾਬਾ ਬੰਦਾ ਸਿੰਘ ਦਾ ਸੱਭ ਤੋਂ ਵੱਡਾ ਕੰਮ ਜ਼ਮੀਨਦਾਰੀ ਨੂੰ ਖਤਮ ਕਰਨਾ ਹੈ। ਹਿੰਦੁਸਤਾਨ ਭਰ ਵਿਚ (ਸ਼ਾਇਦ ਸੰਸਾਰ ਵਿਚ) ਬੰਦਾ ਸਿੰਘ ਪਹਿਲਾ ਵਿਅਕਤੀ ਹੈ ਜਿਸ ਨੇ ਜ਼ਮੀਨਦਾਰੀ ਵਿਚ ਛੁਪੇ ਔਗੁਣਾਂ ਨੂੰ ਦੇਖਿਆ। ਔਗੁਣਾਂ ਦੀ ਜੜ੍ਹ ਉਖੇੜਨ ਦਾ ਬਾਬਾ ਬੰਦਾ ਸਿੰਘ ਨੇ ਫ਼ੈਸਲਾ ਕਰ ਲਿਆ। 'ਜ਼ਮੀਨ ਵਾਹਕ ਦੀ" ਹੈ, ਇਹ ਪਹਿਲੀ ਵਾਰੀ ਹਿੰਦੁਸਤਾਨ ਵਿਚ ਪੰਜਾਬ ਦੇ ਸੂਬੇ ਵਿਚ ਅਪਣਾਇਆ ਗਿਆ। ਜ਼ਮੀਨ ਦਾ ਜਾਇਜ਼ਾ ਲੈ ਕੇ ਸਾਰੇ ਜ਼ਮੀਨਦਾਰਾਂ ਨੂੰ ਬੇਦਖ਼ਲ ਕੀਤਾ। ੧੭੧੦ ਦੀ ਸਤੰਬਰ ਨੂੰ ਜ਼ਮੀਨਾਂ ਵਾਹਕਾਂ ਵਿਚ ਵੰਡਣ ਦਾ ਪ੍ਰਬੰਧ ਕਰ ਦਿੱਤਾ। ਉਪਜ ਵੱਧਣ ਦੇ ਨਾਲ ਨਾਲ ਕਿਸਾਨਾਂ ਸੁਰਖਿਅਤਾ ਮਹਿਸੂਸ ਕੀਤੀ। ਇਹ ਹੀ ਕਾਰਨ ਹੈ ਕਿ ਪੰਜਾਬ ਵਿਚ ਕੋਈ ਵੱਡਾ ਜ਼ਮੀਨਦਾਰ ਦੇਖਣ ਨੂੰ ਨਹੀਂ ਹੈ। ਜੇ ਕੋਈ ਦਿਸਦੇ ਹਨ ਤਾਂ ਉਹ ਵਾਹਕਾਂ ਤੋਂ ਉਠ ਕੇ ਹੀ ਜ਼ਮੀਨਾਂ ਦੇ ਮਾਲਕ ਬਣੇ। ਜਾਗੀਰਾਂ ਤੇ ਜਾਗੀਰਦਾਰ ਖ਼ਤਮ

---

1. ਹੁਕਮਨਾਮੇ ਦੇ ਸ਼ਬਦ ਇਹ ਹਨ :—

"ੴ ਫਤੇ ਦਰਸ਼ਨ

ਸਿਰੀ ਸਚੇ ਸਾਹਿਬ ਜੀ ਦਾ ਹੁਕਮ ਹੈ ਸਰਬਤ ਖ਼ਾਲਸਾ ਜਉਨਪੁਰ ਕਾ ਗੁਰੂ ਰੱਖੇਗਾ। ਗੁਰ ਗੁਰੂ ਜਪਣਾ, ਜਨਮ ਸਵਰੈਗਾ, ਤੁਸੀਂ ਸਿਰੀ ਅਕਾਲ ਪੁਰਖ ਜੀ ਕਾ ਖ਼ਾਲਸਾ ਹੋ, ਪੰਜ ਹਥਿਆਰ ਬੰਨ੍ਹਿ ਕੇ, ਹੁਕਮ ਵੇਖਦਿਆਂ ਦਰਸ਼ਨ ਆਵਣਾ, ਖ਼ਾਲਸੇ ਦੀ ਰਹਿਤ ਰਹਿਣਾ, ਭੰਗ, ਤੰਮਾਕੂ, ਹਫ਼ੀਮ, ਪੋਸਤ, ਦਾਰੂ ਅਮਲ ਕੋਈ ਨਹੀਂ ਖਾਣਾ, ਮਾਸ ਮਛਲੀ ਪਿਆਜ ਨਹੀਂ ਖਾਣਾ, ਚੋਰੀ ਜਾਰੀ ਨਹੀਂ ਕਰਨੀ। ਅਸਾਂ ਸਤਿਜੁਗ ਵਰਤਾਇਆ ਹੈ, ਆਪ ਵਿਚ ਪਿਆਰ ਕਰਨਾ ਮੇਰਾ ਹੁਕਮ ਹੈ ਜੋ ਖ਼ਾਲਸੇ ਦੀ ਰਹਿਤ ਰਹੇਗਾ ਤਿਸ ਦੀ ਗੁਰੂ ਬਹੁੜੀ ਕਰੇਗਾ। ਮਿਤੀ ਪੋਹ .੫ ਸੰਮਤ ਪਹਿਲਾ (ੳ) ਸਤਰਾਂ ਦਸ।"

(ੳ) ਸਰਹੰਦ ਨੂੰ ਜਿੱਤਣ ਦੀ ਸੰਮਤ। ਸਰਹੰਦ ਸੰਨ ੧੭੧੦ ਈ: ਵਿਚ ਜਿਤਿਆ ਸੀ। ਜਿਤੇ ਸਾਲ ਹੋ ਗਇਆ ਸੀ।

ਹੋ ਗਏ। ਇਹ ਕਦਮ ਸਦੀਆਂ ਪਹਿਲਾਂ ਉਠਾਇਆ ਕਦਮ ਹੈ। ਭਾਵੇਂ ਸਦੀਵੀ ਤੌਰ ਉਤੇ ਬੰਦਾ ਸਿੰਘ ਰਾਜ ਕਾਇਮ ਨਾ ਕਰ ਸਕੇ, ਪਰ ਸਿੱਖਾਂ ਦੀ ਸਾਂਝੀਵਾਲਤਾ ਤੇ ਗ਼ਰੀਬ ਨਾਲ ਪਿਆਰ ਪਰਗਟ ਕਰਨ ਲਈ ਜ਼ਮੀਨਦਾਰੀ ਦਾ ਖ਼ਾਤਮਾ ਇਕ ਸੁੰਦਰ ਪ੍ਰਗਟਾਵਾ ਹੈ। ਇਹ ਗੱਲ ਸਿੱਖਾਂ ਤੇ ਬੰਦਾ ਸਿੰਘ ਨੇ ਸਮਝ ਲਈ ਕਿ ਵਾਹਕ ਦੀ ਦਸ਼ਾ ਸਵਾਰਨ ਦਾ ਇਕੋ ਇਹ ਹੀ ਤਰੀਕਾ ਹੈ ਕਿ ਜ਼ਮੀਨ ਵਾਹਕ ਦੇ ਹਵਾਲੇ ਕਰ ਦਿੱਤੀ ਜਾਏ। ਆਪਣੇ ਮਕਸਦ ਵਿਚ ਪੂਰਨ ਕਾਮਯਾਬੀ ਨਾ ਮਿਲ ਸਕੀ ਇਸ ਦਾ ਕਾਰਨ ਬੰਦਾ ਸਿੰਘ ਦੀ ਪਾਲਿਸੀ ਨਹੀਂ ਸੀ ਸਗੋਂ ਸਮਾਂ ਸੀ। ਸਮਾਂ ਘਟ ਹੋਣ ਕਾਰਨ ਬੰਦਾ ਸਿੰਘ ਸਿਰਫ਼ ਨੀਹਾਂ ਭਰ ਸਕੇ ਜਾਂ ਪੂਰਨੇ ਪਾ ਸਕੇ। ਸਿੱਖ ਰਾਜ ਕਿਹੋ ਜਹਿਆ ਹੋਵੇਗਾ, ਉਸ ਦਾ ਨਕਸ਼ਾ ਉਹ ਲਕੀਰਾਂ ਸਨ ਜੋ ਬੰਦਾ ਸਿੰਘ ਨੇ ਪਾਈਆਂ। ਡਾਕਟਰ ਗੰਡਾ ਸਿੰਘ ਦੇ ਸ਼ਬਦ ਖ਼ਾਸ ਤੌਰ ਉਤੇ ਨੋਟ ਕਰਨ ਵਾਲੇ ਹਨ। ਉਹ ਲਿਖਦੇ ਹਨ, "ਇਹ ਬਾਬਾ ਬੰਦਾ ਸਿੰਘ ਦੀਆਂ ਜਿੱਤਾਂ ਦਾ ਸਦਕਾ ਹੀ ਸੀ ਕਿ ਪੰਜਾਬੀਆਂ ਨੇ ਪਹਿਲੀ ਵਾਰ ਸਦੀਆਂ ਬਾਅਦ ਆਜ਼ਾਦੀ ਦਾ ਸਵਾਦ ਚਖਿਆ। ਉਹ ਪਹਿਲੇ ਪੁਰਸ਼ ਸਨ ਜਿਨ੍ਹਾਂ ਮੁਗ਼ਲਾਂ ਦੇ ਰਾਜ ਨੂੰ ਕਰੜੀ ਸੱਟ ਮਾਰੀ। ਇਹ ਉਹ ਹੀ ਸਨ ਜਿਨ੍ਹਾਂ ਮੁਗ਼ਲਾਂ ਦੇ ਬਣੇ ਭੜ ਨੂੰ ਤੋੜ ਕੇ ਸਿੱਖਾਂ ਨੂੰ ਰਾਜ ਅਸਥਾਪਣ ਕਰਨ ਯੋਗ ਬਣਾਇਆ। ਬੇਸ਼ਕ ੪੦ ਸਾਲ ਉਪਰੰਤ ਸਿੱਖਾਂ ਲਾਹੌਰ ਤੇ ਕਬਜ਼ਾ ਕੀਤਾ ਤੇ ਸਿੰਘ ਸਾਹਿਬ ਸੁਲਤਾਨਉਲ ਕੌਮ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਪਾਤਸ਼ਾਹ ਥਾਪਿਆ ਪਰ ਇਸ ਰਾਜ ਦੀਆਂ ਨੀਹਾਂ ਬਾਬਾ ਬੰਦਾ ਸਿੰਘ ਜੀ ਰੱਖ ਗਏ ਸਨ। ਡਾਕਟਰ ਗੋਕਲ ਚੰਦ ਨਾਰੰਗ ਲਿਖਦੇ ਹਨ, "ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਬ ਦੇ ਹਲ ਵਾਹਕਾਂ ਨੂੰ ਤਲਵਾਰ ਦਾ ਧਨੀ ਬਣਾਇਆ। ਉਨ੍ਹਾਂ ਬੀਜ ਬੀਜਿਆ ਤੇ ਬੰਦਾ (ਸਿੰਘ) ਨੇ ਫ਼ਸਲ ਦੀ ਕਟਾਈ ਕੀਤੀ। ਗੁਰੂ ਜੀ ਨੇ ਅਸੂਲ ਬਣਾਏ, ਬੰਦਾ ਸਿੰਘ ਨੇ ਉਨ੍ਹਾਂ ਅਸੂਲਾਂ ਨੂੰ ਅਸਲੀ ਜਾਮਾ ਪਹਿਨਾਉਣ ਲਈ ਸਿਰ ਜਾਨ ਦੀ ਬਾਜ਼ੀ ਲਗਾ ਦਿੱਤੀ। ਗੁਰੂ ਗੋਬਿੰਦ ਸਿੰਘ ਜੀ ਨੇ ਮੁਗ਼ਲਾਂ ਦੇ ਅਜਿੱਤ ਹੋਣ ਦਾ ਭੜ ਤੋੜਿਆ ਤੇ ਬਾਬਾ ਬੰਦਾ ਸਿੰਘ ਨੇ ਮੁਗ਼ਲਾਂ ਨੂੰ ਪੰਜਾਬ ਦੀ ਧਰਤੀ ਤੋਂ (ਕੁਝ ਸਮੇਂ ਲਈ) ਮਾਰ ਮੁਕਾਇਆ।" ਲਤੀਫ਼ ਦਾ ਇਹ ਕਹਿਣਾ ਕਿ, "ਬੰਦਾ ਸਿੰਘ ਦਾ ਨਾਮ ਇੱਜ਼ਤ ਨਾਲ ਨਹੀਂ ਲਿਆ ਜਾਂਦਾ ਤੇ ਨਾ ਲਿਆ ਜਾਏਗਾ ਇਕ ਨਿਰਮੂਲ ਗੱਲ ਬਣ ਕੇ ਰਹਿ ਜਾਂਦੀ ਹੈ, ਜਦ ਸ਼ਹੀਦਾਂ ਦੀ ਲਿਸਟ ਵਿਚ ਬਾਬਾ ਜੀ ਦਾ ਨਾਮ ਉੱਘਾ ਹੈ। ਰਾਜ ਦੀਆਂ ਨੀਹਾਂ ਧਰਨ ਵਿਚ ਇਹ ਹੀ ਵਿਅਕਤੀ ਹੈ। ਜ਼ਮੀਨਦਾਰੀ ਖ਼ਤਮ ਕਰਨ ਵਾਲਾ ਉਹ ਹੀ ਬੰਦਾ ਹੈ! ਸਿੱਖ ਜਦ ਵੀ ਬੰਦਾ ਸਿੰਘ ਜੀ ਦੀ ਕਥਾ ਸੁਣਦੇ ਤੇ ਸੁਣਾਂਦੇ ਹਨ ਤਾਂ ਸ਼ਰਧਾ ਨਾਲ ਸਿਰ ਹੀ ਨਹੀਂ ਝੁਕਾਂਦੇ ਸਗੋਂ ਅਥਰੂ ਵਗਾਏ ਬਗੈਰ ਨਹੀਂ ਰਹਿ ਸਕਦੇ। ਸਿੱਖ ਰਾਜ ਦੇ ਉਸਰਈਏ ਵਿਚ ਇਨ੍ਹਾਂ ਦਾ ਨਾਮ ਪਹਿਲਾ ਹੈ। ਸਭ ਤੋਂ ਵਧ ਕੇ ਬਾਬਾ ਜੀ ਦੀ ਲਗਨ, ਇਸਤਕਲਾਲ, ਸ਼ਰਧਾ, ਸਿੱਖੀ ਸਿਦਕ ਆਉਣ ਵਾਲੀਆਂ ਨਸਲਾਂ ਲਈ ਸਦਾ ਇਕ ਚਾਨਣ ਮੁਨਾਰੇ ਦਾ ਕੰਮ ਦੇਂਦਾ ਰਹੇਗਾ।

---

## ਅਧਿਆਇ ਸਤਵਾਂ

# ਬੰਦਾ ਸਿੰਘ ਬਾਦ ਬਿਖੜਾ ਸਮਾਂ ਅਰੰਭ ਹੋ ਗਇਆ

ਬਾਬਾ ਬੰਦਾ ਸਿੰਘ ਬਹਾਦਰ ੧੯ ਜੂਨ ੧੭੧੬ ਨੂੰ ਦਿੱਲੀ ਵਿਖੇ ਫ਼ਰਖ਼ਸੀਅਰ ਦੇ ਹੁਕਮ ਨਾਲ ਤਸੀਹੇ ਦੇ ਦੇ ਕੇ ਸ਼ਹੀਦ ਕਰ ਦਿੱਤੇ ਗਏ ਸਨ। ਉਨ੍ਹਾਂ ਦੀ ਸ਼ਹਾਦਤ ਉਪਰੰਤ ਸਿੱਖ ਇਤਿਹਾਸ ਵਿਚ ਸਿੱਖਾਂ ਲਈ ਅਤਿ ਬਿਖੜਾ ਸਮਾਂ ਅਰੰਭ ਹੋਇਆ। ਉਸ ਬਿਖੜੇ ਸਮੇਂ ਜਿਸ ਹਿੰਮਤ ਨਾਲ ਸਿੱਖਾਂ ਨੇ ਟਾਕਰਾ ਕਰਦੇ ਹੋਏ ਆਪਣੇ ਆਪ ਨੂੰ ਸੰਭਾਲਿਆ ਉਹ ਇਤਿਹਾਸ ਵਿਚ ਹੈਰਾਨ ਕਰਨ ਵਾਲੀ ਯਾਦਗਾਰ ਹੈ।

**ਬਿਖੜਾ ਸਮਾਂ ਕਿਉਂ** ? ਇਤਿਹਾਸ ਇਸ ਸਮੇਂ ਨੂੰ ਬਿਖੜਾ ਤੇ ਦੁਖਾਂ ਦਾ ਭਰਿਆ ਸਮਾਂ ਇਸ ਲਈ ਗਿਣਦਾ ਹੈ, ਕਿਉਂਜੋ ਕੋਈ ਅਤਿਆਚਾਰ ਨਹੀਂ ਹੋਵੇਗਾ ਜੋ ਸਿੰਘਾਂ ਉਤੇ ੧੭੧੬ ਤੋਂ ਲੈ ਕੇ ੧੭੪੮[1] ਤਕ ਨਾ ਢਾਹਿਆ ਗਿਆ ਹੋਵੇ। ਨਿਰੇ ਅਤਿਆਚਾਰ ਹੀ ਹੁੰਦੇ ਤਾਂ ਸਿੱਖ ਸਹਾਰ ਲੈਂਦੇ ਪਰ ਆਪਸ ਦੇ ਝਗੜੇ ਵੀ ਸਾਹਮਣੇ ਆ ਗਏ। ਕਈ ਦਾਹਵਦਾਰ, ਕਈ ਫ਼ਿਰਕੇ, ਕਈ ਅਖੌਤੀ ਆਗੂਆਂ ਨੇ ਪੰਥ ਨੂੰ ਹੋਰ ਬਿਪਤਾ ਵਿਚ ਪਾ ਦਿੱਤਾ। ਇਸ ਸਮੇਂ ਨੂੰ ਬਿਖੜਾ ਕਹਿਣ ਦੇ ਕਈ ਹੋਰ ਕਾਰਨ ਇਹ ਹਨ :—

**ਪਹਿਲਾ, ਆਗੂ-ਰਹਿਤ ਹੋ ਜਾਣਾ**—ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਉਪ੍ਰੰਤ ਸਿੱਖਾਂ ਆਪਣੇ ਆਪ ਨੂੰ ਗੁਰੂ-ਰਹਿਤ ਤੇ ਆਗੂ-ਰਹਿਤ ਮਹਿਸੂਸ ਕੀਤਾ ਸੀ ਪਰ ਜਲਦੀ ਹੀ ਜਦ ਗੁਰੂ ਘਰੋਂ ਨਿਵਾਜੇ ਹੋਏ ਬਾਬਾ ਬੰਦਾ ਸਿੰਘ ਪੁਜ ਗਏ ਤਾਂ ਅਸਹਿ ਸੱਟ ਸਹਾਰਨੀ ਕੁਝ ਆਸਾਨ ਹੋ ਗਈ। ਬਾਬਾ ਬੰਦਾ ਸਿੰਘ ਨੇ ਤਕਰੀਬਨ ਅੱਠ ਸਾਲ ਆਗੂ ਦੀ ਥੁੜ੍ਹ ਨਾ ਮਹਿਸੂਸ ਹੋਣ ਦਿੱਤੀ। ਉਸ ਸਮੇਂ ਵਿਚ ਜੋ ਕੋਈ ਬਿਪਤਾ ਆਈ ਤਾਂ ਬੰਦਾ ਸਿੰਘ ਦੀ ਅਗਵਾਈ ਉਨ੍ਹਾਂ ਦੇ ਕੰਮ ਆਈ। ਸਿੱਖਾਂ ਮੱਲਾਂ ਵੀ ਮਾਰੀਆਂ, ਰਾਜ ਵੀ ਬਣਾਏ ਤੇ ਲੋਕ ਭਲਾਈ ਦੇ ਕੰਮ ਵੀ ਕੀਤੇ। ਬਾਬਾ ਬੰਦਾ ਸਿੰਘ ਦੀ ਸ਼ਹਾਦਤ ਉਪਰੰਤ ਪੂਰਨ ਤੌਰ ਉਤੇ ਸਿੱਖ ਕੌਮ ਆਗੂ ਰਹਿਤ ਹੋ ਗਈ। ਕੋਈ ਇਕ ਐਸੀ ਵਿਅਕਤੀ ਵੀ ਸਿੱਖ ਜਗਤ ਵਿਚ ਨਹੀਂ ਸੀ ਜੋ ਇਕ ਝੰਡੇ ਹੇਠਾਂ ਕੌਮ ਨੂੰ ਇਕੱਠਿਆਂ ਕਰ ਸਕਦੀ। ਕੋਈ ਇਕ ਵੀ ਆਗੂ ਐਸਾ ਨਹੀਂ ਸੀ ਜੋ ਸਾਰੀ ਕੌਮ ਦੇ ਵਿਸ਼ਵਾਸ਼ ਦਾ ਪਾਤਰ ਹੋ ਸਕਦਾ। ਭਾਈ ਮਨੀ ਸਿੰਘ ਜੀ ਜ਼ਰੂਰ ਸਨ ਪਰ ਉਹ ਦੂਰ ਦਿੱਲੀ ਸਨ ਤੇ ਨਾਲੇ ਉਹ ਧਾਰਮਕ ਆਗੂ ਦੇ ਤੌਰ ਉਤੇ ਤਾਂ ਕੰਮ ਕਰ ਸਕਦੇ ਸਨ ਪਰ ਜੰਗੀ ਜਰਨੈਲ ਦੇ ਤੌਰ ਤੇ

---

1. ਵੈਸਾਖੀ ੧੭੪੮ ਤਕ, ਜਦ ਗੁਰਮਤਾ ਪਾਸ ਕੀਤਾ ਕਿ ਜਥੇਬੰਦਕ ਤੌਰ ਉਤੇ ਹਰ ਮੁਸੀਬਤ ਦਾ ਮੁਕਾਬਲਾ ਕਰਾਂਗੇ।

ਉਹ ਸਿੱਖਾਂ ਨੂੰ ਅਗਵਾਈ ਨਹੀਂ ਸਨ ਦੇ ਸਕਦੇ। ਲੋੜ ਕਿਸੇ ਸੁਘੜ ਜਰਨੈਲ-ਆਗੂ ਦੀ ਸੀ। ਆਗੂ ਦੀ ਅਣਹੋਂਦ ਨੇ ਸਿੱਖਾਂ ਦੇ ਉਸ ਸਮੇਂ ਨੂੰ ਅਤਿ ਬਿਖੜਾ ਬਣਾ ਦਿੱਤਾ। ਕਿਧਰੇ ੧੭੩੫ ਈ: ਵਿਚ ਜਾਕੇ ਚੰਗੇ ਜਰਨੈਲਾਂ ਦੀ ਅਗਵਾਈ ਮਿਲ ਸਕੀ।

**ਦੂਸਰੇ, ਧੜੇ ਬਣ ਗਏ**—ਗੁਰਦਾਸ ਨੰਗਲ ਦੇ ਘੇਰੇ ਵੇਲੇ ਹੀ ਸਿੱਖਾਂ ਵਿਚ ਦੋ ਧੜੇ ਤੇ ਦੋ ਰਾਵਾਂ ਬਣ ਗਈਆਂ ਸਨ। ਬਾਬਾ ਬਿਨੋਦ ਸਿੰਘ ਦੇ ਗੜ੍ਹੀ ਛੱਡ ਜਾਣ ਨਾਲ ਉਹ ਪਾਟਾਂ ਪਰਪਕ ਹੋ ਗਈਆਂ, ਉਹ ਰਾਵਾਂ ਹੀ ਸਿੱਖਾਂ ਵਿਚ ਪਕੇ ਧੜੇ ਬਣਾ ਗਈਆਂ। ਜ਼ਰੂਰਤ ਤਾਂ ਇਸ ਗੱਲ ਦੀ ਸੀ ਕਿ ਬਾਬਾ ਬੰਦਾ ਸਿੰਘ ਦੀ ਸ਼ਹਾਦਤ ਉਪਰੰਤ ਉਹ ਧੜੇ ਇਕਮੁਠ ਹੋ ਕੇ ਦੁਸ਼ਮਨਾਂ ਦਾ ਟਾਕਰਾ ਕਰਦੇ ਪਰ ਗੱਲ ਇਸ ਦੇ ਉਲਟ ਹੋਈ। ਦੋਵੇਂ ਇਕ ਦੂਜੇ ਦੇ ਜਾਨ ਦੇ ਵੈਰੀ ਬਣ ਗਏ। ਦੋਵਾਂ ਆਪਣੇ ਵੱਖ ਵੱਖ ਨਾਮ ਵੀ ਰਖ ਲਏ। ਇਕ ਬੰਦਈ ਖ਼ਾਲਸਾਂ ਬਣ ਬੈਠਾ ਤੇ ਦੂਸਰਾ ਤੱਤ ਖ਼ਾਲਸਾ। ਇਕ ਦੂਜੇ ਦੇ ਖਿਲਾਫ਼ ਸਾਜ਼ਸ਼ਾਂ ਹੋਣ ਲਗੀਆਂ। ਮਾਰੋ ਮਾਰ ਵੀ ਹੋਣ ਲਗੀ। ਦਰਬਾਰ ਸਾਹਿਬ ਜਿਥੋਂ ਰੋਸ਼ਨੀ ਲੈ ਕੇ ਸਿੰਘ ਟੁਰਦੇ ਸਨ, ਉਹ ਹੀ ਇਨ੍ਹਾਂ ਧੜਿਆਂ ਦੇ ਵਿਖਾਵੇ ਦਾ ਕੇਂਦਰ ਬਣ ਗਿਆ। ਇਕਾ ਦੁੱਕਾ ਲੜਾਈ ਵੀ ਦਰਬਾਰ ਸਾਹਿਬ ਦੀਆਂ ਪਰਕ੍ਰਮਾ ਵਿਚ ਹੋਣ ਲਗੀ। ਇਹ ਹਾਲਤ ੧੭੨੧ ਈ: ਦੀ ਵੈਸਾਖੀ ਤਕ ਕਾਇਮ ਰਹੀ। ਭਾਈ ਮਨੀ ਸਿੰਘ ਦੀ ਸੂਝ ਨੇ ਇਸ ਨੂੰ ਨਿਪਟਾਦਿਆ।

**ਤੀਸਰੇ, ਦਿੱਲੀ ਦੀ ਹਕੂਮਤ ਸਖ਼ਤ ਹੱਥਾਂ ਵਿਚ**—ਬਹਾਦਰ ਸ਼ਾਹ ਸਿੱਖਾਂ ਨੂੰ ਮਿਟਾਉਣ ਵਿਚ ਕਿਸੇ ਤੋਂ ਘਟ ਨਹੀਂ ਸੀ ਪਰ ਉਹ ਆਖੀਰ ਉਮਰ ਵਿਚ 'ਬੇਖ਼ਬਰ' ਹੋ ਕੇ ਲਾਹੌਰ ਪਿਆ ਰਹਿਆ। ਉਸ ਦੇ ਮਰਨ ਉਪਰੰਤ ਜਹਾਨਦਾਰ ਸ਼ਾਹ ਨੇ ਕੁਝ ਸਮਾਂ ਰਾਜ ਸੰਭਾਲਿਆ ਪਰ ਸਯਦ ਭਰਾਵਾਂ ਨੇ ਜਹਾਨਦਾਰ ਸ਼ਾਹ ਨੂੰ ਮਾਰ ਮੁਕਾ ਕੇ ਫ਼ਰਖ਼ਸੀਅਰ ਨੂੰ ਬਾਦਸ਼ਾਹ ਬਣਾ ਦਿੱਤਾ। ਫ਼ਰਖਸੀਅਰ, ਅਜ਼ੀਮ ਉਲ-ਸ਼ਾਨ ਦਾ ਪੁੱਤਰ ਅਤੇ ਬਹਾਦਰ ਸ਼ਾਹ ਦਾ ਪੋਤਰਾ ਸੀ। ਫ਼ਰਖ਼ਸੀਅਰ ਕਟੜ ਤੁਅੱਸਬੀ ਤੇ ਸਿੱਖਾਂ ਦੇ ਵਿਰੁਧ ਸੀ। ਉਸ ਨੇ ਸਿੱਖਾਂ ਨੂੰ ਮੁਕੰਮਲ ਤੌਰ ਉਤੇ ਖ਼ਤਮ ਕਰਨ ਲਈ ਤਜਵੀਜ਼ਾਂ ਬਣਾਈਆਂ। ਆਪ ਪੂਰਾ ਦਖ਼ਲ ਦਿੱਤਾ ਤੇ ਦਿੱਲੀ ਦੀ ਪੂਰੀ ਮਦਦ ਦਾ ਯਕੀਨ ਦਿਲਵਾਇਆ। ਫ਼ਰਖ਼ਸੀਅਰ ਦੇ ਕਟੜਪੁਣੇ ਦੀਆਂ ਕਈ ਮਿਸਾਲਾਂ ਇਤਿਹਾਸਕਾਰਾਂ ਪੇਸ਼ ਕੀਤੀਆਂ ਹਨ। ਫਰਖ਼ਸੀਅਰ ਦੇ ਹੱਥਾਂ ਵਿਚ ਵਾਗ-ਡੋਰ ਹੋਣ ਨਾਲ ਸਿੱਖਾਂ ਦਾ ਤੁਰਨਾ, ਫਿਰਨਾ ਤੇ ਜਥੇਬੰਦ ਹੋਣਾ ਮੁਸ਼ਕਲ ਹੋ ਗਿਆ। ਉਸ ਨੇ ਸਿੱਖਾਂ ਦੇ ਕਤਲਿਆਮ ਦੇ ਫੁਰਮਾਨ ਜਾਰੀ ਕੀਤੇ ਤੇ ਆਪਣੇ ਹੁਕਮਾਂ ਨੂੰ ਅਮਲੀ ਜਾਮਾ ਪਹਿਨਾਣ ਲਈ ਨਵੇਂ ਤੇ ਸਿਖਲਾਏ ਗਏ ਗਵਰਨਰ ਅਤੇ ਕਮਾਂਡਰ ਭੇਜੇ।

**ਚੌਥੇ, ਪੰਜਾਬ ਅਬਦੁੱਸਮਦ ਖ਼ਾਨ ਤੇ ਜ਼ਕਰੀਆ ਖ਼ਾਨ ਦੇ ਹਵਾਲੇ ਕਰਨਾ**—ਅਬਦੁੱਸਮਦ ਖ਼ਾਨ ਤਹਿਰਾਨ ਦਾ ਤੁਰਕ ਸੀ। ਇਹ ਖ਼ਾਨਦਾਨ ਥੋੜ੍ਹਾ ਹੀ ਸਮਾਂ ਹੋਇਆ ਹਿੰਦੁਸਤਾਨ ਆਇਆ ਸੀ। ਇਹ ਕਟੜਪੁਣੇ ਵਿਚ ਆਪਣਾ ਦੂਜਾ ਨਹੀਂ ਸੀ ਰਖਦਾ। ਫ਼ਰਖ਼ਸੀਅਰ ਨੇ ਇਸ ਨੂੰ ਪੰਜਾਬ ਦਾ ਗਵਰਨਰ ਥਾਪਿਆ ਤੇ ਬਾਕੀ ਸਾਰੇ ਸੂਬੇ ਉਸ ਦੇ ਅਧੀਨ ਕੀਤੇ। ੨੨ ਫ਼ਰਵਰੀ ੧੭੧੩ ਤੋਂ ਲੈਕੇ ੧੭੨੬ ਤਕ ਉਹ ਪੰਜਾਬ ਦਾ ਪੂਰਨ ਮਾਲਕ ਰਹਿਆ। ਅਬਦੁੱਸਮਦ ਖ਼ਾਨ ਨੇ ਸਿੱਖਾਂ ਨੂੰ ਮਿਟਾਉਣ ਲਈ ਤਜਵੀਜ਼ਾਂ ਬਣਾਈਆਂ ਪਰ ਜਦ ਆਪਣੀਆਂ ਤਜਵੀਜ਼ਾਂ ਨੂੰ ਅਮਲੀ ਜਾਮਾ ਪੈਂਦੇ ਨਾ ਡਿਠਾ ਤਾਂ ਸਿੱਖਾਂ ਨੂੰ ਮਾਰ ਮੁਕਾਉਣ ਦੇ ਕੰਮ ਦੀ ਕਮਾਨ ਆਪਣੇ ਪੁੱਤਰ ਜ਼ਕਰੀਆ ਖ਼ਾਨ ਨੂੰ ਦੇ ਦਿੱਤੀ। ਜ਼ਕਰੀਆ ਖ਼ਾਨ ਦੀ ਖ਼ਾਸ

ਪਹੁੰਚ ਦਿੱਲੀ ਦਰਬਾਰ ਵਿਚ ਸੀ ਕਿਉਂਜੋ ਉਹ ਅਮੀਨ-ਉਲ-ਮਲਕ ਦਾ ਜੁਆਈ ਸੀ। ਦਿੱਲੀ ਨੇ ਦਿਲ ਖੋਲ੍ਹ ਕੇ ਜ਼ਕਰੀਆ ਖ਼ਾਨ ਦੀ ਮਦਦ ਕੀਤੀ ਤੇ ਜ਼ਕਰੀਆਂ ਖਾਨ ਨੇ ਅਤਿ ਦੇ ਜ਼ੁਲਮ ਕੀਤੇ। ਇਸੇ ਕਾਰਨ ਅਬਦੁੱਸਮਦ ਖ਼ਾਨ ਨੂੰ ਮੁਲਤਾਨ ਭੇਜ ਦਿੱਤਾ ਤੇ ੧੭੨੬ ਵਿਚ ਜ਼ਕਰੀਆ ਖ਼ਾਨ ਨੂੰ ਲਾਹੌਰ ਦਾ ਗਵਰਨਰ ਥਾਪ ਦਿੱਤਾ ਗਿਆ। ਇਸ ਦੀ ਗਵਰਨਰੀ ਸਮੇਂ ਕੋਈ ਐਸਾ ਜ਼ੁਲਮ ਨਹੀਂ ਹੋਵੇਗਾ ਜੋ ਸਿੱਖਾ ਉਤੇ ਨਾ ਕੀਤਾ ਗਿਆ[1]। ਇਸ ਨੇ 'ਫਿਰਤੂ ਜਥੇ' ਫ਼ਲਾਇੰਗ ਸਕਵੈਡ (Flying Squad) ਬਣਾ ਕੇ ਸਿੱਖਾਂ ਦੇ ਸਿਰਾਂ ਦੇ ਸ਼ਿਕਾਰ ਕਰਨ ਦੀ ਮੁਹਿੰਮ ਚਲਾਈ। ਸਖ਼ਤ ਤੋਂ ਸਖ਼ਤ ਤੇ ਕੋਝੇ ਤੋਂ ਕੋਝਾ ਫ਼ੁਰਮਾਨ ਕਢਣ ਤੋਂ ਵੀ ਜ਼ਕਰੀਆ ਖ਼ਾਨ ਨੇ ਦਰੇਗ਼ ਨਾ ਕੀਤਾ। ਸਿੱਖ "ਦੇਖੋਂ ਤੇ ਕਤਲ ਕਰੋ" ਸ਼ੂਟ ਐਟ ਸਾਈਟ (Shoot at Sight) ਇਕ ਨਿੱਕੀ ਜਿਹੀ ਮਿਸਾਲ ਹੈ।

**ਪੰਜਵੇਂ, ਸਿੱਖਾਂ ਦੇ ਸਿਰਾਂ ਦੇ ਮੁੱਲ**—ਨਾ ਸਿਰਫ਼ ਫ਼ਿਰਤੂ ਫੌਜਾਂ ਹੀ ਨਿਯਤ ਕੀਤੀਆਂ ਗਈਆਂ ਸਗੋਂ ਸਿੱਖਾਂ ਦੇ ਸਿਰਾਂ ਦੇ ਮੁਲ ਪਾਏ ਗਏ। ਸਿੱਖ ਦਾ ਪਤਾ ਦੱਸਣ ਵਾਲੇ ਨੂੰ ਦਸ ਰੁਪੈ। ਸਿਰ ਵੱਢ ਲਿਆਉਣ ਵਾਲੇ ਨੂੰ ੮੦ ਰੁਪੈ ਤੇ ਇਹ ਮੁਲ, ਲਿਖਾਰੀ ਮਸਕੀਨ ਦਾ ਕਹਿਣਾ ਹੈ ਕਿ ਵੱਧਦਾ ਘੱਟਦਾ ਰਹਿੰਦਾ ਸੀ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :—

ਦਸੈ ਜੈ ਦਸ ਦਮੜੇ ਪਾਵੈ।
ਪਦਿ ਪਚਾਸ ਲਿਆਵੈ ਸੀਸਾ।
ਮਿਲੈ ਜਾਗੀਰ ਕਾਮਵਤ ਬੀਜਾ।

ਭਾਈ ਰਤਨ ਸਿੰਘ ਜੀ ਭੰਗੂ ਦੇ ਕਥਨ ਅਨੁਸਾਰ :—

"ਦਸਣ ਵਾਲੇ ਦਸ ਰੁਪੈ, ਔ ਮਾਰਨ ਵਾਲਾ ਪਚਾਸਾ।
ਯਹ ਲਾਲਚ ਤੁਰਕਨ ਦਯੋ, ਤਬ ਬਨ ਸਿੰਘਨ ਭਯੋ ਨਾਸਾ।

ਜੇ ਕੋਈ ਸਿੱਖਾਂ ਦਾ ਘੋੜਾ ਖੋਹ ਲੈਂਦਾ ਤਾਂ ਘੋੜਾ ਉਸ ਦਾ ਹੋ ਜਾਂਦਾ ਸੀ। ਟਿਕਾਣੇ, ਛੁਪਨਗਾਹਾਂ ਸਾੜ ਦਿੱਤੀਆਂ ਸਨ। ਸਿੱਖਾਂ ਦਾ ਨਿਤ ਸ਼ਹੀਦ ਹੋਣਾ ਇਕ ਸੁਭਾਵਕ ਕਰਮ

---

1. ਕਈ ਚਰਖ (ੳ) ਕਈ ਫਾਂਸੀ ਮਾਰੇ।
ਕਈ ਤੋਪਨ ਕਈ ਛੁਰੀ ਕਟਾਰੇ।
ਕਈਅਨ ਕੇ ਸਿਰ ਮੁੰਗਲੀ ਕਟੇ।
ਕਈ ਤੋਬੇ ਕਈ ਘਸੀਟਸ ਸਿਟੇ।
ਦਬੇ, ਕਟੇ ਬੰਦੂਖਨ ਦੇਹ ਮਾਰ।
ਕੌਨ ਗਨੈ ਜੋ ਮਾਰੇ ਹਜ਼ਾਰ।
ਪਾਤ ਪਾਤ ਕਈ ਪਕੜ।
ਸਾਥ ਤੇਗਨ ਨੇ ਸੀਸ ਉਡਵਾਏ।
ਕਿਸੈ ਹਥ ਕਿਸੈ ਟੰਗ ਕਟਵਾਇ।
ਅਖ ਕਢ ਕਿਸੈ ਖਲ ਕਢਵਾਇ।
ਕੇਸਨ ਵਾਲੇ ਜੇਕਰ ਹੋਈ।
ਬਾਲ ਬਿਰਧ ਲਭ ਛਡੇ ਨ ਕੋਈ।

(ੳ) ਚਰਖੜੀ ਚਾੜ੍ਹੇ।

ਬਣ ਗਿਆ ਸੀ।

ਸਿੰਘਨ ਪੈ ਗੜ, ਨਹਿ ਹੁਤੇ, ਜਿਤਕੀ ਓਟ ਲੜਾਇ
ਉੱਠ ਨਠ ਰੋਹੀ ਮਧ ਛਿਪਨਿ ਕੈ ਖਹਨ ਪਤਨ ਮਾਹਿ।'

ਸਿੱਖ ਨਾਲ ਸੰਬੰਧ ਰੱਖਣ ਵਾਲੇ, ਮਦਦ ਕਰਨ ਵਾਲੇ, ਪਨਾਹ ਦੇਣ ਵਾਲੇ ਨੂੰ ਸਖਤ ਤੋਂ ਸਖਤ ਸਜ਼ਾਵਾਂ ਸੁਣਾਈਆਂ ਗਈਆਂ।

**ਛੇਵੇਂ, ਸਿਰ ਕਢ ਹਿੰਦੂਆਂ ਦਾ ਖ਼ੁਦਗਰਜ਼ ਹੋ ਕੇ ਵਿਰੋਧੀ ਦਲਾਂ ਨਾਲ ਮਿਲਣਾ**—ਨਿਰੋਲ ਮੁਸਲਮਾਨ ਹੀ ਸਿੱਖਾਂ ਦਾ ਵਿਰੋਧ ਨਹੀਂ ਕਿਸਨ ਕਰ ਰਹੇ ਸਗੋਂ ਸਿਰਕਢ ਹਿੰਦੂ ਚੌਧਰੀ ਦੁਸ਼ਮਨਾਂ ਦੀਆਂ ਸਫਾਂ ਨਾਲ ਮਿਲ ਕੇ ਮੁਹਰੀ ਬਣੇ ਹੋਏ ਸਨ। ਕੁਝ ਹਿੰਦੂ ਖੁੱਦਗਰਜ਼ੀ ਕਾਰਨ, ਕੁਝ ਡਰ ਕੇ ਤੇ ਕੁਝ ਆਪਣਾ ਜ਼ਾਤੀ ਗੁਸਾ ਕੱਢਣ ਲਈ ਸਿੱਖਾਂ ਨੂੰ ਮੁਕਾਉਣ ਦੇ ਆਹਰੇ ਲਗ ਗਏ। ਭਾਵੇਂ ਅਰੰਭ ਵਿਚ ਉਹ ਹੀ ਮਦਦ ਦੇ ਕੇ ਬਚਾਂਦੇ ਸਨ। ਵਿਰੋਧ ਕਰਨ ਵਾਲਿਆਂ ਦਾ ਮੋਢੀ ਨਿਰੰਜਨ ਦਾਸ[1] ਹਿੰਦਾਲੀਆ ਸੀ। ਇਸ ਦਾ ਟਿਕਾਣਾ ਜੰਡਿਆਲਾ ਵਿਚ ਸੀ। ਅੰਮ੍ਰਿਤਸਰ ਦੇ ਲਾਗੇ ਹੋਣ ਕਾਰਨ ਇਹ ਇਕ ਚੰਗਾ ਹਥ-ਠੋਕਾ ਸਾਬਤ ਹੋਇਆ। ਕੋਈ ਹੀ ਨਿਕੀ ਮੋਟੀ ਮੁਹਿੰਮ ਹੋਵੇਗੀ ਜਿਸ ਵਿਚ ਇਸ ਨੇ ਜ਼ਾਤੀ ਵੈਰ ਨਾ ਲਿੰਆ। ਚੋਧਰੀ ਦੇ ਪਟੀ, ਸਾਹਿਬ ਰਾਇ, ਚੂਹੜ ਮਲ, ਲਾਹੌਰ ਦੇ ਦਿਵਾਨ ਜਸਪਤ ਰਾਇ, ਲਖਪਤ ਰਾਇ, ਹਕੂਮਤ ਦਾ ਮੁਹਰਾ ਬਣ ਕੇ ਸਿੱਖਾਂ ਨੂੰ ਮੁਕਾਉਣ ਵਿਚ ਲਗੇ ਹੋਏ ਸਨ।

**ਸਤਵੇਂ, ਅੰਮ੍ਰਿਤਸਰ ਇਕੱਠ ਕਰਨ ਦੀ ਮਨਾਹੀ**—ਗੁਰੂ ਰਾਮਦਾਸ ਜੀ ਨੇ ਬਖ਼ਸ਼ਸ਼ ਕਰਦੇ ਹੋਏ ਸਿਖਾਂ ਨੂੰ ਕੇਂਦਰ ਬਖ਼ਸ਼ਿਆ ਸੀ। ਸ੍ਰੀ ਅੰਮ੍ਰਿਤਸਰ ਸਿੱਖ ਇਕੱਠਿਆਂ ਹੋ ਕੇ ਗੁਰਮਤੇ ਸੋਧਦੇ ਤੇ ਭਵਿੱਖ ਲਈ ਸੋਚਦੇ ਸਨ। ਗੁਰੂ ਗੋਬਿੰਦ ਸਿੰਘ ਜੀ ਉਪਰੰਤ ਤਾਂ ਰੌਸ਼ਨੀ ਹੀ ਅੰਮ੍ਰਿਤਸਰ ਦੀ ਰਹਿ ਗਈ ਸੀ। ਬਾਬਾ ਬੰਦਾ ਸਿੰਘ ਅੰਮ੍ਰਿਤਸਰ ਦੇ ਪਾਸ ਕੀਤੇ ਗੁਰਮਤਿਆਂ ਨੂੰ ਸਤਿਕਾਰਦਾ ਸੀ। ਦੀਵਾਲੀ ਤੇ ਵੈਸਾਖੀ ਨੂੰ ਇਕੱਠ ਹੁੰਦੇ ਸਨ। ਜ਼ਕਰੀਆ ਖ਼ਾਨ ਨੇ ਹੁਕਮਨ ਇਕੱਠ ਕਰਨੇ ਬੰਦ ਕਰ ਦਿੱਤੇ ਸਨ। ਸਿਖ ਪਾਬੰਦੀਆਂ ਦੇ ਬਾਵਜੂਦ ਦਰਸ਼ਨ ਇਸ਼ਨਾਨ ਤਾਂ ਕਰ ਆਉਂਦੇ ਸਨ ਪਰ ਇਕ ਦੂਜੇ ਨਾਲ ਵਾਪਰ ਰਹੀ ਹਾਲਤ ਤੋਂ ਅਣਜਾਨ ਹੀ ਰਹਿੰਦੇ ਸਨ। ਕਾਹਨੂਵਾਨ ਦੇ ਛੰਬਾਂ ਵਿਚ ਟਿਕੇ ਸਿੰਘ ਨਹੀਂ ਸਨ ਜਾਣਦੇ ਕਿ ਲੱਖੀ ਜੰਗਲ ਕੀ ਵਾਪਰ ਰਹਿਆ ਹੈ। ਕੇਂਦਰ ਸੀ ਪਰ ਉਸ ਨਾਲ ਜੁੜਨਾ ਅਸੰਭਵ ਬਣਾ ਦਿੱਤਾ ਗਿਆ ਸੀ। ਭਾਈ ਮਨੀ ਸਿੰਘ ਜੀ ਕੋਸ਼ਸ਼ ਤਾਂ ਕਰਦੇ ਸਨ ਕਿ ਇਕੱਠ ਹੋ ਜਾਣ ਪਰ ਉਹ ਕਾਮਯਾਬ ਨਾ ਹੋਏ। ਉਨ੍ਹਾਂ ਮਾਤਾ ਸੁੰਦਰੀ ਜੀ ਦੇ ਨਾਮ ਦਿੱਲੀ ਵਿਖੇ

---

1. ਨਰਿੰਜਨ ਦਾਸ ਜੰਡਿਆਲਵੀ ਬਾਬਾ ਹਿੰਦਾਲ ਦੇ ਖਾਨਦਾਨ ਵਿਚੋਂ ਸਨ। ਬਾਬਾ ਹਿੰਦਾਲ ਗੁਰੂ ਅਮਰ ਦਾਸ ਜੀ ਦੇ ਅਨਨ ਸੇਵਕ ਸਿੱਖ ਸਨ। ਗੁਰੂ ਜੀ ਨੇ ਖੁਸ਼ ਹੋਕੇ ਮੰਜੀ ਸਾਹਿਬ ਦੀ ਬਖਸ਼ਸ਼ ਕੀਤੀ ਸੀ। ਉਸ ਦੇ ਪੋਤਰੇ ਬਿਧੀ ਚੰਦ ਨੇ ਆਪਣੇ ਸੰਬੰਧ ਇਕ 'ਬਾਜ਼ਾਰੀ ਔਰਤ' ਨਾਲ ਕਰ ਲਏ। ਸਿੱਖਾਂ ਬੁਰਾ ਮਨਾਇਆ ਤੇ ਇਸ ਕੋਲੋਂ 'ਮਸੰਦ' ਪਦ ਖੋਹ ਲਿਆ ਗਿਆ। ਇਸ ਨੇ 'ਜਨਮ ਸਾਖੀ' ਨੂੰ ਵਿਗਾੜਿਆ ਤੇ ਗੁਰੂ ਨਾਨਕ ਦੇਵ ਜੀ ਉਤੇ ਵੀ ਊਜਾਂ ਲਗਾਈਆਂ। ਬਿਪਤਾ ਸਮੇਂ ਜ਼ਕਰੀਆਂ ਖ਼ਾਨ ਨਾਲ ਮਿਲ ਕ ਸਿੱਖਾਂ ਨੂੰ ਮਾਰਨ ਵਿਚ ਇਹ ਅਗੇ ਹੋ ਗਿਆ।

ਚਿੱਠੀ[1] ਲਿਖ ਕੇ ਸਿੱਖਾਂ ਦੀ ਦੁਰਦਸ਼ਾ ਦਾ ਜ਼ਿਕਰ ਕੀਤਾ ਹੈ ।

**ਅੱਠਵੇਂ, ਕਈ ਦਾਹਵੇਦਾਰ, ਗੁਰੂ ਤੇ ਜਾਨਸ਼ੀਨ ਬਣ ਗਏ**—ਗੁਰੂ ਗੋਬਿੰਦ ਸਿੰਘ ਜੀ ਨੇ ਦੂਰ ਦ੍ਰਿਸ਼ਟੀ ਤੋਂ ਕੰਮ ਲੈਂਦੇ ਹੋਏ ਸ਼ਖ਼ਸੀ ਗੁਰਗੱਦੀ ਸੰਕੋਚ ਲਈ ਸੀ । ਅਸੂਲਾਂ ਉਤੇ ਜਥੇਬੰਦੀ ਖੜੀ ਕਰ ਦਿੱਤੀ ਸੀ । "ਗੁਰੂ ਗ੍ਰੰਥ ਦੀ ਤਾਬਿਆ ਗੁਰੂ ਪੰਥ ਹੀ ਅਸਲ ਗੁਰੂ ਹੈ" ਆਖ ਕੇ ਸਿੱਖਾਂ ਨੂੰ ਦੁਚਿਤੇ ਪਨ ਵਿਚੋਂ ਕਢਿਆ ਸੀ । ਸਿੱਖਾਂ ਨੇ ਇਸ ਅਸੂਲ ਨੂੰ ਸਵੀਕਾਰ ਕਰਦੇ ਹੋਏ ਗੁਰੂ ਗ੍ਰੰਥ ਸਾਹਿਬ ਅਗੇ ਸਿਰ ਝੁਕਾਇਆ ਸੀ ਜਿਸ ਦੀ ਗਵਾਹੀ ਉਹ ਦੋਹਿਰਾ[2] ਹੈ ਜੋ ਅੱਜ ਤਕ ਦੀਵਾਨ ਦੀ ਸਮਾਪਤੀ ਪਿੱਛੋਂ ਪੜ੍ਹਿਆ ਜਾਂਦਾ ਹੈ । ਪਰ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾ ਜਾਣ ਉਪਰੰਤ ਕਈ ਦੰਭੀਆਂ ਨੇ ਆਪਣੇ ਆਪ ਨੂੰ ਗੁਰੂ ਪ੍ਰਸਿੱਧ ਕਰ ਦਿੱਤਾ । ਗੁਰੂ ਜੀ ਦੇ ਹੁਕਮ ਘਰ ਘਰ ਅਜੇ ਨਹੀਂ ਸਨ ਪੁਜੇ । ਦੰਭੀਆਂ ਵਿਚੋਂ ਕਈਆਂ ਨੇ ਆਪਣਾ ਜਾਲ ਵਿਛਾ ਲਿਆ । ਗੁਲਾਬ ਰਾਇ[3], ਗੁਰੂ ਗੋਬਿੰਦ ਸਿੰਘ ਜੀ ਦੀ ਗੱਦੀ ਉੱਪਰ ਬੈਠ ਗਿਆ । ਇਸੇ ਤਰ੍ਹਾਂ ਖੜਕ ਸਿੰਘ[4] ਨੇ ਇਹ ਪਰਚਾਰ ਕਰਨਾ ਸ਼ੁਰੂ ਕਰ ਦਿੱਤਾ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਬਾਹਦ ਸਿਖ ਸੰਗਤਾਂ 'ਵਿਧਵਾ' ਹੋ ਗਈਆਂ ਹਨ ਕਿਉਂ ਜੋ ਗੁਰ-ਪਤੀ ਨਹੀਂ ਰਹਿਆ ਹੈ । ਉਸ ਗੁਰੂ ਚਰਨ ਪਹੁਲ ਵੀ ਦੇਣੀ ਸ਼ੁਰੂ ਕਰ ਦਿੱਤੀ । ਖ਼ਾਲਸੇ ਨਾਲ ਲੜਾਈਆ ਵੀ ਹੋਣ ਲਗੀਆਂ । ਹਿੰਦਾਲੀਏ ਵੀ ਗੁਰੂ ਬਣ ਬੈਠੇ । ਅਜੀਤ ਸਿੰਘ (ਜਿਸ ਨੂੰ ਮਾਤਾ ਸੁੰਦਰੀ ਜੀ ਨੇ ਪਾਲਿਆ ਸੀ) ਨੇ ਵੀ ਗੁਰੂ ਬਣਨ ਲਈ ਹੱਥ ਪੈਰ ਮਾਰਨੇ ਅਰੰਭੇ । ਉਸ ਦੇ ਪੁੱਤਰ ਹਥੀ ਸਿੰਘ ਨੇ ਵੀ ਗੁਰੂ ਹੋਣ ਦਾ ਦਾਹਵਾ ਕੀਤਾ ।

---

1. ਦੇਸ ਵਿਚ ਖਾਲਸੇ ਕਾ ਬਲ ਛੁਟਿ ਗਇਆ ਹੈ, ਸਿੰਘ ਪਰਬਤਾਂ ਬਨਾਂ ਵਿਚ ਜਾਇ ਬਸੇ ਹੈਨਿ । ਮਲੇਛ ਕੀ ਦੇਸ ਮੇਂ ਦੋਹੀ ਹੈ । ਬਸਤੀ ਮੇ ਬਾਲਕ ਜਵਾਂ, ਇਸਤ੍ਰੀ ਸਲਾਮਤ ਨਹੀ, ਮੁਛ ਮੁਛ ਕਰਿ ਮਾਰਦੇ ਹੈਂ । ਗੁਰੂ ਦਰੋਹੀ ਭੀ ਉਨ੍ਹਾਂ ਦੇ ਸੰਗੁ ਮਿਲਿ ਗਏ ਹੈਨਿ । ਹਿੰਦਾਲੀਏ ਮਿਲ ਕਰ ਮੁਕਬਰੀ ਕਰਦੇ ਹੈਨਿ । ਸਭ ਚਕ (ਅੰਮ੍ਰਿਤਸਰ) ਛੋੜ ਗਏ ਹੈਨਿ । ਮੁਤਸਦੀ ਭਾਗ ਗਏ ਹਨ ।

2. ਆਗਿਆ ਭਈ ਅਕਾਲ ਕੀ ਤਬੈ ਚਲਾਓ ਪੰਥ ।
   ਸਭ ਸਿਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ ।
   ਗੁਰੂ ਗ੍ਰੰਥ ਜੀ ਮਾਨਿਓ ਪਰਗਟ ਗੁਰਾਂ ਦੀ ਦੇਹ ।
   ਜੋ ਪ੍ਰਭ ਕੋ ਮਿਲਬੋ ਚਹੈਂ, ਖੋਜ ਸ਼ਬਦ ਮੈ ਲੇਹ ।

3. ਗੁਰੂ ਗੋਬਿੰਦ ਸਿੰਘ ਜੀ ਨੇ ਜਦ ਅਨੰਦਪੁਰ ਛਡਿਆ ਤਾਂ ਗੁਰਦੁਆਰਿਆਂ ਦੀ ਹਫ਼ਾਜ਼ਤ ਦਾ ਕੰਮ ਭਾਈ ਗੁਰਬਖ਼ਸ਼ ਸਿੰਘ ਨੂੰ ਸੌਂਪ ਆਏ । ਇਹ ਗ਼ਰੀਬ ਸਿੱਖ ਸੀ । ਇਸ ਨੇ ਭੇਟਾ ਲਈ ਗੁੜ ਦੀ ਭੇਲੀ ਆਂਦੀ । ਸ਼ਰਮ ਆਵੇ ਤੇ ਉਹ ਭੇਟ ਨਾ ਕਰੇ । ਗੁਰੂ ਜੀ ਨੇ ਆਪ ਮੰਗ ਕੇ ਲਈ ਤੇ ਸਵੀਕਾਰ ਕਰਦੇ ਹੋਏ ਗੰਗੋ ਗ਼ਰੀਬ ਨਹੀਂ 'ਗੰਗੋ ਸ਼ਾਹ' ਕਹਿਆ' । ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾ ਜਾਉਣ ਉਪਰੰਤ ਮਹਲਾਂ ਤੇ ਗੁਰਦੁਆਰਿਆਂ ਉਤੇ ਕਬਜ਼ਾ ਕਰਨ ਲਈ ਗੁਲਾਬ ਰਾਇ ਨੇ ਆਪਣੇ ਆਪ ਨੂੰ ਗੁਰੂ ਪ੍ਰਸਿੱਧ ਕਰ ਦਿੱਤਾ । ਗੁਲਾਬ ਰਾਇ ਗੁਰੂ ਤੇਗ਼ ਬਹਾਦਰ ਜੀ ਦੇ ਭਰਾ ਬਾਬਾ ਸੂਰਜ ਮਲ ਦਾ ਪੁਤਰ ਸੀ । ਉਸ ਵੱਖ ਕਿਸਮ ਦਾ ਅੰਮ੍ਰਿਤ ਵੀ ਛਕਾਉਣਾ ਅਰੰਭ ਕਰ ਦਿੱਤਾ ਤੇ ਸੇਵਕਾਂ ਨੂੰ ਗੁਲਾਬ ਰਾਈਏ ਕਹਿਣ ਲੱਗਾ ।

4. ਇਹ ਗੰਗੂ ਸ਼ਾਹੀਏ ਕਹਿਲਾਂਦੇ ਸਨ । ਗੁਰੂ ਅਮਰਦਾਸ ਜੀ ਨੇ ਭਾਈ ਗੰਗੂ ਜੀ ਨੂੰ ਬਖ਼ਸ਼ਸ਼ ਦੇ ਕੇ ਨਿਵਾਜ਼ਿਆ ਸੀ । ਇਹ ਖੜਕ ਸਿੰਘ ਉਸ ਦੀ ਸੰਤਾਨ ਵਿਚੋਂ ਸੀ ।

ਇਸੇ ਤਰ੍ਹਾਂ ਮੀਣੇ[1], ਧੀਰਮਲੀਏ[2] ਤੇ ਰਾਮਰਾਈਏ[3] ਅਗੇ ਹੀ ਮੈਦਾਨ ਵਿਚ ਸਨ, ਜੋ ਕਈ ਸਾਲਾਂ ਤੋਂ ਸਿੱਖਾਂ ਨੂੰ ਗੁਮਰਾਹ ਕਰ ਰਹੇ ਸਨ। ਇਸ ਬਿਖੜੇ ਸਮੇਂ ਨੂੰ ਇਨ੍ਹਾਂ ਸਾਰਿਆਂ ਰਲ ਕੇ ਹੋਰ ਬਿਖੜਾ ਬਣਾ ਦਿੱਤਾ।

**ਨਵੇਂ, ਪਰਚਾਰ ਦਾ ਕੰਮ ਰੁਕ ਗਿਆ**—ਸਿੱਖ ਧਰਮ ਇਕ ਪਰਚਾਰਕ ਧਰਮ ਹੈ। ਨਿਤ ਦੀਆਂ ਸ਼ਹੀਦੀਆਂ ਤੇ ਬਿਖੇੜੇ ਇਤਨੇ ਸਨ ਕਿ ਪਰਚਾਰ ਵਲ ਧਿਆਨ ਦੇਣਾ ਕਠਨ ਸੀ। ਸਿਰਫ ਜਜ਼ਬੇ ਤੇ ਜੋਸ਼ ਵਿਚ ਲੋਕੀ ਸਿੱਖੀ ਅਪਣਾ ਰਹੇ ਸਨ। ਭਾਵੇਂ ਉਦਾਸੀ ਹਿੱਸਾ ਪਾ ਰਹੇ ਸਨ ਪਰ ਉਹ ਇਤਨਾ ਥੋੜ੍ਹਾ ਸੀ ਕਿ ਸ਼ਹਾਦਤਾਂ ਜ਼ਿਆਦਾ ਸਨ ਤੇ ਸਿੱਖੀ ਘੱਟ ਅਪਣਾਈ ਜਾ ਰਹੀ ਸੀ। ਇੰਝ ਪਰਤੀਤ ਹੋਣ ਲਗ ਪਿਆ ਸੀ ਕਿ ਇਸ ਗੁਰੂ ਨਾਨਕ ਦਾ ਲਗਾਇਆ ਬੂਟਾ ਤੇ ਗੁਰੂ ਗੋਬਿੰਦ ਸਿੰਘ ਦਾ ਪਾਲਿਆ ਬਿਰਛ ਜੜ੍ਹੋਂ ਵੱਢਿਆ ਗਿਆ ਹੈ, ਪਰ ਇਹ ਸੱਭ ਸਮੇਂ ਨੇ ਨਿਰਮੂਲ ਸਾਬਤ ਕੀਤਾ। ਜਦ ਸਿੱਖ ਥੋੜੇ ਸਮੇਂ ਵਿਚ ਹੀ ਪੰਜਾਬ ਤੇ ਫਿਰ ਹਿੰਦੁਸਤਾਨ ਵਿਚ ਤੀਸਰੀ ਤਾਕਤ ਬਣੇ। ਹਰ ਦੁਖ, ਭੁਖ, ਗਰੀਬੀ ਕੈਦ, ਜੁਧ, ਜੰਗ ਤੇ ਸ਼ਹੀਦੀ ਸਿੰਘਾਂ ਸਿਰ ਤੇ ਝਲੀ। ਤਲਵਾਰਾਂ, ਰੰਬੀਆਂ ਅਤੇ ਚਰਖੜੀਆਂ ਹੇਠਾਂ ਸ਼ਹਾਦਤਾਂ ਪਾ ਕੇ ਵੀ ਸਿੱਖੀ ਨਿਭਾਹੀ। ਉਹ ਇਕੱਠੇ ਵੀ ਲੜੇ ਤੇ ਇਕੱਲਿਆਂ ਇਕੱਲਿਆਂ ਵੀ। ਉਨ੍ਹਾਂ ਸਿੱਖੀ ਨੂੰ ਲਾਜ ਨ ਲਗਣ ਦਿੱਤੀ। ਮੈਲਕਮ ਦੇ ਹੀ ਸ਼ਬਦਾਂ ਵਿਚ ਉਸ ਭਿਆਨਕ ਸਮੇਂ ਸਿੱਖਾਂ ਜਿਤਨੀਆਂ ਸਟਾਂ ਖਾਧੀਆਂ, ਉਤਨੇ ਜ਼ਿਆਦਾ ਉਹ ਚੜ੍ਹਦੀ ਕਲਾਂ ਵਿਚ ਗਏ। ਪੰਜਾਬ ਦੇ ਖੇਲ ਦੇ ਮੈਦਾਨ ਵਿਚ ਸਿੱਖਾਂ ਦੀ ਕੌਮ ਉਸ ਗੇਂਦ ਵਾਂਗ ਸੀ, ਜਿਸ ਨੂੰ ਬੇਸ਼ਕ ਸਭ ਪਾਸਿਓਂ ਠੁਡੇ ਪੈ ਰਹ ਹੋਣ ਪਰ ਉਹ ਸਦਾ ਆਸਮਾਨ ਵਲ ਉਛੱਲਦੀ ਜਾ ਰਹੀ ਹੋਵੇ। ਇਹ ਸਭ ਕਿਸ ਤਰ੍ਹਾਂ ਹੋਇਆ ਇਸ ਦਾ ਜੁਆਬ ਇਤਿਹਾਸਕਾਰਾਂ ਲਭਣ ਅਤੇ ਦੇਣ ਦੀ ਕੋਸ਼ਿਸ਼ ਕੀਤੀ ਹੈ।

## ਬਿਖੜੇ ਸਮੇਂ ਨਾ ਮਿਟਣ ਦੇ ਕਾਰਨ

ਜੇ ਬਿਖੜਾ ਸਮਾਂ ਆਪਣੇ ਜੋਬਨ ਉਤੇ ਸੀ ਤਾਂ ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਸਿੱਖੀ ਆਚਰਨ, ਜਵਾਨਮਰਦੀ ਤੇ ਚੜ੍ਹਦੀ ਕਲਾ ਵੀ ਸਿਖਰ ਉਤੇ ਸੀ। ਸਿੱਖਾਂ ਨੇ ਡੱਟ ਕੇ ਮੁਸੀਬਤਾਂ ਦਾ ਮੁਕਾਬਲਾ ਕੀਤਾ ਤੇ ਸਫਲ ਹੋ ਕੇ ਨਿਕਲੇ। ਬਿਖੜਾ ਸਮਾਂ ੧੭੪੮ ਦੀ ਵੈਸਾਖੀ ਤਕ ਲਿਖਿਆ ਹੈ ਕਿਉਂਜੋ ਇਸ ਉਪਰੰਤ ਸਿੱਖ ਇਤਨੇ ਮਜ਼ਬੂਤ ਹੋ ਗਏ ਸਨ ਕਿ ਵੱਡੀ ਤੋਂ ਵੱਡੀ ਤਾਕਤ ਨਾਲ ਟਾਕਰਾ ਕਰਨ ਯੋਗ ਹੋ ਗਏ ਸਨ। ਅਸਲ ਗੱਲ ਤਾਂ ਇਹ ਹੈ ਕਿ ਉਹ ਖ਼ਤਰਾ ਮੁਲ ਲੈਣ ਲਈ ਪਹਿਲ ਵੀ ਕਰਨ ਲਗ ਪਏ ਸਨ। ੨੯ ਮਾਰਚ ੧੭੪੮ ਦੀ ਵੈਸਾਖੀ ਨੂੰ ਪਾਸ ਕੀਤਾ ਗੁਰਮਤਾ ਇਸ ਗੱਲ ਦਾ ਸੂਚਕ ਹੈ[1]। ਸਿੱਖ ਬਿਖੜੇ ਸਮੇਂ ਕਿਉਂ ਨਾ ਮਿਟੇ ਅਤੇ ਕਾਮਯਾਬ ਕਿਵੇਂ ਹੋਏ ਉਸ ਦੇ ਕਾਰਨਾਂ ਨੂੰ ਗਹੁ ਨਾਲ ਦੇਖਣ

1. ਬਾਬਾ ਪ੍ਰਿਥੀ ਚੰਦ ਦੀ ਸੰਤਾਨ, ਪ੍ਰਿਥੀ ਚੰਦ ਗੁਰੂ ਅਰਜਨ ਦੇਵ ਜੀ ਦੇ ਵਡੇ ਭਰਾ ਸਨ। ਇਨ੍ਹਾਂ ਦੀਆਂ ਕਰਤੂਤਾਂ ਕਰ ਕੇ ਮੀਣੇ ਕਹਿਆ ਜਾਂਦਾ ਸੀ।

2. ਗੁਰੂ ਹਰਿਗੋਬਿੰਦ ਦੇ ਪੁਤਰ ਧੀਰਮਲ ਦੀ ਔਲਾਦ।

3. ਗੁਰੂ ਹਰਿ ਰਾਇ ਦੇ ਪੁਤਰ ਰਾਮਰਾਇ ਦੀ ਸੰਤਾਨ। ਬਾਬਾ ਰਾਮਰਾਇ ਨੂੰ ਗੁਰੂ ਹਰਿਰਾਇ ਨੇ ਮੱਥੇ ਨਾ ਲਗਾਉਣ ਦਾ ਹੁਕਮ ਦਿੱਤਾ ਸੀ।

ਦੀ ਲੋੜ ਹੈ। ਮੁਖ ਕਾਰਨ ਹੇਠ ਲਿਖੇ ਸਨ :—

**੧. ਗੁਰ ਵਿਸ਼ਵਾਸ**—ਸਿੱਖੀ ਦਾ ਧੁਰਾ ਹੀ ਵਿਸ਼ਵਾਸ ਹੈ। ਸਿਖ ਦਾ ਗੁਰੂ ਨਾਲ ਪਿਆਰ ਤੇ ਸ਼ਰਧਾ ਆਖ਼ਰਾਂ ਦੀ ਹੈ। ਕਨਿੰਘਮ ਦਾ ਕਹਿਣਾ ਹੈ ਕਿ ਉਸ ਬਿਖੜੇ ਸਮੇਂ ਜੋ ਕੋਈ ਚੀਜ਼ ਉਨ੍ਹਾਂ ਨੂੰ ਇਕੱਠਿਆਂ ਰਖ ਰਹੀ ਸੀ ਤਾਂ ਉਹ ਵਿਸ਼ਵਾਸ਼ ਤੇ ਜਜ਼ਬਾ ਸੀ : ਸਿੱਖਾਂ ਨੂੰ ਇਕੱਠੇ ਕਰਨ ਵਿਚ ਇੱਕੋ ਵਿਸ਼ਵਾਸ ਹੀ ਸੀ ਜੋ ਕੰਮ ਕਰ ਰਹਿਆ ਸੀ। ਸਿੱਖਾਂ ਨੂੰ ਯਕੀਨ ਸੀ ਕਿ ਜਦ ਉਨ੍ਹਾਂ ਦਾ ਗੁਰੂ 'ਰਾਜ ਕਰੇਗਾ ਖਾਲਸਾ' ਦਾ ਹੁਕਮ ਦੇ ਗਏ ਹਨ ਤਾਂ ਇਹ ਸੱਚ ਹੋ ਕੇ ਹੀ ਰਹਿਣਾ ਹੈ। ਸਿਰਫ਼ ਸਮਾਂ ਹੀ ਹੈ ਜੋ 'ਰਾਜ' ਨੂੰ ਰੋਕ ਰਹਿਆ ਹੈ।[1]ਸਮੇਂ ਦਾ ਡੱਟ ਕੇ ਮੁਕਾਬਲਾ ਕਰਨਾ ਹੀ ਬਹਾਦਰੀ ਹੈ ਤੇ ਸਮੇਂ ਅਗੇ ਢਹਿ ਢੇਰੀ ਹੋ ਜਾਣਾ ਕਾਇਰਤਾ ਹੈ। ਸਮਾਂ ਹਸ ਕੇ ਕਟਣਾ ਚਾਹੀਦਾ ਹੈ। ਦੁਖ ਹੀ ਦਾਰੂ ਬਣਦਾ ਹੈ ਤੇ ਮੁਸੀਬਤ ਨੂੰ ਹਸ ਕੇ ਸਹਾਰਨਾ ਚਾਹੀਦਾ ਹੈ।

**੨. ਚੜ੍ਹਦੀ ਕਲਾ**—ਗੁਰੂ ਰਾਮਦਾਸ ਜੀ "ਦੁਖ ਵਿਚ ਸੁਖ ਮਨਾਈ" ਸਿੱਖਾਂ ਨੂੰ ਦ੍ਰਿੜ੍ਹ ਕਰਾ ਗਏ ਸਨ। ਗੁਰੂ ਅਰਜਨ ਅਤੇ ਗੁਰੂ ਤੇਗ ਬਹਾਦਰ ਜੀ ਨੇ ਕੁਰਬਾਨੀਆਂ ਦੇ ਕੇ ਇਸ ਨੂੰ ਮੂਰਤੀਮਾਨ ਕੀਤਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਇਕ ਅਸਚਰਜ ਮਈ ਨਾਅਰਾ 'ਸਰਬ ਕਾਲ, ਸਰਬ ਠੌਰ ਏਕ ਹੀ ਲਗਤ ਹੋ' ਦਿਤਾ ਸੀ। ਸਿੱਖ ਨੇ ਸਮਾਂ ਤੇ ਅਸਥਾਨ (Time and space) ਦੋਵੇਂ ਹੀ ਜਿਤ ਲਏ ਸਨ। ਸੰਸਾਰ ਇਨ੍ਹਾਂ ਦੋਵਾਂ ਦਾ ਗ਼ੁਲਾਮ ਹੈ।

ਸਿਖ ਬਾਤ ਬਾਤ ਮੈਂ ਇਹੋ ਅਲੈ ਹੈ,
ਜੁ ਗੁਰ ਕਰਹੈ ਸੋਈ ਕੈਹੈਂ।
ਦੁਖ ਸੁਖ ਵਾਰ ਨਫ਼ੇ ਨੁਕਸਾਨੋ,
ਭਾਣਾ ਗੁਰ ਕਾ ਖ਼ੁਸ਼ ਹੋ ਮਾਨੈ।

ਸਿੱਖ ਚੜ੍ਹਦੀ ਕਲਾ ਦੀ ਇਕ ਉਤਮ ਮਿਸਾਲ ਹਨ। ਢਹਿੰਦੀ ਤੇ ਨੀਵੀਂ ਬਾਤ ਸਿੰਘ ਜਾਣਦੇ ਹੀ ਨਹੀਂ ਸਨ। ਵੱਧ ਤੋਂ ਵੱਧ ਕੋਈ ਚੀਜ਼ ਜੋ ਮਨੁਖ ਨੂੰ ਡਰਾ ਸਕਦੀ ਹੈ ਉਹ ਹੈ ਮੌਤ। ਪਰ ਮੌਤ ਨੂੰ ਮਖੌਲਾਂ ਕਰਨਾ ਸਿੱਖਾਂ ਦਾ ਨਿਤ ਕਰਮ ਬਣ ਗਿਆ ਹੈ। ਅਮੀਨ-ਉਲ-ਦਓਲਾ ਤੇ ਖਾਫ਼ੀ ਖ਼ਾਨ ਨੇ ਕਈ ਮਿਸਾਲਾਂ ਦਿੱਤੀਆਂ ਹਨ। ਮੌਤ ਦਾ ਭੈ ਗੁਰੂ ਸਾਹਿਬਾਨ ਨੇ ਸਿੱਖਾਂ ਦੀਆਂ ਹੱਡੀਆਂ ਵਿਚੋਂ ਕਢ ਦਿੱਤਾ ਸੀ। ਸਿੱਖਾਂ ਦਾ ਨਿਤ ਦਾ ਪਾਠ ਸੀ "ਕਾਲ ਪਾਇ ਬ੍ਰਹਿਮਾ ਬਪਤਰਾ,ਕਾਲ ਪਾਇ ਸਿਵਜੂ ਅਵਤਰਾ"ਜਦ ਕੋਈ ਵੀ ਕਾਲ ਦੀਆਂ ਲੰਮੀਆਂ ਬਾਹਵਾਂ ਤੋਂ ਬਚ ਨਹੀਂ ਸਕਿਆ ਤਾਂ ਮੌਤ ਤੋਂ ਭਜਿਆ ਕਿਉਂ ਜਾਇ। 'ਜਾ ਤੇ ਛੁਟੀਏ ਨ ਮੂੜ੍ਹ, ਤਾ ਕੀ ਭਜ ਕਿਉਂ ਨ ਸਰਣਾਗਤ ਜਾਈਏ'। ਮੌਤ ਨੂੰ ਸਿੰਘ ਚੜ੍ਹਾਈ ਕਰਨਾ ਕਹਿੰਦੇ ਸਨ। ਜਿਵੇਂ ਕੋਈ ਮੌਤ ਦੇ ਬਾਹਦ ਫੌਜ ਕਸ਼ੀ ਕਰਕੇ ਅਗਲੀ ਦੁਨੀਆਂ ਜਾ ਰਹਿਆ ਹੋਵੇ। ਚੜ੍ਹਾਈ ਦੇ ਅਰਥ ਹੀ ਬਹੁਤ ਸੁੰਦਰ ਹਨ[2]। ਸਿੱਖਾਂ ਦੇ ਬਿਪਤਾ ਵਿਚ ਵਰਤੇ ਬੋਲੇ ਚੜ੍ਹਦੀ ਕਲਾ ਦੀਆਂ ਮਿਸਾਲਾਂ ਹਨ। ਛੋਲਿਆਂ ਨੂੰ ਬਦਾਮ, ਚੱਕੀ ਦੀ ਮੁਸ਼ੱਕਤ ਨੂੰ 'ਫਿਰਨੀ ਦੀ ਸਵਾਰੀ', ਘਾਹ ਨੂੰ 'ਹਰਾ ਪਲਾਓ',

---

1. ਗੁਰਮਤੇ ਰਾਹੀਂ ਅਬਦਾਲੀ ਦੇ ਹਮਲੇ ਦੇ ਟਾਕਰੇ ਲਈ ਸਿਖਾਂ ਨੂੰ ਇਕ ਜਾਨ ਹੋਣ ਲਈ ਪਰੇਰਿਆ ਸੀ।

2. He led an Expedition to another world.

ਭੁਖੇ ਰਹਿਣ ਨੂੰ 'ਕੜਾਕੇ ਕਦਣਾ', ਲੰਗਰ ਵਿਚ ਅੰਨ ਪਾਣੀ ਨਾ ਹੋਣ ਨੂੰ 'ਲੰਗਰ ਮਸਤ', ਪਿਆਜ਼ ਨੂੰ 'ਰੁਪਾ' ਅਤੇ ਸਭ ਤੋਂ ਵਧ ਇਕੱਲੇ ਸਿਖ ਨੂੰ 'ਸਵਾ ਲਖ ਦੀ ਫ਼ੌਜ' ਕਹਿਣਾ[1]। ਇਹ ਬੋਲੇ ਜਿਥੇ ਸਿੱਖਾਂ ਵਿਚ ਚੜ੍ਹਦੀ ਕਲਾ ਦਾ ਜਜ਼ਬਾ ਭਰਦੇ ਸਨ ਉਥੇ ਦੁਸ਼ਮਨਾਂ ਉਤੇ ਗੋਲਿਆਂ ਦੀ ਤਰ੍ਹਾਂ ਵਰ੍ਹਦੇ ਸਨ। ਰੋੜਾਂ ਦੀਆਂ ਵਿਛਾਈਆਂ ਤੇ ਸਖਤੀਆਂ ਉਨ੍ਹਾਂ ਨੂੰ ਹੋਰ ਪੱਕਿਆਂ ਬਣਾ ਗਈਆਂ।

**੩. ਗੁਰੂ ਗੋਬਿੰਦ ਸਿੰਘ ਜੀ ਦੇ ਸਕੂਲ ਵਿਚ ਪੜ੍ਹੇ ਹੋਏ ਲੀਡਰ**—ਗੁਰੂ ਗੋਬਿੰਦ ਸਿੰਘ ਜੀ ਦੀ ਸਭ ਤੋਂ ਵੱਡੀ ਅਜ਼ਮਤ ਇਹ ਹੈ ਕਿ ਕੌਮ ਦਾ ਭਾਰ ਚੁਕਣ ਲਈ ਇਕ ਸ਼ਖਸੀ ਦੀ ਥਾਵੇਂ ਸਮੁਚੀ ਕੌਮ ਨੂੰ ਤਿਆਰ ਕੀਤਾ। ਐਸੇ ਸਿੱਖ ਪੈਦਾ ਕਰ ਗਏ ਜੋ ਉਨ੍ਹਾਂ ਦੇ ਸਕੂਲ ਵਿਚ ਪੜ੍ਹ ਕੇ ਜੁਆਨ ਹੋਏ ਸਨ। ਗੁਰੂ ਗੋਬਿੰਦ ਸਿੰਘ ਜੀ ਦੇ ਸਕੂਲ ਦਾ ਪਹਿਲਾ ਸਬਕ 'ਸਿਰ ਪੇਸ਼ ਕਰਨਾ ਸੀ।' ਸੋ ਇਹ ਹੀ ਕਾਰਨ ਹੈ ਕਿ ਬਹੁਤੇ ਸਿੱਖ ਖ਼ੁਦਗਰਜ਼ੀ ਤੋਂ ਉਤੇ ਸੁਆਰਥ-ਰਹਿਤ ਸਨ। 'ਸਿਰ ਧਰ ਤਲੀ ਯਾਰ ਦੀ ਗਲੀ ਆਓ' ਦੀ ਟ੍ਰੇਨਿੰਗ ਸੀ। ਦੇਵ ਨੇਤ ਨਾਲ ਕੁਝ ਆਗੂ ੧੭੧੬ ਤੋਂ ਬਾਹਦ ਵੀ ਬਚ ਗਏ। ਭਾਈ ਮਨੀ ਸਿੰਘ ਜੀ ਉਨ੍ਹਾਂ ਵਿਚੋਂ ਇਕ ਸਨ। ਭਾਈ ਮਨੀ ਸਿੰਘ ਜੀ ਨੇ ਪਾਟਕ ਨੂੰ ਮੇਲਿਆ। ਸਰਦਾਰ ਗੁਰਬਖ਼ਸ਼ ਸਿੰਘ ਸ਼ਹੀਦ,ਬਾਬਾ ਦੀਪ ਸਿੰਘ ਜੀ ਸ਼ਹੀਦ[2], ਅੰਤਮ ਸਮੇਂ ਤਕ ਗੁਰੂ ਜੀ ਨਾਲ ਰਹੇ ਸਨ। ਸਰਦਾਰ ਬੁੱਢਾ ਸਿੰਘ, ਸਰਦਾਰ ਰਾਮ ਸਿੰਘ, ਸਰਦਾਰ ਦਰਬਾਰਾ ਸਿੰਘ ਅਤੇ ਨਵਾਬ ਕਪੂਰ ਸਿਘ ਕੁਝ ਹੋਰ ਐਸੀਆਂ ਵਿਅਕਤੀਆਂ ਸਨ ਜਿਨ੍ਹਾਂ ਗੁਰੂ ਚਰਨਾਂ ਦੀ ਛੁਹ ਪ੍ਰਾਪਤ ਕੀਤੀ ਸੀ। ਫਿਰ ਇਨ੍ਹਾਂ ਕੋਲੋਂ ਸਿਖਿਆ ਲੈ ਕੇ ਤਰਨਾ ਦਲ ਦੀ ਜਥੇਬੰਦੀ ਬੰਨ੍ਹੀ। ਦੀਵੇ ਤੋਂ ਦੀਵਾ ਜਗਦਾ ਰਹਿਆ। ਜਜ਼ਬੇ ਤੋਂ ਜਜ਼ਬਾ ਪੈਦਾ ਹੋਇਆ ਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਸਰਦਾਰ ਚੜ੍ਹਤ ਸਿੰਘ ਤੇ ਹੋਰ ਸਰਦਾਰ ਪੈਦਾ ਹੋ ਗਏ।

**੪. ਸਿੱਖ ਸਿੱਖ ਦਾ ਪਿਆਰ**—ਮੁਸੀਬਤ ਨੇ ਸਾਰਿਆਂ ਨੂੰ ਇਸਤਰ੍ਹਾਂ ਇਕੱਠਿਆਂ

---

1. ਪੰਥ ਪਰਕਾਸ਼ —

ਸਵਾ ਲਾਖ ਕਹਿ ਏਕ ਜਨੇ ਕੋ।
ਪਾਂਚ ਲਾਖ ਕਹਿ ਪਾਂਚ ਜਨੇ ਕੋ।
ਮਾਨਤ ਸੁਖ, ਦੁਖ ਅਧਿ ਬਨੇ ਕੋ।
ਪੀਲੂ ਦਾਕ ਬਦਾਮ ਚਨੇ ਕੋ।
ਜੰਡ ਫ਼ਲੀ ਕੋ ਕਹਤ ਜਲੇਬੀ।
ਬੇਰਨ ਕੋ ਖਰਮੇ ਬਡਸੇਬੀ।
ਲਡੂ ਟੀਂਡ ਬਦਾਨਾ ਬਾਧ।
ਨਾਮ ਪਿਆਜ਼ ਕਾ ਰੁਪਾ ਡਾਟਾ।
ਪਾਨੀ ਕੋ ਪਰਸਾ ਪਰਪਾਕਾ।
'ਲੰਗਰ ਮਸਤ' ਬਤਾਵੇ ਠਾਕਾ।

2. ਇਹ ਉਹਨਾਂ ਪੰਜਾਂ ਪਿਆਰਿਆਂ ਵਿਚੋਂ ਸਨ ਜਿਨ੍ਹਾਂ ਨੂੰ ਨਦੇੜ ਸਾਹਿਬ ਗੁਰੂ ਜੀ ਨੇ 'ਪੰਥ' ਕਹਿ ਕੇ ਸਤਿਕਾਰਿਆ ਸੀ।

ਕਰ ਦਿੱਤਾ ਜਿਵੇਂ ਸਾਰੇ ਇਕ ਹੀ ਮਾਂ ਪਿਓ ਦੇ ਜਾਏ ਹੋਣ । "ਜਹਾਂ ਜਹਾਂ ਖ਼ਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ" ਸਿੱਖਾਂ ਨਿਤ ਦੀ ਅਰਦਾਸ ਦਾ ਹਿੱਸਾ ਬਣਾ ਲਿਆ। ਕਿਸੇ ਸਿਖ ਨੂੰ ਮੁਸੀਬਤ ਵਿਚ ਘਿਰੇ ਦੇਖ ਸੁਣ ਕੇ ਜਾਨ ਹੀਲ ਦਿੰਦੇ ਸਨ। ਨਾਦਰ ਨੇ ਜਦ ਜ਼ਕਰੀਆ ਖ਼ਾਨ ਕੋਲੋਂ ਸਿੱਖਾਂ ਦੀਆਂ ਕੁਝ ਉਪਮਾਵਾਂ ਬਾਰੇ ਪੁਛਿਆ ਸੀ ਤਾਂ ਉਸ ਵੱਡੀ ਸਿਫ਼ਤ ਦਸੀ ਸੀ ਕਿ 'ਸਿਖ ਸਿਖ ਪੈ ਵਾਰਤ ਪਰਾਨ' । ਪੰਥ ਪਰਕਾਸ਼ ਦੇ ਲਿਖਾਰੀ ਨੇ ਹੋਏ ਵਾਰਤਾ-ਲਾਪ ਨੂੰ ਬਹੁਤ ਸੁੰਦਰ ਢੰਗ ਨਾਲ ਉਲੀਕਿਆ ਹੈ । ਉਸ ਦਾ ਲਿਖਣਾ ਹੈ:—

"ਇਕ ਥਾਂ ਤੇ ਸਭ ਲੇਹੁ ਪੁਸਾਕ ।
ਇਕਹਿ ਥਾਲਿ ਸਭ ਦੇਵਹਿ ਰਾਖ ।
ਇਕ ਥਾਇ ਸਭ ਰਖਹਿ ਕਮਾਈ ।
ਰਖੈ ਨਹੀਂ ਕਿਉਂ ਤਿਸੈ ਛਪਾਈ ।
ਦਰਬ ਲਿਆਵੈ ਜੋ ਬਾਹਰੋ ਕੱਢੀ ।
ਪਾਵੈ ਖਜਾਨੈ ਇਕ ਥਾਂ ਕੌਡੀ ।"
ਅਰਬਦ ਨਰਬਦ ਜੋ ਸਿੰਘ ਲਿਆਇ ਕਮਾਇ ।
ਇਕ ਢਿਗ ਨ ਰਾਖਈ ਦੇਤ ਖਜ਼ਾਨੇ ਪਾਇ ।

ਫਿਰ ਲੋੜ ਅਨੁਸਾਰ ਸਾਰੇ ਉਸ ਖ਼ਜ਼ਾਨੇ ਤੋਂ ਲੈਂਦੇ ਸਨ । ਐਸਾ ਪਿਆਰ ਬਣ ਗਿਆ ਸੀ ਕਿ ਸਾਰੇ "ਸੁਹਿਰਦ ਭਰਾ" ਹੀ ਕਹਿਲਾਂਦੇ ਸਨ ।

**੫. ਘਰ ਘੋੜਿਆਂ ਦੀ ਕਾਠੀ ਉਤੇ**—ਮੁਸੀਬਤਾਂ ਝੱਲ ਝੱਲ ਕੇ, ਤਸੀਹੇ ਸਹਾਰ ਕੇ, ਦੁੱਖਾਂ ਵਿਚ ਰਹਿ ਰਹਿ ਕੇ. ਬਿਪਤਾਵਾਂ ਦੇਖ ਦੇਖ ਸਿਖ ਸਖ਼ਤ ਜਾਨ ਹੋ ਗਏ ਸਨ। ਜੰਗਲਾਂ ਦੇ ਟਿਕਾਣੇ, ਰੇਤਲੇ ਮੈਦਾਨਾਂ ਵਿਚ ਫਿਰਨਾ, ਛੰਭਾਂ ਵਿਚ ਰਹਿਣਾ ਨਿਤ ਦਾ ਕਰਮ ਬਣ ਗਿਆ ਸੀ। ਜ਼ਿੰਦਗੀ ਇਤਨੀ ਸਾਦਾ ਸੀ ਕਿ ਇਕ ਭੂਰੇ ਨਾਲ ਜੀਵਨ ਕਟੀ ਕਰ ਸਕਦੇ ਸਨ। ਘੋੜਾ ਹੀ ਉਨ੍ਹਾਂ ਦਾ ਸਭ ਤੋਂ ਵੱਡਾ ਹਥਿਆਰ ਸੀ। ਸੋ ਉਨ੍ਹਾਂ ਨੂੰ ਜੜ੍ਹੋਂ ਮਿਟਾਨਾ ਅਸੰਭਵ ਸੀ। ਜਦ ਨਾਦਰ ਨੇ ਇਨ੍ਹਾਂ ਦੇ ਘਰਾਂ ਸੰਬੰਧੀ ਪੁਛਿਆ ਤੇ ਆਖਿਆ ਸੀ ਕਿ ਤੂੰ ਉਨ੍ਹਾਂ ਨੂੰ ਸਾੜ ਕੇ ਤਬਾਹ ਕਿਉਂ ਨਹੀਂ ਕਰ ਦੇਂਦਾ ਤਾਂ ਜ਼ਕਰੀਆ ਖ਼ਾਨ ਨੇ ਕਹਿਆ ਸੀ ਕਿ "ਇਨ੍ਹਾਂ ਦੇ ਘਰ ਤਾਂ ਘੋੜਿਆਂ ਦੀਆਂ ਕਾਠੀਆਂ ਤੇ ਹਨ ।" ਐਸੇ ਘੋੜ ਸਵਾਰ ਵੀ ਉਹ । "ਸੌ ਸੋ ਕੋਸ ਭਗੈ ਹੀ ਜੈਂ ਹੈਂ ।" ਪਿਠ ਲਗਾ ਕੇ ਉਨ੍ਹਾਂ ਨੂੰ ਕਦੇ ਕਿਸੇ ਸੁਤਾ ਹੋਇਆ ਨਹੀਂ ਸੀ ਡਿਠਾ। ਪਤਾ ਹੀ ਨਹੀਂ ਸੀ ਹੁੰਦਾ ਕਿਹੜੇ ਪਾਸਿਉਂ ਮੁਹੇਮ

---

1. ਪੰਥ ਦਰਬਰੋ ਸਿੰਘ ਹਤੋ ਦਿਵਾਨ ।
ਵਹੀ ਹੋਤ ਸੋ ਪੋਤੇ ਵਾਨ ।
ਪੰਥ ਰਖਤ ਸੋ ਉਸ ਵਡਿਆਈ ।
ਵਹੀ ਦੇਤ ਥੋਂ ਸਥਾਨ ਪਰਾਈ ।
ਉਸ ਸ਼ਰੀਕਾ ਕਰੈ ਕੋਊ ਨਾਹਿ ।
ਵਹੀ ਦੇਤ ਯੋ ਸਭਨ ਪਰਚਾਇ ।
(ਪੰਥ ਪ੍ਰਕਾਸ਼)

ਆ ਪਈ ਹੈ। ਉਸ ਸਮੇਂ ਦੇ ਇਕ ਲੋਕ ਗੀਤ ਦੇ ਸ਼ਬਦ ਹਨ :—

'ਕਿਥੋਂ ਨੂੰ ਘੋੜਾ ਪੀੜਿਆ ਸਿੰਘ ਜੀ।
'ਕਿਥੋਂ ਦੀ ਆ ਗਈ ਵੇ ਮਹੁੰਮ।

ਤਾਂ ਸਿੰਘ ਦਾ ਉਤਰ ਹੁੰਦਾ ਸੀ," ਉਚੇ ਨੂੰ ਘੋੜਾ ਪੀੜਿਆ ਨੀ,
ਨੀਵੇਂ ਦੀ ਆ ਗਈ ਨੀ ਮਹੁੰਮ।

ਭਾਈ ਰਤਨ ਸਿੰਘ ਜੀ ਲਿਖਦੇ ਹਨ ਕਿ ਸਿੰਘਾਂ ਨੂੰ ਇਕ ਹੀ ਚੀਜ਼ ਪਿਆਰੀ ਸੀ :—

ਸ਼ਸ਼ਤਰ ਤੇ ਲੜਾਈ, 'ਲੇਲ ਲੜਾਈ ਕੇ ਇਹ ਆਸ਼ਕ'।
ਪੇਟੀ ਟੋਪ ਸੰਜੋ ਚਿਰਾਨੇ, ਮਣ ਮਣ ਲੋਹਾ ਰਖਤ ਮਹਾਨੇ।
ਫਿਰ ਵੀ ਦੌੜੇ ਦੇਤਨ ਤਾਹੇ, ਬਨ ਮੈਂ ਮ੍ਰਿਗਨ ਧਮਧਸ ਜਾਹੈਂ।
ਸੋਵਤ ਫਿਰਤੇ ਤੁਰਤੇ ਖੈਹੈਂ, ਪੀੜ ਲਗਾਇ ਨ ਧਰਪਰ ਸੈਹੈ।
ਕਮਰ ਜਾਂਘੀਆ ਇਕ ਸਿਰ ਪਟਕਾ, ਭੂਰੇ ਗਿਲਤੀ ਬਾਣਾ ਜਟਕਾ।
ਪਿਆਰੀ ਔਰੈ ਵਸਤ ਨ ਕਾਈ,ਇਕ ਸ਼ਸ਼ਤਰ ਇਕ ਚਾਹਤ ਲੜਾਈ।

ਬਾਬਰ ਬਾਰੇ ਪ੍ਰਸਿੱਧ ਹੈ ਕਿ ਉਹ ਇਕੋ ਸਾਹ ਘੋੜੇ ਉਤੇ ਸੌ ਮੀਲ ਚਲ ਜਾਂਦਾ ਸੀ ਪਰ ਇਧਰ ਪੰਜਾਬ ਵਿਚ ਹਰ ਸਿੱਖ ਸਵਾ ਸੌ ਮੀਲ ਘੋੜੇ ਤੇ ਬਗੈਰ ਕਾਠੀ ਪਾਏ ਦੌੜ ਸਕਦਾ ਸੀ। ਹਰ ਸਿਖ 'ਬਾਬਰ' ਸੀ। ਦੂਜੇ ਪਾਸੇ ਮੁਗਲ ਫ਼ੌਜੀ, ਸਿਪਾਹੀ, ਫੌਜਦਾਰ, ਕਮਾਂਡਰ ਆਰਾਮ ਪ੍ਰਸਤ ਹੋ ਗਏ ਸਨ। ਰੱਥਾਂ, ਪਾਲਕੀਆਂ, ਡੋਲੀਆਂ ਅਤੇ ਕੈਂਪਾਂ ਵਿਚ ਟੁਰਦੇ ਸਨ। "ਘਰ ਘੋੜਿਆਂ ਦੀਆਂ ਕਾਠੀਆ ਤੇ" ਵਾਲਿਆਂ ਨੂੰ ਮੁਕਾਉਣਾ ਇਕ ਅਸੰਭਵ ਕੰਮ ਸੀ ਜੋ ਕੋਈ ਵੀ ਦੁਨਿਆਵੀ ਹਕੂਮਤ ਨਹੀਂ ਸੀ ਕਰ ਸਕਦੀ।

**੬. ਧਰਤੀ ਦੇ ਜਾਣੂ ਪੁਤਰ[1]**—ਸਿੱਖ ਪੰਜਾਬ ਦੇ ਹੀ ਜਮ ਪਲ ਸਨ। ਪੰਜਾਬ ਦਾ ਚੱਪਾ ਚੱਪਾ, ਪੰਜਾਬ ਦੀ ਹਰ ਜੂਹ, ਪੰਜਾਬ ਦਾ ਹਰ ਛੰਬ,ਪੰਜਾਬ ਦਾ ਹਰ ਬੇਲਾ,ਪੰਜਾਬ ਦਾ ਹਰ ਜੰਗਲ, ਪੰਜਾਬ ਦੀ ਹਰ ਨਦੀ, ਪੰਜਾਬ ਦਾ ਹਰ ਦਰਿਆ, ਪੰਜਾਬ ਦੀਆਂ ਸਾਰੀਆਂ ਛੁਪਨਗਾਹਾਂ ਉਨ੍ਹਾਂ ਦੀਆਂ ਦੇਖੀਆਂ ਭਾਲੀਆਂ ਸਨ। ਮੁਗਲ ਕੁਝ ਆਰਾਮ ਪ੍ਰਸਤ ਤੇ ਕੁਝ ਅਣਜਾਣੂ ਹੋ ਕੇ ਸਿੱਖਾਂ ਤਕ ਪੁਜ ਵੀ ਨਹੀਂ ਸਕਦੇ ਸਨ। ਕਾਜ਼ੀ ਨੂਰ ਮੁਹੰਮਦ ਨੇ ਇਸ ਗੱਲ ਵਲ ਆਪਣੇ ਜੰਗਨਾਮਾ ਵਿਚ ਇਸ਼ਾਰਾ ਵੀ ਕੀਤਾ ਹੈ ਕਿ ਦੇਖਦੇ ਹੀ ਦੇਖਦੇ ਸਿੱਖ ਮੁਗਲ ਸਿਪਾਹੀਆਂ ਦੀਆਂ ਨਜ਼ਰਾਂ ਤੋਂ ਅਲੋਪ ਹੋ ਜਾਂਦੇ ਸਨ। ਮੁਗਲਾਂ ਲਈ ਇਹ ਅਲੋਪ ਹੋ ਜਾਣਾ ਇਕ ਹੈਰਾਨੀ ਦੀ ਹੀ ਗੱਲ ਬਣਿਆ ਰਹਿਆ।

**੭. ਸ਼ਹਿਨਸ਼ਾਹ ਖੁਦੀ ਕੇ ਭਾਖਤ**—ਪ੍ਰੋਫੈਸਰ ਪੂਰਨ ਸਿੰਘ ਨੇ ਖੂਬ ਲਿਖਿਆ ਹੈ ਕਿ "ਪੰਜਾਬ ਨ ਹਿੰਦੂ, ਨ ਮੁਸਲਮਾਨ, ਪੰਜਾਬ ਸਾਰਾ ਜੀਉਂਦਾ ਗੁਰਾਂ ਦੇ ਨਾਮ ਤੇ।" ਸਿੱਖਾਂ ਦਾ ਵੀ ਇਹ ਵਿਸ਼ਵਾਸ ਸੀ ਕਿ ਪੰਜਾਬ ਦੇ ਅਸਲ ਵਾਰਸ ਤੇ ਮਾਲਕ ਉਹ ਹਨ।

1. Son of the Soil.

ਮੁਗ਼ਲ ਬਾਹਰੋਂ ਆਏ ਮਲੇਛ ਹਨ ਤੇ ਅਫ਼ਗਾਨ ਬਾਹਰੋਂ ਆਏ ਹਮਲਾਵਰ। ਪੰਜਾਬ ਉਤੇ ਬਿਦੇਸ਼ੀ ਕਬਜ਼ਾ ਬਹੁਤੀ ਦੇਰ ਨਹੀਂ ਰਹਿਣ ਦੇਣਾ। ਸੱਚੀ ਗੱਲ ਵੀ ਇਹ ਹੈ ਕਿ 'ਦੇਸ਼-ਭਗਤੀ' ਦਾ ਜਜ਼ਬਾ ਤਾਂ ਭਰਿਆ ਹੀ ਸਿੱਖ ਗੁਰੂ ਸਾਹਿਬਾਨ ਨੇ ਹੈ। ਉਸ ਜਜ਼ਬੇ ਨੇ ਕੰਮ ਕੀਤਾ। ਪੰਥ ਪ੍ਰਕਾਸ਼ ਦੇ ਲਿਖਾਰੀ ਨੇ ਇਸ ਗੁਣ ਦਾ ਜ਼ਿਕਰ ਇਸ ਤਰ੍ਹਾਂ ਕੀਤਾ ਹੈ ਕਿ :—

"ਕਾਨ ਨ ਕਾਹੂ ਕੀ ਇਹ ਰਾਖਤ।
ਸ਼ਹਿਨਸ਼ਾਹ ਖੁਦੀ ਕੋ ਭਾਖਤ।
ਆਪਨ ਕੋ ਗਣਤ ਅਬਿਨਾਸੀ।
ਔਰਨ ਕੋ ਜੀਵ ਚੁਰਾਸੀ।"

**੮. ਤਿਕੋਣੀ ਜੰਗ**[1]—ਡਾਕਟਰ ਸਿਨ੍ਹਾ ਦਾ ਕਥਨ ਹੈ ਕਿ ਸਿੱਖ ਖੁਸ਼ਕਿਸਮਤ ਹਨ ਜਿਨ੍ਹਾਂ ਨੂੰ ਸਦਾ ਹੀ ਤਿਕੋਣੀ ਲੜਾਈ ਲੜਨੀ ਪਈ। ਪੰਜਾਬ ਵਿਚ ਰਾਜ ਕਾਇਮ ਰੱਖਣ ਲਈ ਤਿੰਨ ਤਾਕਤਾਂ ਤਤਪਰ ਸਨ। ਮੁਗਲ ਆਪਣਾ ਜੁਲਾ ਕਾਇਮ ਰੱਖਣ ਲਈ ਹੱਥ ਪੈਰ ਮਾਰ ਰਹੇ ਸਨ। ਅਫ਼ਗਾਨ ਮੁੱਗਲਾਂ ਹੱਥੋਂ ਰਾਜ ਖੋਹਣ ਲਈ ਹਮਲਾਆਵਰ ਸਨ। ਸਿੱਖ ਇਸ 'ਮੁਗਲ-ਪਠਾਣਾਂ ਲਈ ਲੜਾਈ ਵਿਚ ਹਰ ਤਰ੍ਹਾਂ ਦਾ ਫ਼ਾਇਦਾ ਉਠਾਉਣ ਯੋਗ ਹੋ ਗਏ ਸਨ। ਜਦ ਮੁਗ਼ਲ ਅਮਲੀ ਤੌਰ ਉਤੇ ਅਫ਼ਗਾਨਾਂ ਦੇ ਹਮਲਿਆਂ ਨੇ ਖ਼ਤਮ ਕਰ ਦਿੱਤੇ ਤਾਂ ਤੀਜੀ ਤਾਕਤ ਮਰਹੱਟੇ ਪੰਜਾਬ ਵਿਚ ਆਏ। ਪਾਨੀਪਤ ਦੀ ਤੀਜੀ ਲੜਾਈ ਵਿਚ ਅਬਦਾਲੀ ਨੇ ਮਰਹੱਟਿਆਂ ਨੂੰ ਲੱਕ ਤੋੜਵੀਂ ਹਾਰ ਦਿੱਤੀ ਤਾਂ ਪਹਿਲੀ ਵਾਰ ਸਿੱਧੀ ਟੱਕਰ ਅਫ਼ਗਾਨਾਂ ਤੇ ਸਿੱਖਾਂ ਵਿਚਕਾਰ ਹੋਈ। ਇਹ ਘਟਨਾ ੧੭੬੨ ਦੀ ਹੈ। ਸਿੱਖ ਉਸ ਵਕਤ ਤਕ ਇਕ ਮਜ਼ਬੂਤ ਤਾਕਤ ਬਣ ਚੁਕੇ ਸਨ ਤੇ ਅਫ਼ਗਾਨ (ਅਬਦਾਲੀ) ਹਮਲੇ ਕਰਕੇ ਥੱਕ ਚੁੱਕਾ ਸੀ। ਇਸ ਤਿਕੋਣੀ ਜੰਗ ਨੇ ਲਾਭ ਪਹੁੰਚਾਇਆ ਅਤੇ ਸਤਾਰ੍ਹਵੀਂ ਸਦੀ ਦੇ ਅਖ਼ੀਰ ਵਿਚ ਸਿੱਖ ਅਮਲੀ ਤੌਰ ਉਤੇ 'ਪੰਜਾਬ ਦੇ ਰਾਜੇ' ਬਣੇ।

**੯. ਜੰਗੀ ਨੁਕਤਾ ਨਿਗਾਹ, ਦੁਸ਼ਮਨ ਦਾ ਬਹੁਤਾ ਤੇ ਆਪਣਾ ਘੱਟ ਨੁਕਸਾਨ ਕਰਨਾ ਉਹ ਜਾਣਦੇ ਸਨ**—ਸਿੰਘਾਂ ਦਾ ਲੜਨ ਢੰਗ ਨਿਰੋਲ ਆਪਣਾ ਸੀ। ਕਾਜ਼ੀ ਨੂਰ ਮੁਹੰਮਦ ਖ਼ਾਨ ਨੇ ਰਜ ਕੇ ਸਿੱਖਾਂ ਦੇ ਲੜਨ ਢੰਗ ਦੀ ਸਿਫ਼ਤ ਕੀਤੀ ਹੈ। ਉਸ ਦਾ ਲਿਖਣਾ ਹੈ ਕਿ ਜਦ ਇਹ ਭਜ ਰਹੇ ਹੁੰਦੇ ਹਨ ਤਾਂ ਉਸ ਦਾ ਅਰਥ ਹਾਰ ਨਹੀਂ ਹੁੰਦਾ ਸਗੋਂ ਨਵੇਂ ਹਮਲੇ ਦੀ ਤਿਆਰੀ ਹੁੰਦਾ ਹੈ। ਤੇਜ਼ ਸਰਪਟ ਦੋੜਦੇ ਘੋੜੇ ਨੂੰ ਯਕਦਮ ਰੋਕ ਕੇ ਐਸਾ ਹਮਲਾ ਕਰਦੇ ਹਨ ਕਿ ਦੁਸ਼ਮਨ ਇਨ੍ਹਾਂ ਦੇ ਵਾਰ ਰੋਕ ਨਹੀਂ ਸਕਦਾ। ਆਪਣੇ ਛੁਪਨ ਟਿਕਾਣਿਆਂ[2] ਤੋਂ ਉਸ ਵਕਤ ਨਿਕਲਦੇ ਸਨ ਜਦ ਸੂਹੀਆ ਖ਼ਬਰ ਦਿੰਦਾ ਸੀ ਕਿ ਫ਼ੌਜ ਦਾ ਪਿਛਲਾ ਹਿੱਸਾ ਗੁਜ਼ਰ ਰਹਿਆ ਹੈ। ਪਿਛਲੇ ਹਿੱਸੇ ਉਤੇ ਭਰਪੂਰ ਵਾਰ ਕਰ ਕੇ, ਲੋੜ ਲਈ ਸਾਮਾਨ ਲੁਟ ਕੇ, ਕਰੜੀ ਸੱਟ ਮਾਰ ਕੇ ਫਿਰ ਛੁਪਨ ਟਿਕਾਣਿਆਂ ਵਿਚ ਪੁਜ ਜਾਂਦੇ ਸਨ। ਜਦ ਦੁਸ਼ਮਨ ਦੀ ਫ਼ੌਜ ਮੁੜ ਕੇ ਹਮਲਾ ਕਰਦੀ ਸੀ ਤਾਂ ਸਿੱਖ ਆਪਣਾ ਕੰਮ ਮੁਕਾ ਕੇ ਕਈ ਮੀਲ ਦੂਰ ਵੀ ਪੁਜ ਗਏ ਹੁੰਦੇ ਸੀ। ਅਗੇ ਚਲਕੇ ਕਾਜ਼ੀ

1. Triangular Struggle.
2. Retreat.

ਨੂਰ ਮੁਹੰਮਦ ਲਿਖਦਾ ਹੈ :

ਜੇ ਤੈਨੂੰ ਲੜਾਈ ਦਾ ਕਸਬ ਸਿੱਖਣ ਦਾ ਚਾਅ ਹੈ ਤਾਂ ਰਣ ਭੂਮੀ ਵਿਚ ਇਨ੍ਹਾਂ ਦੇ ਸਾਹਮਣੇ ਹੋ। ਉਹ ਤੈਨੂੰ ਜੰਗ ਦੇ ਐਸੇ ਢੰਗ ਸਿਖਲਾਉਣਗੇ ਕਿ ਸਾਰੇ ਪਏ ਵਾਹ ਵਾਹ ਕਰਨ। ਹੇ ਤਲਵਰੀਏ, ਜੇ ਤੈਨੂੰ ਜੰਗੀ ਹੁਨਰ ਸਿੱਖਣ ਦਾ ਚਾਅ ਹੈ ਤਾਂ ਇਨ੍ਹਾਂ ਪਾਸੋਂ ਸਿੱਖ ਕਿ ਕਿਸ ਤਰ੍ਹਾਂ ਲੜਾਈ ਵਿਚੋਂ ਆਪਣੇ ਆਪ ਨੂੰ ਸਾਫ਼ ਬਚਾ ਲੈ ਜਾਣਾ ਚਾਹੀਦਾ ਹੈ।" ਡਾਕਟਰ ਸਿਨ੍ਹਾ ਨੇ ਇਸੇ ਗੁਣ ਨੂੰ ਦੇਖ ਕੇ ਲਿਖਿਆ ਹੈ ਕਿ, "ਸਿੱਖਾਂ ਦੇ ਜੰਗ ਦਾ ਤਰੀਕਾ ਵੱਖਰਾ ਤੇ ਨਿਰਾਲਾ ਸੀ। ਸਿੱਖ ਦੁਸ਼ਮਨ ਦਾ ਬਹੁਤਾ ਤੇ ਆਪਣਾ ਘਟ ਨੁਕਸਾਨ ਕਰਨ ਦੇ ਢੰਗ ਨੂੰ ਜਾਣਦੇ ਸਨ।"[1]

੧੦. **ਸਿੱਖ ਸ਼ਹੀਦ**—ਸਾਰਾ ਸਿੱਖ ਇਤਿਹਾਸ ਹੀ ਸ਼ਹੀਦ ਸਿੱਖਾਂ ਦੀ ਦਿਲ ਚੀਰਵੀਂ ਦਾਸਤਾਨ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਕੋਈ ਐਸਾ ਜ਼ੁਲਮ ਨਹੀਂ ਹੋਵੇਗਾ ਜੋ ਸਿੰਘਾਂ ਉਤੇ ਨਾ ਢਾਹਿਆ ਗਿਆ ਹੋਵੇ। ਚੁਣ ਚੁਣ ਕੇ ਸਿੱਖ ਸ਼ਹੀਦ ਕੀਤੇ ਗਏ। ਬੇਦੋਸ਼ੇ ਮਾਰੇ ਗਏ ਤੇ ਖੋਪਰ ਉਤਾਰੇ ਗਏ। ਸ਼ਹੀਦਾਂ ਦੀ ਲੜੀ ਚਲ ਪਈ। ਸਿੰਘਾਂ ਵਿਚ ਸ਼ਹੀਦ ਹੋਣ ਦਾ ਚਾਅ ਸ਼ਹੀਦਾਂ ਨੇ ਪੈਦਾ ਕਰ ਦਿੱਤਾ। ਜਦ ਭਾਈ ਮਨੀ ਸਿੰਘ ਜਿਹੇ ਮਹਾਂਪੁਰਸ਼ਾਂ ਦੇ ਹਕੂਮਤ ਨੇ ਬੰਦ ਬੰਦ ਕਟ ਸੁਟੇ ਤਾਂ ਆਮ ਸਿੱਖਾਂ ਨੇ ਸ਼ਹੀਦੀ ਤੋਂ ਦੂਰ ਨਸਣਾ ਬੁਜ਼ਦਿਲੀ ਸਮਝੀ। ਜਦ ਭਾਈ ਸੁਬੇਗ ਸਿੰਘ ਤੇ ਭਾਈ ਸਹਿਬਾਜ਼ ਸਿੰਘ ਜੀ ਨੂੰ ਸ਼ਹੀਦ ਕਰ ਦਿੱਤਾ ਗਿਆ ਜੋ ਲਾਹੌਰ ਦੇ ਕੋਤਵਾਲ ਸਨ, ਤਾਂ ਹਕੂਮਤ ਨਾਲ ਮਿਲਵਰਤਨ ਦੀ ਪਾਲਿਸੀ ਵਾਲੇ ਸਿੱਖਾਂ ਵੀ ਆਪਣਾ ਅੰਤ ਨੇੜੇ ਦੇਖਿਆ। ਸਰਦਾਰ ਕਰਮ ਸਿੰਘ ਹਿਸਟੋਰੀਅਨ ਦਾ ਕਹਿਣਾ ਹੈ ਕਿ ਭਾਈ ਸੁਬੇਗ ਸਿੰਘ ਤੇ ਭਾਈ ਸ਼ਹਿਬਾਜ਼ ਸਿੰਘ ਦੀ ਸ਼ਹਾਦਤ ਨੇ ਮਿਲਵਰਤਣੀਏ ਤੇ ਨਾ ਮਿਲਵਰਤਣੀਏ ਇਕ ਥਾਵੇਂ ਇਕੱਠੇ ਕਰ ਦਿੱਤੇ। ਭਾਈ ਤਾਰੂ ਸਿੰਘ ਜੀ ਤੇ ਭਾਈ ਤਾਰਾ ਸਿੰਘ ਨੇ ਨਵਾਂ ਜਜ਼ਬਾ ਭਰਿਆ। ਜੇ ਉਹ ਸਾਰੇ ਬੇਦੋਸ਼ੇ ਮਾਰੇ ਜਾ ਸਕਦੇ ਹਨ ਤਾਂ ਛੁਪ ਕਟੀ ਕਰ ਕੇ ਦਿਨ ਕੱਢਣੇ ਸਮੇਂ ਦੇ ਉਲਟ ਹੈ। ਇਨ੍ਹਾਂ ਸਿੱਖ ਸ਼ਹੀਦਾਂ ਨੇ ਕੌਮ ਵਿਚ ਨਵਾਂ ਉਤਸ਼ਾਹ ਤੇ ਜ਼ਿੰਦਗੀ ਭਰੀ।

੧੧. **ਮੁੱਗ਼ਲਾਂ ਦਾ ਰਾਜ ਢਹਿੰਦੀ ਕਲਾ ਵਿਚ**—ਮੁਗ਼ਲ ਰਾਜ ਨੂੰ ਅਸਥਾਪਣ ਹੋਇਆਂ ਕੋਈ ਦੋ ਸੌ ਸਾਲ ਹੋ ਗਏ ਸਨ। ਅਕਬਰ ਤੋਂ ਬਾਹਦ ਇਹ ਰਾਜ ਢਹਿੰਦੀ ਕਲਾ ਵਲ ਜਾ ਰਹਿਆ ਸੀ ਪਰ ਤਗੜੇ ਬਾਦਸ਼ਾਹ ਹੋਣ ਕਾਰਨ ਠੱਲ ਪਈ ਰਹੀ। ਔਰੰਗਜ਼ੇਬ ਨੇ ਮਰਨ ਸਮੇਂ ਕਹਿਆ ਸੀ, "ਮੁੱਗ਼ਲ ਰਾਜ ਦਾ ਬੇੜਾ ਅਲਾਹ ਸਹਾਰੇ।" ਸਾਗਰ ਵਿਚ ਐਸੇ ਤੂਫ਼ਾਨ ਉਠੇ ਕਿ ਉਹ ਬੇੜਾ ਕਿਸੇ ਵੀ ਮੁਗ਼ਲ ਬਾਦਸ਼ਾਹ ਕੋਲੋਂ ਸੰਭਾਲਿਆ ਨਾ ਜਾ ਸਕਿਆ। ਤਖ਼ਤਨਸ਼ੀਨੀ ਲਈ ਜੰਗਾਂ ਸ਼ੁਰੂ ਹੋ ਗਈਆਂ ਸਨ। ਬਹਾਦਰ ਸ਼ਾਹ ਤਖ਼ਤ ਉਤੇ ਬੈਠਾ, ਉਹ ਪਾਗਲ ਹੋ ਗਿਆ ਤੇ ਸ਼ਾਹਿ ਬੇਖ਼ਬਰ ਦੇ ਨਾਮ ਨਾਲ ਯਾਦ ਕੀਤਾ ਗਿਆ। ਗਿਆਰਾਂ ਮਹੀਨੇ ਜਹਾਨਦਾਰ ਸ਼ਾਹ ਨੇ ਰਾਜ ਕੀਤਾ। ਫੇਰ ਫ਼ਰਖ਼ਸੀਅਰ ਬੈਠਾ, ਉਸ ਨੂੰ ਸਯਦ ਭਰਾਵਾਂ ਨੇ ਅੰਨ੍ਹਾ ਕਰ ਦਿੱਤਾ[2]। ਉਹ ਵੀ ਅੰਤਲੇ ਸਮੇਂ ਪਾਗ਼ਲ ਹੋ ਗਿਆ। ਸਯਦ ਭਰਾਵਾਂ ਨੇ ਮੁਹੰਮਦ ਸ਼ਾਹ ਨੂੰ ਤਖਤ ਉਤੇ ਬਿਠਾਇਆ। ਉਹ ਰੰਗ ਰਲੀਆਂ

1. The minimum loss of the Enemy at the minimum cost.
2. ਫ਼ਰਖ਼ਸੀਅਰ ਅੰਧਾ ਕੀਯੋ ਦਲ ਦਇ ਸੱਯਦਨ ਭਾਤ ॥

ਮਨਾਉਣ ਵਿਚ ਹੀ ਲਗਾ ਰਹਿਆ। ਉਸ ਦੀ ਅਲ ਹੀ 'ਮੁਹੰਮਦ ਸ਼ਾਹ ਰੰਗੀਲਾ' ਪੈ ਗਈ। ਮੁੱਗਲ ਦਰਬਾਰ ਸਾਜ਼ਸ਼ਾਂ ਦਾ ਗੜ੍ਹ ਬਣ ਗਿਆ। ਕੁਝ ਸਾਲ (੧੭੩੩ ਤਕ) ਤਾਂ ਦਿੱਲੀ ਪੰਜਾਬ ਨੂੰ ਮਦਦ ਦੇਂਦਾ ਰਹਿਆ ਪਰ ਬਾਅਦ ਵਿਚ ਕੇਂਦਰ ਇਤਨਾ ਨਿਰਬਲ ਹੋ ਗਿਆ ਕਿ ਉਹ ਆਪ ਪੰਜਾਬ ਦਾ ਮੁਹਤਾਜ ਹੋ ਗਿਆ। ਜ਼ਕਰੀਆ ਖ਼ਾਨ ਦੇ ਵਸੀਲੇ ਸੀਮਤ ਸਨ। ਸੀਮਤ ਵਸੀਲਿਆਂ ਨਾਲ ਉਹ ਜਜ਼ਬਿਆਂ ਦੇ ਹੜ੍ਹ ਨੂੰ ਰੋਕ ਨਾ ਸਕਿਆ। ਤਾਕਤ ਨਿਤ ਦੀਆਂ ਸਾਜ਼ਸ਼ਾਂ ਵਿਚ ਇਕ ਦੂਜੇ ਨੂੰ ਮਾਰਨ ਵਿਚ ਹੀ ਖ਼ਰਚ ਕੀਤੀ ਜਾ ਰਹੀ ਸੀ।

**੧੨. ਸਿੱਖਾਂ ਦੇ ਟਿਕਾਣਿਆਂ ਤਕ ਪੁਜਣ ਲਈ ਕੋਈ ਸੜਕਾਂ ਜਾਂ ਰਸਤੇ ਨਹੀਂ ਸਨ**—ਸਿੱਖਾਂ ਦੀਆਂ ਛੁਪਨਗਾਹਾਂ ਬਸਤੀਆਂ ਤੇ ਸ਼ਹਿਰਾਂ ਤੋਂ ਦੂਰ ਸਨ। ਸੜਕਾਂ ਦਾ ਇੰਤਜ਼ਾਮ ਜਾਂ ਬਿਲਕੁਲ ਨਹੀਂ ਸੀ ਜਾਂ ਇਤਨਾ ਘਟੀਆ ਸੀ ਕਿ ਫ਼ੌਜਾਂ ਦਾ ਪੁਜਣਾ ਅਸੰਭਵ ਸੀ। ਇਸ ਉਤੇ ਮੁਗ਼ਲ ਫ਼ੌਜਾਂ ਆਰਾਮ ਪਰਸਤੀ ਵਿਚ ਇਕ ਅਖਾਣ ਬਣ ਚੁਕੀਆਂ ਸਨ। ਇਰਵਨ ਨੇ ਮੁਗ਼ਲਾਂ ਦੀ ਫ਼ੌਜ ਦੀ ਆਰਾਮ-ਪਰਸਤੀ ਦੀਆਂ ਕਈ ਕਹਾਣੀਆਂ ਲਿਖੀਆਂ ਹਨ। ਜੰਗਲਾਂ ਨੂੰ ਕੱਟਣ ਦਾ ਕੰਮ ਲਖਪਤ ਰਾਇ ਨੇ ਯਾਹੀਆ ਖ਼ਾਨ ਦੀ ਮਦਦ ਨਾਲ ਕੀਤਾ, ਪਰ ਇਹ ਹਿਮਾਲਾ ਨਾਲ ਟੱਕਰ ਲੈਣ ਵਾਲੀ ਗੱਲ ਸੀ। ਜੰਗਲ ਕਟਦੇ ਕਟਦੇ ਸਿੰਘ ਦੂਰ ਦੁਰਾਡੇ ਪੁੱਜ ਜਾਂਦੇ ਸਨ। ਫ਼ੌਜਾਂ ਜੋ ਪਿਛਾ ਕਰਦੀਆਂ ਆਉਂਦੀਆਂ ਸਨ, ਅਮਲੀ ਤੌਰ ਉਤੇ ਖ਼ਤਮ ਹੋ ਜਾਂਦੀਆਂ ਸਨ।

**੧੩. ਅਸੂਲਾਂ ਤੇ ਖੜੀ ਜਥੇਬੰਦੀ ਪੰਥ**—'ਕਉਨ ਕਹੈ ਸ੍ਰੀ ਗੁਰੂ ਮੋਇਓ' ਸਿੱਖ ਪਹਿਲਾਂ ਵੀ ਪੜ੍ਹਦੇ ਸਨ ਪਰ ਹੁਣ ਤਾਂ ਉਨ੍ਹਾਂ ਨੇ 'ਸਤਿਗੁਰ ਜਾਗਤਾ ਹੈ ਦੇਵ' ਨਿਤ ਹੀ ਪੜ੍ਹਨਾ ਸ਼ੁਰੂ ਕਰ ਦਿੱਤਾ ਸੀ। ਦੀਵਾਨ ਦੀ ਸਮਾਪਤੀ ਉਪ੍ਰੰਤ ਪੜ੍ਹੇ ਜਾਣ ਵਾਲਾ ਦੋਹਿਰਾ[1] ਸਿੱਖਾਂ ਨੂੰ ਮੂਰਤ ਵਿਚੋਂ ਕੱਢਕੇ ਦਰਸ਼ਨ ਵੱਲ ਲੈ ਜਾਂਦਾ ਸੀ। ਕਨਿੰਘਮ ਨੇ ਸਿੱਖਾਂ ਦੇ ਅਮਿਟ ਹੋਣ ਦਾ ਇਕ ਵੱਖ ਕਾਰਨ ਲਿਖਿਆ ਹੈ। ਉਸ ਦਾ ਕਥਨ ਹੈ ਗੁਰੂ ਗੋਬਿੰਦ ਸਿਘ ਜੀ ਨੇ 'ਸ਼ਖਸੀਅਤ' ਤੋਂ ਅਸੂਲ ਵਲ[2] ਪੰਥ ਨੂੰ ਲਿਆ ਕੇ ਇਕ ਐਸਾ ਕਾਰਨਾਮਾ ਕੀਤਾ ਸੀ, ਜਿਸ ਨੇ ਸਿੱਖਾਂ ਵਿਚ ਗੁਰੂ ਦੀ ਅਣਹੋਂਦ ਮਹਿਸੂਸ ਨਾ ਹੋਣ ਦਿੱਤੀ। ਸਿੱਖੀ ਮਹਲ ਦੋ ਹੀ ਥੰਮ੍ਹੀਆਂ ਉਤੇ ਖੜਾ ਕੀਤਾ ਗਿਆ ਸੀ ਇਕ 'ਬਾਣੀ' ਤੇ ਦੂਸਰੀ 'ਸੰਗਤ'। ਗੁਰੂ ਸਾਹਿਬਾਨ ਨੇ ਮੁੱਢ ਤੋਂ ਹੀ ਇਤਨੀ ਇਹਤਿਆਤ ਵਰਤ ਲਈ ਸੀ ਕਿ ਉਹ 'ਬਾਣੀ' ਨਾਲੋਂ ਆਪਣੀ ਸ਼ਖਸੀਅਤ ਨੂੰ ਵੱਖ ਰੱਖਦੇ ਸਨ। 'ਗੁਰੂ' ਤੇ 'ਬਾਣੀ' ਨੂੰ ਸਿੱਖ ਇਕ ਸਮਝਣ ਲਗ ਪਏ ਸਨ। ਦੋ ਸਦੀਆਂ ਦੀ ਮਿਹਨਤ ਨੇ ਗੁਰੂ ਨੂੰ ਬਾਣੀ ਵਿਚ ਤੇ ਸੰਗਤ ਨੂੰ ਪੰਥ ਵਿਚ ਸ਼ਾਮਲ ਕਰ ਦਿੱਤਾ। ਗੁਰੂ ਵਿਅਕਤੀਆਂ ਨੇ ਆਪ ਇਤਨਾ ਸਤਿਕਾਰ 'ਬਾਣੀ' ਤੇ 'ਸੰਗਤ' ਦਾ ਕੀਤਾ ਕਿ ਆਮ ਸਿੱਖ ਵੀ ਇਹਨਾਂ ਨੂੰ ਉਸੇ ਸਤਿਕਾਰ

---

1. ਆਗਿਆ ਭਈ ਅਕਾਲ ਕੀ, ਤਬੈ ਚਲਾਇਓ ਪੰਥ
   ਸਭ ਸਿਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ।
   ਗੁਰੂ ਗ੍ਰੰਥ ਜੀ ਮਾਨਿਓ, ਪ੍ਰਗਟ ਗੁਰਾਂ ਕੀ ਦੇਹ।
   ਜੋ ਪ੍ਰਭ ਕੋ ਮਿਲਬੋ ਚਹੈ, ਖੋਜ ਸਬਦ ਮੇ ਲੇਹ।

2. From Personality to Principles.

ਨਾਲ ਸਿਰ ਝੁਕਾਉਣ ਲੱਗ ਪਿਆ ਜਿਸ ਸਤਿਕਾਰ ਨਾਲ ਉਹ ਗੁਰੂ ਵਿਅਕਤੀਆਂ ਨੂੰ ਝੁਕਾਂਦਾ ਸੀ। ਗੁਰੂ ਸਾਹਿਬਾਨ ਨੇ ਵੀ ਜਾਣ ਬੁੱਝ ਕੇ ਆਪਣੀ ਗੱਦੀ ਵੀ ਬਾਣੀ (ਗੁਰੂ ਗਰੰਥ ਸਾਹਿਬ) ਦੇ ਸਿਘਾਸਨ ਦੇ ਹੇਠਾਂ ਲਗਾਉਣੀ ਅਰੰਭ ਕਰ ਦਿੱਤੀ ਸੀ। ਸੋ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ 'ਗੁਰੂ ਗਰੰਥ ਤੇ ਗੁਰੂ ਪੰਥ' ਨੂੰ ਗੱਦੀ ਦੇਂਦਿਆਂ ਕੋਈ ਸੰਕੋਚ ਨਾ ਹੋਇਆ। 'ਗੁਰ ਸੰਗਤ, ਗੁਰੂ ਪੰਥ ਤੇ ਬਾਣੀ ਦੀ ਪੁਸਤਕ ਗਰੰਥ' ਗੁਰੂ ਗਰੰਥ ਬਣ ਗਈ। ਗੁਰੂ ਗੋਬਿੰਦ ਸਿੰਘ ਜੀ ਐਸਾ ਗੁਰੂ ਦੇ ਗਏ ਜੋ ਤ੍ਰੈਕਾਲ ਰਹਿਣਾ ਸੀ। ਜੋ ਕਾਲ ਰਹਿਤ ਸੀ। ਜੋ ਬੁਲਾਇਆਂ ਬੋਲ ਵੀ ਪੈਂਦਾ ਸੀ, ਜਿਸ ਅਗੇ ਮਨ ਦੀ ਦਸ਼ਾ ਖੋਲ੍ਹ ਕੇ ਰਖੀ ਜਾ ਸਕਦੀ ਸੀ। ਬਾਅਦ ਵਿਚ ਗੁਰੂ ਪੰਥ, ਗੁਰੂ ਗਰੰਥ ਦੇ ਤਾਬਿਆ ਜੁੜਨ ਲੱਗਾ। ਸਲਾਹਾਂ ਹੋਣ ਲੱਗੀਆਂ। ਰਾਵਾਂ ਹੋਈਆਂ ਤੇ ਸਰਬ ਸੰਮਤੀ ਨਾਲ ਫੈਸਲੇ ਹੋਣ ਲਗੇ। ਗੁਰੂ ਪੰਥ ਨੇ ਉਹਨਾਂ ਫੈਸਲਿਆਂ ਨੂੰ ਗੁਰੂ ਦੀ ਨਸੀਅਤ, ਰਾਇ, ਫੈਸਲੇ, ਗੁਰੂ ਮਤੇ, (Concience of the Gurus) ਕਹਿ ਕੇ ਸਤਿਕਾਰਿਆ। ਮੈਲਕਮ ਨੇ ਸਕੈਚ ਔਫ਼ ਦੀ ਸਿਖਸ ਵਿਚ ਗੁਰਮਤੇ ਬਾਰੇ ਲਿਖਿਆ ਹੈ ਕਿ ਸਾਰੇ ਨਿਜੀ ਤੇ ਸ਼ਖਸੀ ਝਗੜਿਆਂ ਦਾ ਅੰਤ ਹੋ ਗਇਆ ਅਤੇ ਸਾਰੇ ਵਿਚਾਰ ਆਪਣੇ ਜ਼ਾਤੀ ਤੇ ਸਖਸ਼ੀ ਭਾਵਾਂ ਨੂੰ ਪਬਕ ਭਲਿਆਈ ਦੀ ਯੱਗ ਵੇਦੀ ਤੋਂ ਕੁਰਬਾਨ ਕਰ ਦਿਤੇ। ਸ਼ੁਧ ਦੇਸ਼ ਭਗਤੀ ਦੇ ਵਿਚਾਰਾਂ ਤੋਂ ਪ੍ਰੇਰਤ ਹੋ ਕੇ ਆਪਣੇ ਧਰਮ ਤੇ ਰਾਜ ਲਈ ਇਕੱਤ੍ਰ ਹੋ ਕੇ ਉਹ ਕਿਸੇ ਹੋਰ ਗੱਲ ਨੂੰ ਧਿਆਨ ਵਿਚ ਨਹੀਂ ਲਿਆਉਂਦੇ। ਜਦ ਸਾਰੇ ਆਗੂ ਬੈਠ ਜਾਂਦੇ ਸਨ ਤਦਿ ਆਦਿ (ਗੁਰੂ) ਗ੍ਰੰਥ ਉਨ੍ਹਾਂ ਦੇ ਸਾਹਮਣੇ ਰਖੇ ਜਾਂਦੇ ਤੇ ਪਾਵਨ ਗ੍ਰੰਥ ਦੇ ਅਗੇ ਸਾਰੇ ਮੱਥਾ ਟੇਕਦੇ ਤੇ ਵਾਹਿਗੁਰੂ ਜੀ ਕਾ ਖਾਲਸਾ ਵਾਕ ਉਚਾਰਦੇ। ਉਸ ਮਗਰੋਂ ਸਾਰੀ ਹਾਜ਼ਰ ਸੰਗਤ ਖੜੀ ਹੋ ਜਾਂਦੀ ਤੇ ਅਕਾਲੀ (ਅਰਦਾਸ ਕਰਨ ਵਾਲਾ) ਉੱਚੀ ਆਵਾਜ਼ ਨਾਲ ਅਰਦਾਸਾ ਕਰਦਾ। ਅਰਦਾਸ ਪਿਛੋਂ ਆਪੋ ਆਪਣੀ ਥਾਂ ਤੇ ਪ੍ਰਤੀਨਿਧੀ ਬੈਠ ਜਾਂਦੇ ਤੇ ਕੜਾਹ ਪ੍ਰਸ਼ਾਦ ਵੰਡੇ ਜਾਣ ਤੇ ਉਥੇ ਹੀ ਛਕ ਲੈਂਦੇ ਜਿਸ ਦਾ ਭਾਵ ਅਰਥ ਸੀ ਕਿ ਸਾਰਿਆਂ ਵਿਚ ਇਸ ਮਹਾਨ ਕੰਮ ਲਈ ਪੂਰਨ ਏਕਾ ਹੈ। ਫਿਰ ਅਕਾਲੀ ਉੱਚੀ ਆਵਾਜ਼ ਨਾਲ ਕਹਿੰਦਾ ਕਿ ਸਰਦਾਰੋ ! ਇਹ ਗੁਰਮਤਾ ਹੈ। ਫਿਰ ਸਰਦਾਰ ਇਕ ਦੂਜੇ ਦੇ ਨੇੜੇ ਹੋ ਕੇ ਕਹਿੰਦੇ ਕਿ ਪਵਿਤ੍ਰ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਹਾਂ, ਅਸੀਂ ਆਪਸੀ ਝਗੜਿਆਂ ਨੂੰ ਭੁਲਾ ਕੇ ਇਕ ਮਤ ਹੋ ਕੇ ਕੰਮ ਕਰਾਂਗੇ।

**੧੪. ਨਾਦਰ ਦਾ ਹਮਲਾ**—ਤਖ਼ਤ ਨਸ਼ੀਨੀ ਦੀਆਂ ਜੰਗਾਂ, ਆਪਸ ਦੇ ਝਗੜਿਆਂ, ਦਰਬਾਰ ਦੀਆਂ ਸਾਜ਼ਸ਼ਾਂ ਅਤੇ ਰਾਜ ਵਿਚ ਥਾਂ ਥਾਂ ਬਗ਼ਾਵਤਾਂ ਹੋਣ ਕਾਰਨ ਮੁਗ਼ਲ ਰਾਜ ਖੋਖਲਾ ਹੋ ਚੁਕਾ ਸੀ। ਮੁਗ਼ਲ ਬਾਦਸ਼ਾਹ ਦਾ ਸਿੱਕਾ ਤਾਂ ਚਲਦਾ ਸੀ, ਪਰ ਅਮਲੀ ਹਕੂਮਤ ਕੁਝ ਇਲਾਕਿਆਂ ਵਿਚ ਹੀ ਸੀਮਤ ਸੀ ਪਰ ਫਿਰ ਵੀ ਮੁਗਲਾਂ ਦਾ ਭੌੜ ਬਣਿਆ ਹੋਇਆ ਸੀ। ਦਿੱਲੀ ਤੇ ਕਬਜ਼ਾ ਅਤੇ ਹਮਲਾ ਕਰਨਾ ਇਕ ਅਸੰਭਵ ਜਿਹੀ ਗੱਲ ਸਮਝੀ ਜਾਂਦੀ ਸੀ। ਅਫ਼ਗਾਨਾਂ ਦੇ ਜਰਨੈਲ ਨਾਦਰ ਨੇ ਹੱਲਾ ਕਰ ਕੇ ਮੁਗਲਾਂ ਦੇ ਖੋਖਲੇ ਰਾਜ ਨੂੰ ਢਹਿ ਢੇਰੀ ਕਰ ਦਿੱਤਾ। ਦਿੱਲੀ ਦੀ ਹਕੂਮਤ ਨਾਮ ਮਾਤਰ ਰਹਿ ਗਈ। ਖ਼ਜ਼ਾਨਾ ਖ਼ਾਲੀ ਹੋ ਗਿਆ। ਮਰਹੱਟਿਆਂ ਨੇ ਜ਼ਿਆਦਾ ਤਾਕਤ ਫੜ ਲਈ। ਅਫ਼ਗਾਨਾਂ ਦੇ ਹਮਲਿਆਂ ਦਾ ਅਰੰਭ ਹੋ ਗਿਆ। ਪੰਜਾਬ ਦੇ ਗਵਰਨਰਾਂ ਨੂੰ ਆਪਣੀ ਰੱਖਿਆ ਦੀ ਪੈ ਗਈ। ਧਿਆਨ ਲਾਂਭੇ ਕਰਨਾ ਪਿਆ। ਸਿੱਖਾਂ ਨੇ ਡਿਗਦੇ ਤੇ ਢਹਿੰਦੇ ਮੁਗ਼ਲ ਰਾਜ ਦੇ ਮਹਲ ਦੀਆਂ

ਇੱਟਾਂ ਨਾਲ ਆਪਣੇ ਰਾਜ ਦੀਆਂ ਨੀਂਹਾਂ ਭਰੀਆਂ ਤੇ ਕੁਝ ਸਮੇਂ ਵਿਚ ਹੀ ਟਾਕਰੇ ਦੀ ਤਾਕਤ ਬਣ ਗਈ।

**੧੫. ਨਿਰਮਲੇ ਸਾਧੂਆਂ ਦੇ ਪਰਚਾਰ ਕਾਰਨ ਸਿੱਖੀ ਪਰਚਾਰ ਹੁੰਦਾ ਰਹਿਆ—** ਸਮੇਂ ਦੀ ਹਕੂਮਤ ਨੇ ਸਿੱਖੀ ਪਰਚਾਰ ਉਤੇ ਹਰ ਤਰ੍ਹਾਂ ਦੀ ਪਾਬੰਦੀ ਲਗਾਈ ਹੋਈ ਸੀ। ਇਕੱਠ ਹੋਣਾ ਤੇ ਇਕੱਠ ਕਰਨ ਦੀ ਹੁਕਮਨ ਮਨਾਹੀ ਸੀ। ਕੋਈ ਪੁਰਸ਼ ਗੁੜ ਤਕ ਨੂੰ ਗੁੜ ਨਹੀਂ ਸੀ ਆਖ ਸਕਦਾ। ਉਸਨੂੰ ਭੇਲੀ ਜਾਂ ਰੋੜੀ ਕਹਿਣ ਦਾ ਹੁਕਮ ਸੀ। ਪੁਸਤਕ ਨੂੰ ਕੋਈ ਗ੍ਰੰਥ ਨਹੀਂ ਸੀ ਆਖ ਸਕਦਾ। ਪੋਥੀ ਕਹਿਣ ਦਾ ਹੁਕਮ ਸੀ। ਦਰਬਾਰ ਸਾਹਿਬ ਦੇ ਇਸ਼ਨਾਨ ਤੇ ਦਰਸ਼ਨ ਦੀ ਮਨਾਹੀ ਸੀ। ਇਸ ਤਰ੍ਹਾਂ ਦੇ ਫੁਰਮਾਨ ਜਾਰੀ ਸਨ ਕਿ ਜੇ ਕੋਈ ਸਿੰਘਾਂ ਨੂੰ ਟਿਕਾਣਾ ਦੇਵੇਗਾ, ਉਸ ਨੂੰ ਮੌਤ ਦੀ ਸਜ਼ਾ ਹੋਵੇਗੀ ਤੇ ਜੇ ਕੋਈ ਸਿੰਘ ਦਾ ਪਤਾ ਜਾਣਦਾ ਹੋਵੇਗਾ ਤੇ ਨਾ ਦਸੇਗਾ ਉਸ ਨੂੰ ਵੀ ਜਾਨੋਂ ਮਾਰ ਦਿਤਾ ਜਾਵੇਗਾ ਤੇ ਜੇ ਕੋਈ ਸਿੰਘਾਂ ਨੂੰ ਅੰਨ ਪਾਣੀ ਦੇਵੇਗਾ ਤਾਂ ਵੀ ਉਸ ਨੂੰ ਮੌਤ ਦੇ ਘਾਟ ਉਤਾਰਿਆ ਜਾਵੇਗਾ। ਸੱਚੀ ਗੱਲ ਤਾਂ ਇਹ ਹੈ ਕਿ ਸਿੰਘ ਦਾ ਖ਼ੂਨ ਮੁਆਫ਼ ਸੀ :—

ਸਿੰਘਨ ਖ਼ੂਨ ਮਾਫ਼ ਹਮ ਕੀਨੇ।
ਜਿਤ ਲਭੈ ਤਿਤ ਮਾਰਹੁ ਚੀ੍ਨੇ।
ਲੂਟ ਕੂਟ ਉਸ ਮਾਫ਼ ਹਮ ਕਰੀ।
ਹਮਰੀ ਲਿਖਤ ਇਹ ਜਾਨੈ ਖਰੀ।
ਟੋਲ ਟੋਲ ਸਿੰਘਨ ਕੋ ਮਾਰੇ,
ਜੈਸੇ ਮਾਰੇ ਟੋਲ ਸ਼ਿਕਾਰੇ।
ਘਰ ਤੇ ਕਢੇ ਸੁ ਬਣ ਤਕੈ,
ਬਨ ਤਜ ਨੀਰ ਲੁਕਾਇ।
ਜਲ ਮਹਿ ਲੁਕੈ ਤੋ ਕਹਿ ਬਚੈ,
ਕਹੋ ਸਿੰਘ ਕਤ ਜਾਇ। (ਪੰਥ ਪ੍ਰਕਾਸ਼)

ਫਿਰ ਵੀ ਸਿੱਖ ਵੱਧਦੇ ਹੀ ਰਹੇ। ਇਸ ਦਾ ਇਕ ਵੱਡਾ ਕਾਰਨ ਉਹ ਪਰਚਾਰ ਸੀ ਜੋ ਬੰਦ ਨਹੀਂ ਸੀ ਹੋਇਆ। ਨਿਰਮਲੇ ਸਾਧੂਆਂ ਨੇ ਇਹ ਕੰਮ ਆਪਣੇ ਜ਼ਿਮੇ ਲੈ ਲਿਆ। ਉਹ ਦੇਖਣ ਵਿਚ ਸਿੱਖ ਨਹੀਂ ਸਨ, ਪਰ ਸ਼ਰਧਾ ਵਿਚ ਕਿਸੇ ਤੋਂ ਘਟ ਨਹੀਂ ਸਨ। ਉਹ ਆਮ ਲੋਕਾਂ ਨੂੰ ਸਿੱਖਾਂ ਉਤੇ ਹੋਏ ਅਤਿਆਚਾਰ ਦੀਆਂ ਸਾਖੀਆਂ ਸੁਣਾਂਦੇ। ਤਸੀਹੇ ਜਰਨ ਦੀਆਂ ਦਿਲ ਚੀਰਵੀਆਂ ਕਹਾਣੀਆਂ ਸੁਣਾਂਦੇ। ਉਹ ਦੱਸਦੇ ਕਿ ਸਿੱਖ ਇਹ ਸਭ ਕੁਝ ਪੰਜਾਬ ਨੂੰ ਮੁਗ਼ਲਾਂ ਤੇ ਜ਼ਾਲਮਾਂ ਦੇ ਪੰਜੇ ਤੋਂ ਛੁੜਾਨ ਲਈ ਕਰ ਰਹੇ ਹਨ। ਸਿੱਖ ਸੁਆਰਥ ਰਹਿਤ ਤਸੀਹੇ ਝਲ ਰਹੇ ਹਨ। ਇਤਨਾ ਅਸਰ ਸੀ ਕਿ ਮਨਚਲੇ, ਜਜ਼ਬੇ ਵਾਲੇ, ਅਗਾਂਹ ਵਧੂ ਸਿੱਖੀ ਦਾਇਰੇ ਵਿਚ ਆ ਜਾਂਦੇ ਸਨ।

ਮਿਸਲਾਂ ਦੇ ਕਈ ਜਥੇਦਾਰਾਂ ਨੇ ਇਨ੍ਹਾਂ ਦੇ ਪ੍ਰਭਾਵਾਂ ਹੇਠ ਹੀ ਸਿੱਖੀ ਧਾਰਨ ਕੀਤੀ ਸੀ। ਕਨ੍ਹਈਆ ਮਿਸਲ ਦੇ ਖੁਸ਼ਹਾਲ ਚੰਦ ਇਕ ਸਾਧਾਰਨ ਪੁਰਸ਼ ਸਨ। ਜਦ ਉਨ੍ਹਾਂ ਨੇ ਜ਼ੁਲਮਾਂ ਦੀ ਅਤਿ ਹੁੰਦੀ ਸੁਣੀ ਤਾਂ ਉਨ੍ਹਾਂ ਦੇ ਪੁੱਤਰ ਨੇ ਸਿੱਖੀ ਧਾਰਨ ਕਰਨ ਲਈ ਤੇ ਨਵਾਬ ਕਪੂਰ ਸਿੰਘ ਹੱਥੋਂ ਅੰਮ੍ਰਿਤ ਛਕ ਕੇ ਸਿੰਘ ਸੱਜ ਗਏ। ਉਹ ਹੀ ਪਿਛੋਂ ਜੈ ਸਿੰਘ

ਕਨ੍ਹਈਆ ਕਰਕੇ ਪ੍ਰਸਿੱਧ ਹੋਏ। ਇਸ ਤਰ੍ਹਾਂ ਡਲੇਵਾਲੀ ਮਿਸਲ ਦੇ ਮੋਢੀ ਸਰਦਾਰ ਗੁਲਾਬ ਸਿਘ ਜੀ ਦੇ ਪਿਤਾ ਸ਼ਰਧਾ ਰਾਮ ਦੁਕਾਨਦਾਰ ਸਨ। ਸਿੰਘਾਂ ਦੀਆਂ ਵੀਰ ਗਾਥਾਵਾਂ ਸੁਣ ਸੁਣ ਕੇ ਉਸਦਾ ਬੇਟਾ ਮੈਦਾਨ ਵਿਚ ਨਿਕਲ ਆਇਆ। ਥੋੜ੍ਹੇ ਹੀ ਦਿਨਾਂ ਵਿਚ ਉਨ੍ਹਾਂ ਦਾ ਜਥਾ ਬਣ ਗਇਆ। ਜੋ ਜੁਰਅਤ ਦੀਆਂ ਖੇਡਾਂ ਉਨ੍ਹਾਂ ਖੇਡੀਆਂ, ਉਸ ਦੇ ਤੁਲ ਲੱਭਣਾ ਮੁਸ਼ਕਲ ਹੈ। ਕਿਥੇ ਉਹ ਡਰ ਡਰ ਕੇ ਸਮਾਂ ਕੱਢਦੇ ਸਨ ਤੇ ਕਿਥੇ ਹੁਣ (੧੭੫੦) ਦੀ ਵੈਸਾਖੀ ਨੂੰ ਜਲੰਧਰ ਸ਼ਹਿਰ ਤੇ ਐਸਾ ਹੱਲਾ ਬੋਲਿਆ ਕਿ ਨਵਾਬ ਹੈਰਾਨ ਹੋ ਗਇਆ। ਇਸ ਤਰ੍ਹਾਂ ਨਿਸ਼ਾਨ ਵਾਲੀ ਮਿਸਲ ਦੇ ਮੋਢੀ ਸਰਦਾਰ ਦਸਵੰਧਾ ਸਿੰਘ ਦੇ ਪਿਤਾ ਚੌਧਰੀ ਸਾਹਿਬ ਰਾਇ ਪਿੰਡ ਮਨਸੂਰ ਜ਼ਿਲਾ ਫ਼ੀਰੋਜ਼ਪੁਰ ਦੇ ਰਹਿਣ ਵਾਲੇ ਸਨ। ਉਨ੍ਹਾਂ ਨੇ ਉਦਾਸੀ ਤੇ ਨਿਰਮਲਿਆਂ ਦੀਆਂ ਪ੍ਰੇਰਨਾਵਾਂ ਸਦਕਾ ਆਪਣੇ ਪੁੱਤਰ ਨੂੰ ਜਥੇਦਾਰ ਦਰਬਾਰਾ ਸਿੰਘ ਪਾਸ ਭੇਜਿਆ ਤੇ ਉਹ ਅੰਮ੍ਰਿਤ ਛਕ ਕੇ ਦਲ ਖਾਲਸੇ ਅਗੇ ਨਿਸ਼ਾਨ ਸਾਹਿਬ ਉਠਾਉਣ ਦੀ ਸਾਹਸ ਭਰੀ ਸੇਵਾ ਨਿਭਾਂਦੇ ਰਹੇ। ਨਿਰਮਲੇ ਸਾਧੂਆਂ ਦੇ ਪਰਚਾਰ ਨੇ ਉਸ ਘਾਟ ਨੂੰ ਪੂਰਿਆਂ ਕਰ ਕੇ ਸਿੱਖੀ ਦੀ ਜੋਤ ਨੂੰ ਜਗਦੇ ਰਖਣ ਵਿਚ ਇਕ ਵੱਡਾ ਹਿੱਸਾ ਪਾਇਆ।

**੧੬. ਸਿੱਖੀ ਆਚਰਣ ਸਿਖਰ ਉਤੇ ਸੀ**—ਇਹ ਸਮਾਂ ਜੇ ਬਿਖੜਾ ਤੇ ਬਿਪਤਾ ਵਾਲਾ ਸੀ ਤਾਂ ਸਿੱਖੀ ਆਚਰਣ ਵੀ ਸਿਖਰ ਉਤੇ ਸੀ। ਸਿੱਖ ਆਚਰਨ ਦੀ ਸੁੰਦਰ ਝਾਕੀ ਕਾਜ਼ੀ ਨੂਰ ਮੁਹੰਮਦ ਨੇ ਲਿਖੀ ਹੈ। ਉਸ ਦਾ ਕਹਿਣਾ ਹੈ ਕਿ ਇਕ ਵਾਰੀ ਸਿੱਖਾਂ ਨੇ ਮੁਗ਼ਲਾਂ ਦੇ ਕੈਂਪ ਉਤੇ ਹਮਲਾ ਕੀਤਾ। ਜਦ ਕੈਂਪ ਦੇ ਲਾਗੇ ਪੁਜੇ ਤਾਂ ਸਿੱਖਾਂ ਨੂੰ ਪਤਾ ਲੱਗਾ ਕਿ ਉਹ ਕੈਂਪ ਮੁਗ਼ਲਾਂ ਦਾ ਨਹੀਂ ਮੁਗ਼ਲਾਂ ਦੀਆਂ ਬੇਗਮਾਂ ਦਾ ਸੀ। ਉਸੇ ਵੇਲੇ ਸਿੱਖ ਘੋੜੇ ਵਾਪਸ ਲੈ ਆਏ ਤੇ ਕਿਰਪਾਨਾਂ ਮਿਆਨਾਂ ਵਿਚ ਪਾ ਲਈਆਂ। ਕਾਜ਼ੀ ਨੂਰ ਮੁਹੰਮਦ ਕਹਿੰਦਾ ਹੈ, "ਸ਼ਾਬਾਸ਼ ਉਹ ਸਗਾਂ ਦੀ ਕੌਮ ਜੋ ਦੁਸ਼ਮਨ ਦੀ ਮਾਂ ਬੇਟੀ ਨੂੰ ਵੀ ਆਪਣੀ ਮਾਂ ਬੇਟੀ ਸਮਝਦੇ ਹਨ।" ਨਾਦਰ ਨਾਲ ਸਵਾਲ ਜੁਆਬ ਵੇਲੇ ਜ਼ਕਰੀਆ ਖਾਨ ਨੇ ਸਿੱਖ ਆਚਰਣ ਬਾਰੇ ਬਹੁਤ ਉੱਚਾ ਕਹਿਆ ਸੀ। ਮਿਸਾਲ ਵਜੋਂ ਉਸ ਆਖਿਆ ਸੀ ਕਿ ਜੇ ਸਿੱਖ ਕਈ ਦਿਨਾਂ ਦੇ ਭੁਖੇ ਹੋਣ ਤੇ ਫਿਰ ਉਨ੍ਹਾਂ ਨੂੰ ਖਾਣ ਲਈ ਮਿਲ ਜਾਏ ਤਾਂ ਉੱਚੀ ਆਵਾਜ਼ ਨਾਲ ਕਹਿੰਦੇ ਸਨ ਕਿ "ਹੈ ਕੋਈ ਭੁੱਖਾ ?"

"ਦੇਤ ਆਵਾਜ਼ ਭੁਖਾ ਕੋਈ,
ਆਓ ਦੇਗ ਤਿਆਰ ਗੁਰ ਹੋਈ।"

ਨਾਦਰ ਨੇ ਕਹਿਆ ਕਿ ਜੇ ਆਵਾਜ਼ ਸੁਣ ਕੇ ਕੋਈ ਦੁਸ਼ਮਨ ਆ ਜਾਏ ਤਾਂ ਫਿਰ ਕੀ ਕਰਦੇ ਸਨ ? ਜ਼ਕਰੀਆ ਖ਼ਾਨ ਨੇ ਕਹਿਆ ਕਿ ਦੋਸਤ ਸਮਝ ਕੇ ਉਸ ਨੂੰ ਛਕਾ ਦਿਦੇ ਸਨ :—

"ਓਸ ਸਮੇਂ ਬੈਰੀ ਕਿਨ ਆਵੈ,
ਪਰਮ ਮੀਤ ਸਮ ਤਾਹਿ ਛਕਾਵੈ।"

ਨਾਦਰ ਨੇ ਹੈਰਾਨ ਹੋ ਪੁਛਿਆ, "ਫਿਰ ਆਪ ਕੀ ਕਰਦੇ ਸਨ ?" ਜ਼ਕਰੀਆ ਨੇ ਕਹਿਆ,

"ਬਚੇ ਤਾਂ ਆਪ ਖਲੈਂ ਹੈ,
ਨਹੀਂ ਤੋਂ ਲੰਗਰ ਮਸਤ ਬਤੈਂ ਹੈਂ।"

ਜੰਗ ਵਿਚ ਵੀ ਸਿੱਖਾਂ ਆਪਣੇ ਆਚਰਣ ਨੂੰ ਡਿਗਣ ਨਾ ਦਿਤਾ ਕਿਉਂ ਜੋ ਉਨ੍ਹਾਂ ਨੂੰ ਆਪਣੇ ਗੁਰੂ ਦਾ ਫੁਰਮਾਨ ਯਾਦ ਸੀ, 'ਹਮ ਲੈ ਜਾਨਹੁ ਪੰਥ ਉਚੇਰੇ' ਆਚਰਣ ਦੀਆਂ ਸਿਖਰਾਂ ਛੂੰਹਦੇ ਦੇਖ ਕੇ ਕਈ ਸਿੱਖੀ ਦਾਇਰੇ ਵਿਚ ਆ ਰਹੇ ਸਨ।

**੧੭. ਹਿੰਦੂ ਜਨਤਾ ਦੀ ਸਮਤੀ**—ਜੇ ਮੁਸਲਮਾਨ ਜਹਾਦ ਦਾ ਝੰਡਾ ਖੜਾ ਕਰਕੇ ਸਿੱਖਾਂ ਨੂੰ ਖ਼ਤਮ ਕਰਨ ਲਈ ਤੁਲੇ ਹੋਏ ਸਨ ਤਾਂ ਆਮ ਹਿੰਦੂ ਜਨਤਾ ਦੀ ਸਮਤੀ ਸਿੱਖਾਂ ਨਾਲ ਵਧ ਰਹੀ ਸੀ। ਸਿਰ-ਕਢ ਹਿੰਦੂਆਂ ਤੇ ਚੌਧਰੀਆਂ ਨੂੰ ਸਿੱਖਾਂ ਦੇ ਖ਼ਿਲਾਫ ਸੁਣ ਕੇ ਹਿੰਦੂਆਂ ਵਿਚ ਸਿੱਖਾਂ ਦੀ ਮਦਦ ਕਰਨ ਦਾ ਜਜ਼ਬਾ ਜਾਗ ਪਿਆ ਸੀ। ਇਥੋਂ ਤਕ ਕਿ ਉਹਨਾਂ ਵਿਚ ਇਕ ਵੱਖਰੀ ਸ਼ਰੇਣੀ ਬਣ ਗਈ ਸੀ। ਉਸ ਦਾ ਨਾਮ ਸਹਿਜਧਾਰੀ ਸਿੱਖ (Gradual adopter) ਸੀ। ਉਹ ਸਹਿਜਧਾਰੀ ਸਿੱਖਾਂ ਲਈ ਰਾਖਵੀਂ ਫ਼ੌਜ ਸਾਬਤ ਹੋਏ। ਜਦ ਘਲੂਘਾਰਿਆਂ ਤੇ ਅਤਿਆਚਾਰਾਂ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਸ਼ਹੀਦ ਹੋਣ ਲਗੇ ਤਾਂ ਇਸ ਰਾਖਵੀਂ ਫ਼ੌਜ ਨੇ ਘਾਟ ਪੂਰਿਆਂ ਕੀਤੀ। ਹਿੰਦੂ ਸਿੱਖਾਂ ਨੂੰ ਆਪਣੇ ਰਾਖੇ ਸਮਝਦੇ ਸਨ। ਉਨ੍ਹਾਂ ਨੂੰ ਦੇਸ਼, ਕੌਮ ਲਈ ਦੁਖੜੇ ਝਲਣ ਵਾਲਾ ਕਹਿੰਦੇ ਸਨ। ਉਨ੍ਹਾਂ ਦੀ ਮਦਦ ਕਰਨਾ ਆਪਣਾ ਫ਼ਰਜ਼ ਸਮਝਦੇ ਸਨ। ਕਈ ਉੱਘੇ ਹਿੰਦੂ ਵੀ ਮਦਦ ਕਰ ਰਹੇ ਸਨ। ਅਰੰਭ ਵਿਚ ਦੀਵਾਨ ਲਖਪਤ ਰਾਇ[1] ਵੀ ਸਿੱਖਾਂ ਦਾ ਹਮਦਰਦ ਸੀ। ਦੀਵਾਨ ਕੌੜਾ ਮਲ ਤਾਂ ਅਖ਼ੀਰ ਸਾਹਾਂ ਤਕ ਹਮਦਰਦ ਰਹਿਆ। ਸਿੱਖ ਉਸ ਨੂੰ ਕੌੜਾ ਮਲ ਨਹੀਂ 'ਮਿੱਠਾ ਮਲ' ਕਹਿੰਦੇ ਸਨ।

ਇਨ੍ਹਾਂ ਵੱਡੇ ਵੱਡੇ ਕਾਰਨਾਂ ਕਰ ਕੇ ਸਿੱਖ ਅਮਿਟ ਰਹੇ। ਮੁਸ਼ਕਲਾਂ ਚੀਰਦੇ ਅਗੇ ਵਧਦੇ ਰਹੇ। ਦੁਖੜੇ ਝਲ ਕੇ ਭਾਣਾ ਮੰਨਦੇ ਰਹੇ। ਕੌਮ ਨੂੰ ਸੁਰਜੀਤ ਕਰਨ ਲਈ ਜੀਵਨ ਵਾਰਦੇ ਰਹੇ।

———

1. The Rise of Sikh Power P. 32

## ਅਧਿਆਇ ਅਠਵਾਂ

# ਪੰਜਾਬ ਦੀ ਦਸ਼ਾ

## ਨਾਦਰ ਸ਼ਾਹ ਦੇ ਹਮਲੇ ਤਕ

## (੧੭੧੬ ਤੋਂ ੧੭੩੮ ਤਕ)

**ਫ਼ਰਖ਼ਸੀਅਰ ਦਾ ਅਬਦੁਸਸਮਦ ਖ਼ਾਨ ਨੂੰ ਗਵਰਨਰ ਥਾਪਣਾ**— ਅਬਦੁਸਸਮਦ ਖ਼ਾਨ ਤੁਰਾਨੀ ਸਰਦਾਰ ਸੀ। ਫ਼ਰਖ਼ਸੀਅਰ ਨੇ ਯੋਗ ਤੇ ਜੰਗ-ਜੂ ਸਮਝ ਕੇ ਉਸ ਨੂੰ ਪੰਜਾਬ ਦਾ ਗਵਰਨਰ ਨਿਯਤ ਕੀਤਾ। ਫ਼ਰਖ਼ਸੀਅਰ ਨੇ ਵਿਸ਼ੇਸ਼ ਹੁਕਮ ਰਾਹੀਂ ਉਸਨੂੰ ਖ਼ਾਸ ਅਖ਼ਤਿਆਰ ਦਿਤੇ। ਸਿੱਖਾਂ ਨੂੰ ਮਾਰ ਮੁਕਾਉਣ ਲਈ ਉਹ ਹਰ ਹਥਿਆਰ ਵਰਤ ਸਕਦਾ ਸੀ। ਮੁੰਤਖਾਬ-ਉਲ-ਲਬਾਬ ਦਾ ਲਿਖਾਰੀ[1] ਲਿਖਦਾ ਹੈ, "ਅਬਦੁਸਸਮਦ ਖ਼ਾਨ ਨੇ ਪੰਜਾਬ ਨੂੰ ਖ਼ੂਨ ਨਾਲ ਭਰ ਦਿੱਤਾ ਜਿਵੇਂ ਉਹ ਥਾਲੀ ਹੋਵੇ।" ਪੰਜਾਬ ਵਿਚ ਜ਼ੁਲਮਾਂ ਦਾ ਚੱਕਰ ਐਸਾ ਚਲਿਆ ਕਿ ਕਿਸੇ ਸਿੱਖ ਦਾ ਬਚਣਾ ਅਸੰਭਵ ਜਹੀ ਗੱਲ ਹੋ ਗਈ। ਸਿੱਖ ਦਾ ਸਿਰ ਵੱਢਣਾ ਨਿਤ ਦਾ ਕਰਮ ਹੋ ਗਿਆ। ਸਿੱਖਾਂ ਦੇ ਸਿਰਾਂ ਦਾ ਮੁੱਲ ਵੀ ਪੈਣਾ ਸ਼ੁਰੂ ਹੋ ਗਿਆ। ਸਿੱਖਾਂ ਨੇ ਆਪਣੇ ਟਿਕਾਣੇ ਜੰਗਲ ਅਤੇ ਛੰਭ ਬਣਾ ਲਏ। ਅਬਦੁਸਸਮਦ ਖ਼ਾਨ ਦੇ ਕੰਮ ਉਤੇ ਖ਼ੁਸ਼ ਹੋ ਕੇ ਫ਼ਰਖ਼ਸੀਅਰ ਨੇ ਉਸ ਨੂੰ "ਸ਼ਮਸ਼ੇਰੇ ਰਿਆਸਤ" ਦਾ ਖ਼ਿਤਾਬ ਦਿੱਤਾ।

**ਸਿੱਖਾਂ ਦੇ ਨਵੇਂ ਟਿਕਾਣੇ**— ਸਿੱਖ ਜ਼ੁਲਮ ਦੀ ਚੱਕੀ ਵਿਚ ਪਿਸੇ ਟੁਰੇ ਜਾ ਰਹੇ ਸਨ। ਕੁਝ ਸਿੱਖ ਜਥਿਆਂ ਦੀ ਸ਼ਕਲ ਵਿਚ ਜੰਗਲਾਂ, ਪਹਾੜਾਂ, ਛੰਭਾਂ ਵਲ ਚਲੇ ਗਏ ਸਨ। ਕਾਹਨੂਵਾਨ ਦੇ ਛੰਭ ਇਕ ਚੰਗੀ ਛੁਪਨਗਾਹ ਤੇ ਟਿਕਾਣਾ ਸੀ। ਲੱਖੀ ਜੰਗਲ ਦੂਸਰਾ ਅੱਛਾ ਟਿਕਾਣਾ ਸੀ। ਰਾਜਸਥਾਨ ਦੇ ਰੇਗਿਸਤਾਨਾਂ ਵਿਚ ਕੁਝ ਨਖ਼ਲਸਤਾਨ ਵੀ ਚੰਗੀਆਂ ਛੁਪਨਗਾਹਾਂ ਸਨ। ਮਾਲਵੇ ਵਿਚ ਵੀ ਕੁਝ ਟਿਕਾਣੇ ਸਨ। ਸਿੱਖ ਜੈਪੁਰ ਤਕ ਜਾ ਪੁਜੇ ਸਨ। ਪੰਜਾਬ ਦੇ ਮੈਦਾਨ ਤਕਰੀਬਨ ਖ਼ਾਲੀ ਹੀ ਹੋ ਗਏ ਸਨ। ਸਿੱਖ ਮੌਕੇ ਦੀ ਭਾਲ ਵਿਚ ਸਨ। ਗਸ਼ਤੀ ਫ਼ੌਜਾਂ ਪੰਜਾਬ ਦੇ ਕੋਨੇ ਕੋਨੇ ਫਿਰ ਰਹੀਆਂ ਸਨ। ਉਨ੍ਹਾਂ ਫ਼ੌਜਾਂ ਨੂੰ ਪੂਰਨ ਅਧਿਕਾਰ ਸਨ। ਪੰਜ ਸਾਲ ਦਾ ਸਮਾਂ ਭਿਆਨਕ ਤੇ ਲੰਮਾ ਸਮਾਂ ਸੀ, ਪਰ ਸਿੱਖ ਜਰਦੇ ਰਹੇ। ਜੋਤ ਜਗਦੀ ਰਹੀ। ਅਬਦੁਸਸਮਦ ਖ਼ਾਨ ਥੱਕ ਗਿਆ। ਸਿੱਖ ਟਾਂਵਾਂ ਟਾਂਵਾਂ ਹੀ ਦਿਸਦਾ ਸੀ।

---

1. ਖਾਫ਼ੀ ਖ਼ਾਨ, ਮੁਹੰਮਦ ਹਾਸ਼ਮ।

**ਫ਼ਰਖ਼ਸੀਅਰ ਦੀ ਮੌਤ ਤੇ ਅਬਦੁਸਸਮਦ ਖ਼ਾਨ ਦਾ ਢਿਲਿਆਂ ਹੋਣਾ**—ਵਾਸਤਵ ਵਿਚ ਦਿੱਲੀ ਦੀ ਵਾਗਡੋਰ ਫ਼ਰਖ਼ਸੀਅਰ ਹੱਥ ਨਹੀਂ ਸੀ ਰਹੀ। ਅਮੀਰ ਹੀ ਮਾਲਕ ਸਨ ਤੇ ਉਨ੍ਹਾਂ ਵਿਚ ਜਦ ਫੁੱਟ ਪੈ ਗਈ ਤਾਂ ਹਰ ਅਮੀਰ ਦਾ ਚਿਤ ਸੀ ਕਿ ਫ਼ਰਖ਼ਸੀਅਰ ਉਸ ਦਾ ਹੱਥ ਠੋਕਾ ਬਣ ਜਾਏ। ਸਯਦ ਭਰਾਵਾਂ ਨੇ ਉਸ ਨੂੰ ਇਤਨਾ ਤੰਗ ਕੀਤਾ ਕਿ ਉਸ ਨੂੰ ੨੮ ਫਰਵਰੀ ੧੭੧੯ ਨੂੰ ਗੱਦੀ ਛੱਡਣ ਤੇ ਮਜਬੂਰ ਹੀ ਕਰ ਦਿੱਤਾ। ਦੋ ਮਹੀਨੇ ਕੈਦ ਰੱਖ ਕੇ ੨੭ ਤੇ ੨੮ ਅਪ੍ਰੈਲ ਦੀ ਵਿਚਕਾਰਲੀ ਰਾਤ ਨੂੰ ਮਰਵਾ ਦਿਤਾ ਤੇ ਉਸ ਦੀ ਲਾਸ਼ ਹਿਮਾਯੂੰ ਦੇ ਮਕਬਰੇ ਵਿਚ ਹੀ ਦਬਾ ਦਿਤੀ। ਸਯਦ ਭਰਾਵਾਂ ਦਾ ਜ਼ੋਰ ਤੇ ਹਵਸ ਦੋਵੇਂ ਹੀ ਵੱਧ ਗਈਆਂ। ਉਨ੍ਹਾਂ ਉਤੋੜਤੀ ਰਫ਼ੀਅ-ਉਦਰਜਾਤ ਤੇ ਰਫ਼ੀਆਉਦ-ਦਉਲਾ ਨੂੰ ਸ਼ਾਹਜ਼ਹਾਨ ਦੂਜਾ ਆਖ ਕੇ ਤੱਖ਼ਤ ਤੇ ਬਿਠਾਇਆ। ਉਧਰ ਆਗਰੇ ਵਿਚ ਨਿਕੋਸਥਰ ਨੇ ਆਪਣੇ ਆਪ ਨੂੰ ਬਾਦਸ਼ਾਹ ਹੋਣ ਦਾ ਐਲਾਨ ਕਰ ਦਿਤਾ ਪਰ ਉਹ ਸਫ਼ਲ ਨ ਹੋਇਆ ਤੇ ਆਖ਼ਰ ਤਾਜ ੨੮ ਸਤੰਬਰ ੧੭੧੯ ਨੂੰ ਬਹਾਦਰ ਸ਼ਾਹ ਦੇ ਪੁੱਤਰ ਜਹਾਂਸ਼ਾਹ ਦੇ ਬੇਟੇ ਰੋਸ਼ਨ ਅਖਤਰ ਦੇ ਸਿਰ ਰਖਿਆ ਗਇਆ। ਉਸ ਨੂੰ ਮੁਹੰਮਦ ਸ਼ਾਹ ਦਾ ਨਾਂ ਦਿੱਤਾ ਗਇਆ। ਕੈਸੀ ਹਾਸੋ ਹੀਣੀ ਹਾਲਤ ਹੋ ਚੁਕੀ ਸੀ ਦਿੱਲੀ ਦੇ ਤੱਖ਼ਤ ਦੀ ਕਿ ਰੋਸ਼ਨ ਅਖਤਰ ਦੀ ਮਾਂ ਨੇ ਜਦ ਆਪਣੇ ਪੁਤਰ ਦਾ ਬਾਦਸ਼ਾਹ ਬਣਾਇਆ ਜਾਣਾ ਸੁਣਿਆ ਤਾਂ ਬਜਾਇ ਖੁਸ਼ੀ ਮਨਾਉਣ ਦੇ ਦੌੜਦੀ ਸਯਦ ਭਰਾਵਾਂ ਕੋਲ ਗਈ ਤੇ ਹੱਥ ਜੋੜਕੇ ਕਹਿਣ ਲਗੀ : "ਮੈਂ ਵਿਧਵਾ ਤੇ ਤਰਸ ਕਰੋ। ਮੇਰੇ ਯਤੀਮ ਬੱਚੇ ਨੂੰ ਬਾਦਸ਼ਾਹ ਨਾ ਬਣਾਓ ਤੇ ਉਸ ਦੀ ਜਵਾਨੀ ਤੇ ਰਹਿਮ ਕਰੋ।" ਗੱਲ ਕੀ ਕੋਈ ਤੱਖ਼ਤ ਸਵੀਕਾਰ ਕਰਨ ਲਈ ਤਿਆਰ ਨਹੀਂ ਸੀ।

ਭਾਵੇਂ ਉਸ ੨੯ ਸਾਲ ਰਾਜ ਕੀਤਾ ਪਰ ਇਕ ਵਾਰ ਪੰਜਾਬ ਨ ਆਇਆ। ਮੁਹੰਮਦ ਅਮੀਨ ਖਾਨ ਦੀ ਸਿਆਣਪ ਨੇ ਮੁਹੰਮਦ ਸ਼ਾਹ ਨੂੰ ਸਯਦ ਭਰਾਵਾਂ ਦੇ ਪੰਜੇ ਤੋਂ ਤਾਂ ਕੱਢ ਲਇਆ ਪਰ ਬਾਦਸ਼ਾਹ ਆਪ ਇਤਨਾ ਕਮਜ਼ੋਰ ਸੀ ਕਿ ਹਰ ਪ੍ਰਾਂਤ ਦੇ ਨਵਾਬ ਮੰਨ ਮਾਨੀ ਕਰਨ ਲਗ ਪਏ।

ਐਸੀ ਹੀ ਦਸ਼ਾ ਵਿਚ ਅਬਦੁਸਸਮਦ ਖਾਨ ਨੇ ਆਪਣੀ ਪਹਿਲੀ ਨੀਤੀ ਨੂੰ ਮੋੜ ਦੇ ਦਿਤਾ। ਉਸ ਸਿੱਖਾਂ ਵਲੋਂ ਧਿਆਨ ਹਟਾ ਕੇ ਪਹਿਲਾਂ ਪੈਸਾ ਤੇ ਫਿਰ ਵਿਲਾਸੀ ਜੀਵਨ ਹੀ ਗੁਜ਼ਾਰਨ ਲਗਾ।

**ਸਿੱਖਾਂ ਫਿਰ ਸਿਰ ਚੁਕਣਾ**—ਸਿੱਖਾਂ ਨੇ ਉਹ ਸਮਾਂ ਰਬੋਂ ਬਖਸ਼ਿਆ ਸਮਝਿਆ ਤੇ ਟਿਕਾਣਿਆਂ ਤੋਂ ਬਾਹਰ ਨਿਕਲ ਆਏ। ਦਿਨ ਦਿਹਾੜੇ ਉਹ ਲਾਹੌਰ ਹਮਲਾ ਕਰਨ ਲਗ ਪਏ। ਅੰਮ੍ਰਿਤਸਰ ਇਕੱਠੇ ਹੁੰਦੇ, ਇਸ਼ਨਾਨ ਕਰਦੇ, ਦੀਵਾਨ ਲਗਾਉਂਦੇ। ਕਨ੍ਹਈਆ ਲਾਲ ਲਿਖਦਾ ਹੈ ਕਿ ਸਿੱਖ ਚਿੱਟੇ ਦਿਨ ਲਾਹੌਰ ਸ਼ਹਿਰ ਦੇ ਦੁਕਾਨਦਾਰਾਂ ਨੂੰ ਲੁਟ ਕੇ ਭਜ ਜਾਂਦੇ ਤੇ ਕੋਈ ਇਨ੍ਹਾਂ ਦਾ ਪਿੱਛਾ ਨਾ ਕਰਦਾ। ਰਾਵੀ ਦੇ ਕੰਢੇ ਧੋਬੀ ਦੇ ਸੁਕਾਉਣ ਲਈ ਰਖੇ ਕਪੜਿਆਂ ਨੂੰ ਵਰਤਣ ਲਈ ਲੈ ਜਾਂਦੇ। ਦਿੱਲੀ ਵੀ ਖਬਰਾਂ ਗਈਆਂ। ਉਥੋਂ ਕਈ ਗੁਸੇ ਭਰੇ ਫਰਮਾਨ ਵੀ ਜਾਰੀ ਹੋਏ ਪਰ ਅਬਦੁਸਸਮਦ ਖਾਨ ਨੇ ਪਰਵਾਹ ਨ ਕੀਤੀ।

**ਬੰਦਈ ਖ਼ਾਲਸਾ ਤੇ ਤੱਤ ਖ਼ਾਲਸਾ ਦਾ ਝਗੜਾ**[1]—ਉਧਰ ਹਕੂਮਤ ਢਿੱਲੀ ਹੋਈ ਤੇ ਇਧਰ ਕੁਝ ਤ੍ਰੇੜਾਂ ਵੀ ਪਈਆਂ। ਭਾਵੇਂ ਬਾਬਾ ਬੰਦਾ ਸਿੰਘ ਨੇ ਕਦੇ ਤੇ ਕਿਸੇ ਸਮੇਂ ਵੀ ਆਪਣੇ ਆਪ ਨੂੰ ਗੁਰੂ ਜਾਂ ਗੁਰੂ ਦਾ ਜਾਨਸ਼ੀਨ ਨਹੀਂ ਸੀ ਕਹਿਆ, ਪਰ ਜਿਸ ਤਰ੍ਹਾਂ ਉਨ੍ਹਾਂ ਤਸੀਹੇ ਝਲੇ ਉਸ ਕਾਰਨ ਬੰਦਾ ਸਿੰਘ ਜੀ ਦੇ ਕਈ ਸਾਥੀਆਂ ਉਨ੍ਹਾਂ ਨੂੰ ਗੁਰੂ ਸਮਝ ਲਿਆ। ਭਾਈ ਮਹਤ ਸਿੰਘ ਖੇਮ ਕਰਨ, ਬੰਦਈਆਂ ਦਾ ਆਗੂ ਸੀ। ਉਨ੍ਹਾਂ ਅੰਮ੍ਰਿਤਸਰ ਵਲ ਚਾਲੇ ਪਾ ਦਿਤੇ ਤੇ ਕਬਜ਼ਾ ਕਰਨ ਦੀ ਸੋਚਣ ਲਗੇ। ਦੂਜੇ ਪਾਸੇ ਬਾਬਾ ਬਿਨੋਦ ਸਿੰਘ ਦੇ ਸਪੁਤਰ ਬਾਬਾ ਕਾਹਨ ਸਿੰਘ ਨੇ ਦੀਵਾਲੀ ਦਾ ਇਕੱਠ ਕਰਨ ਦੀ ਹਕੂਮਤ ਕੋਲੋਂ ਆਗਿਆ ਪਹਿਲੇ ਹੀ ਲੈ ਲਈ। ਦੋਵੇਂ ਧਿਰਾਂ ਅੰਮ੍ਰਿਤਸਰ ਪੁੱਜੀਆਂ ਤੇ ਦੋਵੇਂ ਜਾਇਜ਼ ਵਾਰਸ ਤੇ ਪ੍ਰਬੰਧਕ ਸਾਬਤ ਕਰਨ ਲਈ ਲੜਾਈ ਤਕ ਤਿਆਰ ਹੋ ਗਏ। ਜੁੜੀ ਸਿੱਖ ਸੰਗਤ ਨੇ ਦੋਵੇਂ ਧਿਰਾਂ ਨੂੰ ਦੀਵਾਲੀ ਤੇ ਝਗੜਾ ਨਾ ਕਰਨ ਦੀ ਗੱਲ ਮਨਾ ਲਈ ਕਿਉਂ ਜੋ ਕਾਫ਼ੀ ਸਮੇਂ ਬਾਅਦ ਰਲ ਬੈਠੇ ਸਨ। ਹਕੂਮਤ ਦੀ ਵੀ ਇਹ ਪਾਲਿਸੀ ਲਗਦੀ ਸੀ ਕਿ ਇਹ ਆਪਸ ਵਿਚ ਲੜ ਕੇ ਰਹਿੰਦੇ ਖੂੰਹਦੇ ਖ਼ਤਮ ਹੋ ਜਾਣਗੇ। ਇਸੇ ਲਈ 'ਇਕੱਠ' ਕਰਨ ਦੀ ਵੀ ਆਗਿਆ ਦੇ ਦਿੱਤੀ ਸੀ। ਦੀਵਾਲੀ ਤਾਂ ਆਰਾਮ ਨਾਲ ਗੁਜ਼ਰ ਗਈ, ਪਰ ਜਜ਼ਬੇ ਭੜਕੇ ਹੋਏ ਸਨ। ਕੋਈ ਸਦੀਵੀ ਹਲ ਦੀ ਲੋੜ ਸੀ।

**ਭਾਈ ਮਨੀ ਸਿੰਘ ਜੀ ਦਾ ਅੰਮ੍ਰਿਤਸਰ ਆਉਣਾ**—ਦੀਵਾਲੀ ਉਪਰੰਤ ਸਿੱਖਾਂ ਨੇ ਮਾਤਾ ਸੁੰਦਰੀ ਜੀ ਨੂੰ ਸਾਰੇ ਖ਼ਤਰਿਆਂ ਤੋਂ ਜਾਣੂ ਕਰਾਇਆ। ਮਾਤਾ ਜੀ ਨੇ ਦੂਰ-ਦ੍ਰਿਸ਼ਟੀ ਤੋਂ ਕੰਮ ਲੈਂਦੇ ਹੋਏ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਅੰਮ੍ਰਿਤਸਰ ਦਾ ਇੰਚਾਰਜ ਬਣਾ ਕੇ ਭੇਜਿਆ ਨਾਲੇ ਉਨ੍ਹਾਂ ਨੂੰ ਮੁੱਖ ਗਰੰਥੀ ਥਾਪਿਆ ਗਿਆ[2]। ਉਨ੍ਹਾਂ ਆ ਕੇ ਸਾਰੇ ਹਾਲਾਤ ਦਾ ਜਾਇਜ਼ਾ ਲਿਆ। ਪਹਿਲਾਂ ਤਾਂ ਸੇਵਾ ਸੰਭਾਲ ਦਾ ਪ੍ਰਬੰਧ ਠੀਕ ਕੀਤਾ। ਮਰਯਾਦਾ ਕਾਇਮ ਕੀਤੀ। ਵੈਸਾਖੀ ਉਤੇ ਸਰਬਤ ਖ਼ਾਲਸੇ ਨੂੰ ਇਕੱਠਿਆਂ ਹੋਣ ਲਈ ਕਹਿਆ। ਭਾਈ ਮਨੀ ਸਿੰਘ ਜੀ ਨੇ ਦੇਖ ਲਿਆ ਕਿ ਕਿਸੇ ਹਲ ਦੀ ਲੋੜ ਹੈ, ਨਹੀਂ ਤੇ ਇਹ ਲਾਵਾ ਫੱਟ ਕੇ ਪੰਥ ਦੇ ਖੜੇ ਮਹੱਲ ਨੂੰ ਵੀ ਉਖੇੜ ਦੇਵੇਗਾ। ਅਕਾਲ ਬੁੰਗੇ ਉਤੇ ਤੱਤ ਖ਼ਾਲਸਾ ਦੇ ਜਥੇਦਾਰ ਬਾਬਾ ਕਾਹਨ ਸਿੰਘ ਤੇ ਝੰਡਾ ਬੁੰਗਾ ਉਤੇ ਭਾਈ ਮਹੰਤ ਸਿੰਘ ਖੇਮਕਰਨ ਵਾਲੇ ਨੇ ਕਬਜ਼ਾਕਰ ਲਿਆ। ਸਿੱਖਾਂ ਵਿਚ ਰੋਸ ਉਸ ਸਮੇਂ ਬਹੁਤ ਵਧ ਗਿਆ ਜਦ ਮਹੰਤ ਸਿੰਘ ਰੱਥਾਂ ਉਤੇ ਗਦੇਲੇ

---

1. ਬੰਦਈ ਗੁਰੂ ਆਸ਼ੇ ਵਿਰੁਧ ਵੀ ਕੰਮ ਕਰਨ ਲਗ ਪਏ ਸਨ। ਬੰਦਈ ਇਕ ਦੂਜੇ ਨੂੰ ਮਿਲਣ ਵੇਲੇ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ' ਬੁਲਾਉਣ ਦੀ ਥਾਂ 'ਫਤਹਿ ਦਰਸ਼ਨ' ਬੁਲਾਉਂਦੇ ਸਨ। ਉਹ ਜ਼ਾਤ ਪਾਤ ਦੇ ਭੇਦ ਨੂੰ ਮੰਨਦੇ ਤੇ ਨੀਵੀਆਂ ਜ਼ਾਤਾਂ ਨੂੰ ਦੁਰਕਾਰਦੇ ਸਨ। ਸੂਹੇ ਲਾਲ ਕਪੜੇ ਪਾਉਂਦੇ ਸਨ। ਖ਼ਾਲਸੇ ਲਾਲ ਰੰਗ ਨੂੰ ਸ਼ੋਖ ਸਮਝ ਕੇ ਛੱਡ ਗਏ ਸਨ ਤੇ ਸੁਰਮਈ (ਨੀਲੇ) ਪਹਿਨਦੇ ਸਨ।

"ਤੁਮ ਫਤੇ ਦਰਸ਼ਨ ਕੀ, ਹਮ ਫਤੇ ਗੁਰ ਕੀ ਕਹੈ।
ਤੁਮ ਬਿਸਨੋਈ, ਹਮ ਚਾਰ ਬਰਨ ਰਹੈ।
ਤੁਮ ਸੂਹੇ ਪਹਰੋ ਹਮ ਲਾਵੈ ਨ ਅੰਗ।
ਹਮ ਪਹਰੈ ਸੁਰਮਈ, ਤੁਮ ਪਹਰੋ ਸੰਗ।"

2. ਆਪ ਜਨਵਰੀ ੧੭੨੧ ਈ: ਨੂੰ ਦਰਬਾਰ ਸਾਹਿਬ ਪੁੱਜੇ।

ਲਗਾ ਕੇ ਦਰਬਾਰ ਸਾਹਿਬ ਤਕ ਆ ਗਇਆ । ਵਿਸਾਖੀ ਵਾਲ਼ੇ ਦਿਹਾੜੇ ਭਾਈ ਮਨੀ ਸਿੰਘ ਨੇ ਤਜਵੀਜ਼ ਪੇਸ਼ ਕੀਤੀ ਕਿ "ਨਿਤ ਦਾ ਝਗੜਾ ਮਿਟਾਉਣ ਲਈ, ਤੇ 'ਪ੍ਰਬੰਧ' ਕਿਸ ਦੇ ਹੱਥ ਹੋਣਾ ਚਾਹੀਦਾ ਹੈ ਤੇ 'ਵਾਰਸ' ਕੌਣ ਹੈ, ਇਸ ਲਈ ਹਰਿ ਕੀ ਪਉੜੀ ਪਰਚੀਆਂ ਪਾਈਆਂ ਜਾਣ ।" ਸੋ ਦੋਵੇਂ ਧਿਰਾਂ ਮੰਨ ਗਈਆਂ ਤੇ ਅੰਮ੍ਰਿਤਸਰ ਵਿਚ ਪਰਚੀਆਂ ਪਾਉਣ ਤੇ ਕੱਢਣ ਦੀ ਡਿਊਟੀ ਵੀ ਭਾਈ ਮਨੀ ਸਿੰਘ ਜੀ ਦੀ ਲੱਗੀ ।

**ਫੈਸਲਾ**—ਭਾਈ ਮਨੀ ਸਿੰਘ ਤੋਂ ਦੋ ਚਿਟਾਂ, ਇਕ ਉਤੇ ਬੰਦਈ ਖ਼ਾਲਸੇ ਦਾ ਜੰਗੀ ਨਾਅਰਾ 'ਫ਼ਤਹਿ ਦਰਸ਼ਨ' ਤੇ ਦੂਜੀ ਉਤੇ ਵਾਹਿਗੁਰੂ ਜੀ ਕੀ ਫਤਹਿ ਲਿਖ ਕੇ ਹਰਿ ਕੀ ਪਉੜੀ, ਅੰਮ੍ਰਿਤ ਸਰੋਵਰ ਵਿਚ ਸੁੱਟੀਆਂ । ਫ਼ੈਸਲਾ ਹੋ ਗਿਆ ਸੀ ਕਿ ਜਿਸ ਦੀ ਚਿੱਠੀ ਪਹਲਾਂ ਤਰ ਆਏਗੀ ਉਹ ਹੀ ਗੁਰਦੁਆਰਿਆਂ ਦੀ ਸੰਭਾਲ ਦਾ ਆਗੂ ਮਿਥਿਆ ਜਾਏਗਾ[1] । ਕਰਨਾ ਕੁਦਰਤ ਦਾ ਕਿ ਕੁਝ ਸਮੇਂ ਲਈ ਦੋਵੇਂ ਹੀ ਚਿਟਾਂ ਡੁਬੀਆਂ ਰਹੀਆਂ ।

"ਏਕ ਬੇਰ ਸਭ ਡੁਬ ਗਈ ਸਿੱਖ ਡਰੇ ਵਧੇਰੇ ।
ਜੇ ਕਰ ਚਿਠੀ ਨਾਹਿ ਏਕ ਭੀ ਉਪਰ ਐ ਹੈ ।
ਤੋ ਗੁਰਦੁਆਰੇ ਤੁਰਕ ਛੀਨ ਹਮ ਤੇ ਸਬ ਲੈ ਹੈ ।"

ਸਾਰਿਆਂ ਅਰਦਾਸ ਕੀਤੀ । ਇਕ ਟਿਕ ਅੰਮ੍ਰਿਤਸਰ ਸਰੋਵਰ ਵਲ ਨੀਝ ਲਗਾ ਕੇ ਸਰਬਤ ਖ਼ਾਲਸਾ ਦੇਖ ਰਹਿਆ ਸੀ । ਜਿਵੇਂ ਈਦ ਦੇ ਚੰਨ ਦੀ ਉਡੀਕ ਰੋਜ਼ਿਆਂ ਬਾਅਦ ਹੁੰਦੀ ਹੈ ਇਸ ਤਰ੍ਹਾਂ ਸਿੱਖ ਉਡੀਕ ਰਹੇ ਸਨ । ਆਖ਼ਰ ਵਾਹਿਗੁਰੂ ਕੀ ਫ਼ਤਹਿ ਉਪਰ ਆ ਗਈ ਤੇ ਤਰਨ ਲਗੀ । ਪੰਥ ਨੇ ਜੈਕਾਰੇ ਛਡੇ ਤੇ ਸਿੱਖਾਂ ਨੂੰ ਪੰਥ ਦੀ ਚੜ੍ਹਦੀ ਕਲਾ ਦਾ ਵਿਸ਼ਵਾਸ ਹੋ ਗਿਆ ।[2]

**ਬੰਦਈਆਂ ਦੇ ਆਗੂ ਮਹੰਤ ਸਿੰਘ ਦਾ ਅੰਤ**—ਫ਼ੈਸਲਾ ਤਾਂ ਹੋ ਗਿਆ ਅਤੇ ਬਹੁਤੇ ਬੰਦਈਆਂ ਨੇ ਅਕਾਲ ਪੁਰਖ ਦੀ ਆਗਿਆ ਕਹਿ ਕੇ ਤੱਤ ਖ਼ਾਲਸਾ ਨਾਲ ਰਲਣ ਦਾ ਐਲਾਨ ਕੀਤਾ, ਪਰ ਮਹੰਤ ਸਿੰਘ ਨੇ ਲਾਹੌਰਾ ਸਿੰਘ ਰਾਹੀਂ ਇਹ ਫ਼ੈਸਲਾ ਖ਼ਾਲਸਾ ਜੀ ਨੂੰ ਸੁਣਾਇਆ ਕਿ ਉਹ ਕਿਸੀ ਸ਼ਕਲ ਵਿਚ ਵੀ ਇਹ ਫ਼ੈਸਲਾ ਨਹੀਂ ਮੰਨਦਾ । ਤਾਕਤ ਅਜ਼ਮਾਈ ਦੀ ਗੱਲ ਵੀ ਮਹੰਤ ਸਿਘ ਨੇ ਕੀਤੀ । ਇਹ ਵੀਚਾਰ ਬਣੀ ਕਿ ਬਾਬਾ ਕਾਹਨ ਸਿੰਘ ਦਾ 'ਪੁੱਤਰ' ਮੀਰੀ ਸਿੰਘ ਤੇ ਲਾਹੌਰਾ ਸਿੰਘ ਦਾ ਪੁੱਤਰ ਸੰਗਤ ਸਿੰਘ ਅਕਾਲ ਤਖ਼ਤ ਸਾਹਮਣੇ ਕੁਸ਼ਤੀ ਘੁਲਣ, ਜੋ ਜਿੱਤ ਜਾਏ ਉਹ ਹੀ ਪ੍ਰਬੰਧਕ ਤੇ ਵਾਰਸ । ਕੁਸ਼ਤੀ

---

1. ਜਿਸ ਕੀ ਚਿੱਠੀ ਆਪ ਹੀ ਤਰ ਕਰ ਉਪਰ ਆਇ ।
ਪੰਥ ਵਹੀ ਮਾਲਕ ਬਨੇ ਸਭ ਗੁਰਦੁਆਰਨ ਕਾਇ ।

2. ਇਤਨੇ ਮੇਂ ਇਕ ਨਿਕਲੀ ਚਿੱਠੀ ।
ਨਿਧੀ ਸਮਨ ਸਰਬ ਨੈ ਡਿੱਠੀ ।
ਜਾਇ ਮੁੜ ਸਬੈ ਨੇ ਸੋ ਫੜੀ ।
ਸਭਾ ਮਧੈ ਜਬ ਉਚੇ ਪੜ੍ਹੀ ।
ਫਤੇ ਗੁਰੂ ਕੀ ਤਰੀ ਅਨਿਆਸ ।
ਡੂਬੀ ਔਰ ਸਬਨ ਕੀ ਆਸ ।

ਘੁਲੀ ਗਈ। ਇਕੋ ਹੀ ਹੱਥ ਵਿਚ ਮੀਰੀ ਸਿੰਘ ਨੇ ਸੰਗਤ ਸਿੰਘ ਨੂੰ ਹਰਾ ਦਿੱਤਾ।[1] ਲਾਹੌਰਾ ਸਿੰਘ ਨੇ ਤਾਂ ਹੱਥ ਜੋੜ ਕੇ ਖਿਮਾਂ ਮੰਗੀ ਤੇ ਖ਼ਾਲਸਾ ਨਾਲ ਲੜ ਮਰਨ ਦਾ ਪ੍ਰਣ ਕੀਤਾ ਪਰ ਮਹੰਤ ਸਿਘ ਫਿਰ ਵੀ ਡਟਿਆ ਰਹਿਆ। ਹੁਣ ਖ਼ਾਲਸਾ ਜੀ ਕੋਲੋਂ ਨਾ ਰਹਿਆ ਗਿਆ। ਉਨ੍ਹਾਂ ਬੰਦਈਆਂ ਨੂੰ ਮਾਰ ਮਾਰ ਦਰਬਾਰ ਸਾਹਿਬ ਤੋਂ ਬਾਹਰ ਧਕੇਲ ਦਿੱਤਾ। ਇਸੇ ਲੜਾਈ ਝਗੜੇ ਵਿਚ ਮਹੰਤ ਸਿੰਘ ਮਾਰਿਆ ਗਿਆ। ਸਿੰਘਾਂ ਗੱਜ ਕੇ, ਰਲ ਕੇ ਪੜ੍ਹਿਆ :—

'ਰਾਜ ਕਰੇਗਾ ਖ਼ਾਲਸਾ, ਆਕੀ ਰਹੇ ਨ ਕੋ।
ਖੁਆਰ ਹੋਏ ਸਭ ਮਿਲਣਗੇ, ਬਚੇ ਜੋ ਸ਼ਰਨ ਲੋ।'

ਉਹ ਹੀ ਬਚੇਗਾ ਜੋ ਖ਼ਾਲਸਾ ਤੇ ਗੁਰ ਪੰਥ ਦੀ ਸ਼ਰਨ ਲੇਵੇਗਾ।

**ਸਿੱਖਾਂ ਦਾ ਜਥੇਬੰਦੀ ਮਜ਼ਬੂਤ ਕਰਨਾ**—ਭਾਈ ਮਨੀ ਸਿੰਘ ਜੀ ਦੀ ਸੁਚੱਜੀ ਅਗਵਾਈ ਨੇ ਬਿਛੜੇ ਸਮੇਂ ਸਿੱਖਾਂ ਵਿਚ ਏਕਤਾ ਕਰ ਦਿੱਤੀ। ਅਬਦੁਸਸਮਦ ਖ਼ਾਨ ਵੀ ਪੂਰਾ ਧਿਆਨ ਨਹੀਂ ਸੀ ਦੇ ਰਹਿਆ। ਸਿੱਖਾਂ ਨੂੰ ਜਥੇਬੰਦੀ ਮਜ਼ਬੂਤ ਕਰਨ ਦੇ ਮੌਕੇ ਮਿਲ ਰਹੇ ਸਨ। ਸਿੱਖਾਂ ਦਾ ਇਹ ਇਕੱਠ ਚੋਧਰੀਆਂ, ਫ਼ੌਜਦਾਰਾਂ ਨੂੰ ਇਕ ਅੱਖ ਨਹੀਂ ਸੀ ਭਾਂਦਾ। ਦੀਵਾਲੀ ਤੇ ਵੈਸਾਖੀ ਦੇ ਇਕਠ ਵਿਚ ਉਹ ਆਪਣੀ ਮੌਤ ਛੁਪੀ ਹੋਈ ਦੇਖਦੇ ਸਨ। ਭਾਈ ਮਨੀ ਸਿੰਘ ਜੀ ਅੰਮ੍ਰਿਤ ਪਰਚਾਰ ਕਰ ਕੇ ਸਿੱਖਾਂ ਦੀ ਗਿਣਤੀ ਵਧਾ ਰਹੇ ਸਨ। ਉਮਦਾਤ-ਉਤ-ਤਾਰੀਖ਼ ਵਾਲਾ ਲਿਖਦਾ ਹੈ ਕਿ ਇਹ ਭਾਈ ਮਨੀ ਸਿੰਘ ਜੀ ਦਾ ਪਰਚਾਰ ਸੀ ਜਿਸ ਨੇ ਕੌਮ ਨੂੰ ਕਮਜ਼ੋਰ ਨਾ ਹੋਣ ਦਿੱਤਾ। ਮਾਮਾ ਕਿਰਪਾਲ ਸਿੰਘ ਜੀ ਵੀ ਪੂਰੀ ਤਰ੍ਹਾਂ ਨਾਲ ਹੱਥ ਵਟਾ ਰਹੇ ਸਨ।

**ਦੋਖੀਆਂ ਨੂੰ ਸਜ਼ਾਵਾਂ**—ਸਿੱਖਾਂ ਦੀ ਤਾਕਤ ਤੇ ਮਜ਼ਬੂਤੀ ਤੋਂ ਦੋਖੀ ਬਹੁਤ ਘਬਰਾ ਰਹੇ ਸਨ। ਉਹ ਹਕੂਮਤ ਦੇ ਕਰਮਚਾਰੀਆਂ ਨੂੰ ਮੁੜ ਮੁੜ ਦਰਬਾਰ ਸਾਹਿਬ ਤੇ ਹਮਲਾ ਕਰਨ ਤੇ ਵੈਸਾਖੀ ਅਤੇ ਦੀਵਾਲੀ ਦੇ ਇਕੱਠ ਨੂੰ ਰੋਕਣ ਲਈ ਕਹਿੰਦੇ ਸਨ। ਪਰ ਲਾਹੌਰ ਦੀ ਹਕੂਮਤ ਢਿੱਲੀ ਹੋ ਗਈ ਸੀ ਉਹ ਜ਼ੋਰ ਨਾਲ ਦਬਾ ਨਹੀਂ ਸੀ ਸਕਦੀ। ਸਿਘ ਵੀ ਮੌਕੇ ਦੀ ਭਾਲ ਵਿਚ ਸਨ, ਤਾਕਿ ਦੋਖੀਆਂ ਨੂੰ, ਜਿਨ੍ਹਾਂ ਨੇ ਅੱਗੇ ਵਧ ਕੇ ਮੁਗਲਾਂ ਦਾ ਸਾਥ ਦਿੱਤਾ ਹੈ, ਸਜ਼ਾ ਦਿੱਤੀ ਜਾ ਸਕੇ। ੧੭੨੯ ਈ: ਦੀ ਵੈਸਾਖੀ ਨੂੰ ਐਸਾ ਮੌਕਾ ਹੱਥ ਆ ਗਿਆ। ਅੰਮ੍ਰਿਤਸਰ ਦੇ ਓਹਰੀ ਪਿੰਡ ਦੇ ਚੂਹੜ ਮਲ ਦੇ ਦੋ ਪੁੱਤਰ ਸਨ। ਇਕ ਅੰਮ੍ਰਿਤ ਛਕ ਕੇ, ਸਿੰਘ ਬਣ ਕੇ, ਮੁਹਕਮ ਸਿੰਘ ਕਹਿਲਾਇਆ ਤੇ ਦੂਜੇ ਦਾ ਨਾਮ ਰਾਮ ਜੀ ਮਲ ਸੀ, ਜੋ ਹਿੰਦੂ ਹੀ ਰਹਿਆ। ਰਾਮ ਜੀ ਮਲ ਦਾ ਟੁੰਡਾਸਰ ਦੇ ਲਾਗੇ ਫਲਾਂ ਦਾ ਬਾਗ ਸੀ। ਸਿੱਖ ਸੰਗਤਾਂ ਵੈਸਾਖੀ ਦੇ ਮੌਕੇ ਦਰਸ਼ਨਾਂ ਨੂੰ ਅੰਮ੍ਰਿਤਸਰ ਆ ਰਹੀਆਂ ਸਨ। ਇਕ ਜੱਥੇ ਨੇ ਰਾਮਜੀ ਮਲ ਨੂੰ ਮੁੱਲ ਕੁਝ ਫਲ ਦੇਣ ਲਈ ਕਹਿਆ। ਰਾਮਜੀ ਮਲ ਨੇ ਕਹਿਆ ਕਿ ਉਹ ਆਪਣੇ ਫਲ ਕਿਸੀ ਵੀ ਸ਼ਕਲ ਵਿਚ ਦੇਣ ਨੂੰ ਤਿਆਰ ਨਹੀਂ ਹੈ। ਸਿਘਾਂ ਦੂਣਾ, ਚੋਣਾ ਮੁੱਲ ਦੇਣ ਲਈ ਵੀ ਕਹਿਆ। ਪਰ ਜਦ ਰਾਮਜੀ ਮਲ ਨੇ ਇਹ ਆਖਿਆ ਕਿ ਉਹ ਫਲ ਪਲੀਤ ਨਹੀਂ ਕਰਨਾ ਚਾਹੁੰਦਾ ਤਾਂ ਸਿਘਾਂ ਫਲ ਖੋਹ ਕੇ ਖਾਧੇ।

1. ਮੀਰੀ ਸਿੰਘ ਜਬ ਹੱਥ ਡੁਹਾਯਾ।
ਤੁਰਤ ਸੰਗਤ ਸਿੰਘ ਹੇਠਹਿ ਆਯਾ।

ਰਾਜਜੀ ਮਲ ਸਿਧਾ ਦੌੜਦਾ ਲਾਹੌਰ ਦੀ ਹਕੂਮਤ ਕੋਲ ਗਿਆ ਤੇ ਸ਼ਕਾਇਤ ਕੀਤੀ ਅਤੇ ਵਧਾ ਦੜ੍ਹਾ ਕੇ ਦਸਿਆ। ਫ਼ੌਜਾਂ ਦਾ ਇਕ ਦਸਤਾ ਲਾਹੌਰੋਂ ਅਬਦੁਸਸਮਦ ਖ਼ਾਨ ਨੇ ਭੇਜ ਕੇ ਅੰਮ੍ਰਿਤਸਰ ਨੂੰ ਘੇਰੇ ਵਿਚ ਕਰ ਲਿਆ। ਅਸਲਮ ਖਾਨ ਆਪ ਵੈਸਾਖੀ ਦੇ ਮੌਕੇ ਫ਼ੌਜਾਂ ਲੈ ਕੇ ਆ ਪੁੱਜਾ। ਪੱਟੀ ਦੇ ਚੌਧਰੀ 'ਦੇਵਾ' ਅਤੇ ਉਸ ਦੇ ਦੀਵਾਨ 'ਹਰਿ ਸਹਾਇ' ਵੀ ਮਦਦ ਲਈ ਪੁੱਜੇ। ਇਹ ਦੋਵੇਂ ਦੋਖੀ ਸਿੱਖਾਂ ਤੇ ਹੱਲੇ ਵੇਲੇ ਅੱਗੇ ਅੱਗੇ ਰਹਿੰਦੇ ਸਨ। ਅੰਮ੍ਰਿਤਸਰ ਘੇਰੇ ਵਿਚ ਹੀ ਸੀ ਕਿ ਬਿਜਲੀ ਕੜਕੀ ਤੇ ਹਰ ਸਹਾਇ ਤੇ ਡਿੱਗੀ। ਉਹ ਥਾਂ ਹੀ ਮਰ ਗਿਆ। ਸਿੱਖਾਂ ਮੌਕੇ ਦਾ ਲਾਭ ਉਠਾਉਂਦੇ 'ਦੇਵਾ' ਤੇ ਅਸਲਮ ਨੂੰ ਨੱਠਾ ਦਿੱਤਾ। ਉਸ ਦਿਨ ਦੀ ਜਿੱਤ ਦੀ ਯਾਦਗਾਰ ਅਜ ਤਕ ਪੰਜਾਬ ਵਿਚ ਬੋਲੇ ਜਾਣ ਵਾਲਾ ਅਖਾਣ ਹੈ, ਜਿਸ ਰਾਹੀਂ ਉਨ੍ਹਾਂ ਸਭ ਦੀ ਬੇਬਸੀ ਤੇ ਹਾਰ ਦਾ ਜ਼ਿਕਰ ਕੀਤਾ ਗਿਆ ਹੈ[1]। ਅਖਾਣ ਹੈ :—

> "ਹਰਸਾ ਮਾਰਿਆ ਦੇਵਾ ਨੱਠਾ,
> ਅਸਲਮ ਗਈ ਲਾਹੌਰ।"

ਜਾਣ ਬੁਝ ਕੇ ਅਸਲਮ ਨਾਲ 'ਗਈ' ਲਿਖਿਆ ਗਿਆ ਤਾਕਿ ਉਸ ਦੀ ਬੁਜ਼ਦਿਲੀ ਪਰਗਟ ਕੀਤੀ ਜਾ ਸਕੇ।

**ਲਾਹੌਰ ਦੀ ਹਕੂਮਤ ਦੀ ਸਖ਼ਤੀ**—ਇਸ ਘਟਨਾ ਨੇ ਹਕੂਮਤ ਦੇ ਕੰਨ ਖੜੇ ਕਰ ਦਿੱਤੇ। ਅਬਦੁਸਸਮਦ ਖ਼ਾਨ ਤਾਂ ਸਿੱਖਾਂ ਨੂੰ ਮੁਕਾਈ ਬੈਠਾ ਸੀ, ਪਰ ਇਹ ਘਟਨਾ ਤਾਂ ਉਨ੍ਹਾਂ ਦੇ ਮਜ਼ਬੂਤ ਹੋਣ ਦੀ ਖ਼ਬਰ ਦੇ ਰਹੀ ਸੀ। ਉਸ ਨੇ ਫਿਰ ਨਾਕਾਬੰਦੀਆਂ ਸ਼ੁਰੂ ਕਰ ਦਿੱਤੀਆਂ। ਚੌਕੀਆਂ ਬਿਠਾ ਦਿੱਤੀਆਂ। ਦਸਤਿਆਂ ਦੀਆਂ ਡਿਊਟੀਆਂ ਲਗਾ ਦਿੱਤੀਆਂ, ਪਰ ਹੁਣ ਇਹ ਸਭ ਕੁਝ ਵਿਅਰਥ ਸੀ। ਹਕੂਮਤ ਆਪ ਕਮਜ਼ੋਰ ਹੱਥਾਂ ਵਿਚ ਸੀ। ਅਬਦੁਸਸਮਦ ਖ਼ਾਨ ਯੋਗ ਨਹੀਂ ਸੀ ਸਮਝਿਆ ਜਾ ਰਹਿਆ। ਸਿੱਖ ਮੈਦਾਨਾਂ ਵਿਚ ਫਿਰਦੇ ਤੇ ਜਥੇਬੰਦੀ ਨੂੰ ਮਜ਼ਬੂਤ ਕਰ ਰਹੇ ਸਨ। ਦੋਖੀਆਂ ਤੇ ਸਾਜ਼ਸ਼ੀਆਂ ਨੂੰ ਸਜ਼ਾਵਾਂ ਦਿੱਤੀਆਂ ਜਾ ਰਹੀਆਂ ਸਨ। ਦਿੱਲੀ ਦੇ ਵੱਡੇ ਵਜ਼ੀਰ ਅਮੀਨ ਖ਼ਾਨ ਨੇ ਪੰਜਾਬ ਦੀ ਵਾਗ ਡੋਰ ਆਪਣੇ ਜੁਆਈ ਤੇ ਅਬਦੁਸਸਮਦ ਖ਼ਾਨ ਦੇ ਪੁੱਤਰ ਜ਼ਕਰੀਆਂ ਖ਼ਾਨ ਨੂੰ ਦੇਣ ਦਾ ਨਿਰਣਾ ਕਰ ਲਇਆ। ਰਾਜ ਮਜ਼ਬੂਤ ਹੱਥਾਂ ਵਿਚ ਦੇਣ ਦਾ ਫ਼ੈਸਲਾ ਕਰ ਲਿਆ।

**ਜ਼ਕਰੀਆ ਖ਼ਾਨ ਨੂੰ ਪੰਜਾਬ ਦਾ ਗਵਰਨਰ ਥਾਪਣਾ**—ਜ਼ਕਰੀਆ ਖ਼ਾਨ ਅਬਦੁਸਸਮਦ ਖ਼ਾਨ ਦਾ ਪੁੱਤਰ ਅਤੇ ਅਮੀਨ-ਉਲ-ਦਉਲਾ ਦਾ ਜਵਾਈ ਸੀ। ਦਿੱਲੀ ਵਿਚ ਉਸ ਦੀ ਚੰਗੀ ਚਲਦੀ ਸੀ। ਫ਼ਰਖ਼ਸੀਅਰ ਨੇ ਜਦ ਅਬਦੁਸਸਮਦ ਖ਼ਾਨ ਨੂੰ ਪੰਜਾਬ ਦਾ ਗਵਰਨਰ ਬਣਾ ਕੇ ਭੇਜਿਆ ਤਾਂ ਗਸ਼ਤੀ ਫ਼ੌਜਦਾਰ ਜ਼ਕਰੀਆ ਖ਼ਾਨ ਨੂੰ ਥਾਪਿਆ ਗਿਆ ਸੀ। ਜ਼ਕਰੀਆ ਖ਼ਾਨ ਹੀ ਵੱਡੀਆਂ ਮੁਹਿੰਮਾਂ ਦਾ ਇਨਚਾਰਜ ਸੀ। ਬਾਬਾ ਬੰਦਾ ਸਿੰਘ ਜੀ ਅਤੇ ਉਸ ਦੇ ਸਾਥੀਆਂ ਨੂੰ ਜਦ ਦਿੱਲੀ ਫ਼ਰਖ਼ਸੀਅਰ ਦੇ

---

1. ਜਦ ਸਪੇਨਸ਼ ਆਰਮੇਡਾ ਹਵਾ ਚਲਣ ਨਾਲ ਪਿਛੇ ਧਕੇਲਿਆ ਗਿਆ ਸੀ ਤਾਂ ਮਲਕਾ ਅਲਿਜ਼ਬਿਥ ਨੇ ਆਪਣੇ ਸਿੱਕਿਆਂ ਉੱਤੇ ਇਸ ਭਾਵ ਦੇ ਅੱਖਰ ਉਕਰਵਾਏ ਸਨ।

"God blew and Spanish Armada Vanished." ਵਾਹਿਗੁਰੂ ਫੂਕ ਮਾਰੀ ਤੇ ਸਪੇਨਸ਼ ਆਰਮੇਡਾ ਉੱਡ ਪੁੱਡ ਗਿਆ।

ਦਰਬਾਰ ਵਿਚ ਪੇਸ਼ ਕਰਨ ਲਈ ਜਲੂਸ ਕੱਢ ਕੇ ਲੈ ਜਾਇਆ ਗਿਆ ਤਾਂ ਉਸ ਦਾ ਇੰਚਾਰਜ ਜ਼ਕਰੀਆ ਖ਼ਾਨ ਨੂੰ ਹੀ ਥਾਪਿਆ ਗਿਆ ਸੀ। ਅਬਦੁਸਸਮਦ ਖ਼ਾਨ ਜਦ ਮੁਹਿੰਮਾਂ ਸਰ ਕਰਦਾ ਹੋਇਆ ਥੱਕ ਗਿਆ ਅਤੇ ਪੂਰਾ ਧਿਆਨ ਨਾ ਦੇ ਸਕਿਆ ਤਾਂ ਹਕੂਮਤ ਮਜ਼ਬੂਤ ਹੱਥਾਂ ਵਿਚ ਦੇਣ ਦਾ ਫ਼ੈਸਲਾ ਕੀਤਾ ਗਿਆ। ਮਜ਼ਬੂਤ ਗਵਰਨਰ ਨੌਜਵਾਨ ਜ਼ਕਰੀਆ ਖ਼ਾਨ ਨੂੰ ਹੀ ਗਿਣਿਆ ਗਿਆ। ੧੭੨੬ ਈ: ਨੂੰ ਜ਼ਕਰੀਆ ਖ਼ਾਨ ਨੂੰ ਲਾਹੌਰ ਦਾ ਗਵਰਨਰ ਥਾਪਿਆ ਗਿਆ ਤੇ ਅਬਦੁਸਸਮਦ ਖ਼ਾਨ ਨੂੰ ਮੁਲਤਾਨ ਦਾ ਸੂਬੇਦਾਰ ਬਣਾ ਦਿੱਤਾ ਗਿਆ। ਜ਼ਕਰੀਆ ਖ਼ਾਨ ਲਿਆਕਤ ਤੇ ਸਿਆਣਪ ਵਿਚ ਵੀ ਅੱਗੇ ਸੀ। ਉਸ ਦਾ ਪਾਲਣ ਪੋਸਣ ਅਬਦੁਸਸਮਦ ਖ਼ਾਨ ਨੇ ਬੜੇ ਧਿਆਨ ਨਾਲ ਕੀਤਾ ਸੀ। ਉਸਨੂੰ ਨਾ ਸਿਰਫ਼ ਧਾਰਮਕ ਤਾਲੀਮ ਦਿੱਤੀ ਗਈ ਸਗੋਂ ਜੰਗੀ ਦਾਅ-ਪੇਚ ਖ਼ਾਸ ਤੌਰ ਤੇ ਸਿਖਾਏ ਗਏ। ਅਮੀਨ ਖ਼ਾਨ, ਉਸ ਦਾ ਸਹੁਰਾ ਵੀ ਸੀ, ਮਤ੍ਰੇਆ ਚਾਚਾ ਵੀ। ਉਸ ਦੀ ਬੇਗਮ ਜ਼ਕਰੀਆ ਖ਼ਾਨ ਦੀ ਸਕੀ ਮਾਸੀ ਵੀ ਸੀ। ਦਿੱਲੀ ਵੱਲੋਂ ਉਹ ਬਿਲਕੁਲ ਨਿਸਚਿੰਤ ਸੀ। ਕਹਿਆ ਜਾਂਦਾ ਹੈ ਕਿ ਜੇ ਉਸ ਦੀ ਮਰਜ਼ੀ ਹੁੰਦੀ ਤਾਂ ਉਹ ਵੀ ਦੱਖਣ, ਬੰਗਾਲ ਦੀ ਤਰ੍ਹਾਂ ਵੱਖ ਰਾਜ ਬਣਾ ਸਕਦਾ ਸੀ, ਪਰ ਉਸ ਦਿੱਲੀ ਹਕੂਮਤ ਦੇ ਇਸ਼ਾਰੇ ਉੱਤੇ ਕੰਮ ਕਰਨ ਦਾ ਹੀ ਫ਼ੈਸਲਾ ਕਾਇਮ ਰੱਖਿਆ। ਕਈ ਵਾਰ, ੨੦ ਸਾਲ ਦੇ ਗਵਰਨਰੀ ਦੇ ਸਮੇਂ ਅੰਦਰ ਉਸ ਨੂੰ ਮੌਕੇ ਵੀ ਆਏ, ਪਰ ਉਸ ਲਾਹੌਰ ਦਾ ਸੂਬੇਦਾਰ ਰਹਿਣਾ ਹੀ ਯੋਗ ਸਮਝਿਆ। ੧੭੨੬ ਤੋਂ ਲੈ ਕੇ ੧੭੪੫ ਤਕ ਜ਼ਕਰੀਆ ਖ਼ਾਨ ਨੇ ਸਾਰਾ ਧਿਆਨ ਸਿੱਖਾਂ ਨੂੰ ਮੁਕਾਉਣ ਵੱਲ ਹੀ ਦਿੱਤਾ। ਭਾਵੇਂ ਨਾਦਰ ਦੇ ਹਮਲੇ ਜਾਂ ਦਿੱਲੀ ਦੇ ਝਗੜੇ ਵੇਲੇ ਉਧ ਦਾ ਧਿਆਨ ਕੁਝ ਚਿਰ ਲਈ ਲਾਂਭੇ ਚਲਾ ਗਿਆ, ਪਰ ਮੁੱਖ ਨਿਸ਼ਾਨਾ ਸਿੱਖ ਹੀ ਰਹੇ। ਕੋਈ ਹੀਲਾ, ਕੋਈ ਸਖ਼ਤੀ, ਕੋਈ ਤਰੀਕਾ ਐਸਾ ਨਹੀਂ ਸੀ ਜੋ ਜ਼ਕਰੀਆ ਨੇ ਸਿੱਖਾਂ ਨੂੰ ਖ਼ਤਮ ਕਰਨ ਲਈ ਨਾ ਵਰਤਿਆ ਹੋਵੇ। ਦੂਜੇ ਪਾਸੇ ਹਲੀਮੀ, ਖ਼ਰੀਦਣਾ ਅਤੇ ਜੱਥਿਆਂ ਵਿਚ ਪਾਟਕ ਪਾਉਣ ਲਈ ਵੀ ਜ਼ਕਰੀਆ ਨੇ ਕੋਸ਼ਸ਼ ਕੀਤੀ। ਜ਼ਕਰੀਆ ਖ਼ਾਨ ਨੇ 'ਦੋ ਅਮਲੀ' ਦੀ ਪਾਲਿਸੀ ਵਰਤੀ। ਜ਼ਕਰੀਆ ਖ਼ਾਨ ਨੇ ਪਿਛਲੇ ਦਸ ਸਾਲਾਂ ਦੇ ਅਰਸੇ ਵਿਚ ਇਤਨਾ ਸਮਝ ਲਿਆ ਸੀ ਕਿ ਇਕੋ ਹੱਥਿਆਰ ਨਾਲ ਸਿੱਖਾਂ ਨੂੰ ਮੁਕਾਉਣਾ ਮੁਸ਼ਕਲ ਹੈ। ਸੋ ਇਕ ਪਾਸੇ ਸਖ਼ਤੀ ਤੇ ਦੂਜੇ ਹੱਥ ਨਾਲ ਨਰਮੀ ਵਰਤੀ। ਸਿੱਖਾਂ ਨੂੰ ਕਤਲ ਕੀਤਾ ਜਾਂਦਾ ਤੇ ਸਿੱਖ-ਟੱਬਰਾਂ ਨੂੰ ਮੁਆਵਜ਼ੇ ਵੀ ਦਿੱਤੇ ਜਾਂਦੇ। ਪਿੰਡਾਂ ਵਿਚ ਸਿੱਖਾਂ ਨੂੰ ਵੱਸਣ ਦੀ ਖੁੱਲ੍ਹ ਦਿੱਤੀ ਜਾਂਦੀ ਤੇ ਜੰਗਲਾਂ ਵਿਚ ਢੂੰਡ ਭਾਲ ਕਰ ਕੇ ਸਿੱਖ ਨੂੰ ਦੇਖਦੇ ਸਾਰ ਗੋਲੀ ਨਾਲ ਉਡਾ ਦਿੱਤਾ ਜਾਂਦਾ। ਅਹੁਦਿਆਂ ਤੇ ਕਈ ਮਹਿਕਮਿਆਂ ਉੱਤੇ ਸਿੱਖਾਂ ਨੂੰ ਲਗਾਇਆ ਵੀ ਜਾਂਦਾ ਤੇ ਫਿਰ ਕੋਈ ਕਸੂਰ ਲੱਭ ਕੇ ਕਤਲ ਵੀ ਕੀਤਾ ਜਾਂਦਾ। ਲਾਹੌਰ ਵਿਚ ਉਹ ਪਰਜਾ ਪਰਵਰੀ ਦਾ ਅਖਾਣ ਬਣ ਗਇਆ। ਨਿਆਂ-ਪ੍ਰਬੰਧ ਇਤਨਾ ਚੰਗਾ ਬਣਾ ਦਿੱਤਾ ਕਿ ਸਾਰੇ ਇਸ ਨੂੰ ਨੌਸ਼ੀਰਵਾਂ ਆਦਲ ਦਾ ਸਾਨੀ ਕਹਿਣ ਲੱਗ ਪਏ। ਉਸ ਨੇ ਲਾਹੌਰ ਨੂੰ ਚਾਰੇ ਪਾਸਿਉਂ ਸੁਰਖਿਅਤ ਕਰਨ ਲਈ ਹੀਲੇ ਕੀਤੇ। ਇਸ ਦੋ-ਅਮਲੀ ਦਾ ਇਤਨਾ ਲਾਭ ਜ਼ਰੂਰ ਹੋਇਆ ਕਿ ਅੰਮ੍ਰਿਤਸਰ ਇਕੱਠ ਹੋਣ ਲੱਗਾ। ਭਾਈ ਮਨੀ ਸਿੰਘ ਜੀ ਨੇ ਸਿੱਖੀ ਵਧਾਉਣ ਲਈ ਪਰਚਾਰਕ ਵੀ ਭੇਜੇ। ਨਵੇਂ ਸਿੱਖ ਬਣਨੇ ਸ਼ੁਰੂ ਹੋਏ। ਜ਼ਕਰੀਆ ਖ਼ਾਨ ਦਾ ਮੰਤਵ ਇਕ ਹੀ ਸੀ ਕਿ ਜੇ ਕੋਈ ਸਿੱਖ ਬਚੇ ਤਾਂ ਉਹ

ਗ਼ੁਲਾਮ ਦੀ ਹੈਸੀਅਤ ਵਿਚ ਰਹੇ ਤੇ ਬਾਕੀਆਂ ਨੂੰ ਕਿਸੀ ਨਾ ਕਿਸੀ ਸ਼ਕਲ ਵਿਚ ਮੁਕਾਇਆ ਜਾਏ ।

**ਲੱਖੀ ਜੰਗਲ ਵਿਚ ਵੱਸਦੇ ਸਿੱਖਾਂ ਦੀ ਰਹਿਣੀ ਬਹਿਣੀ**—ਜ਼ਕਰੀਆ ਖ਼ਾਨ ਦੀ ਨਵੀਂ ਪਾਲਿਸੀ ਕਰ ਕੇ ਕਈ ਸਿੱਖਾਂ ਦੇ ਟੱਬਰ ਪਿੰਡਾਂ ਵਿਚ ਆ ਕੇ ਆਬਾਦ ਹੋ ਗਏ । ਪੁਰਾਣੇ ਘੁਲਾਟੀਏ ਇਸ ਨੂੰ ਇਕ ਚਾਲ ਸਮਝਦੇ ਸਨ । ਲੱਖੀ ਜੰਗਲ ਦੇ ਵਸਨੀਕ ਸਿੱਖਾਂ ਨੇ ਆਪਣੇ ਟਿਕਾਣੇ ਛੱਡਣੇ ਉਚਿਤ ਨ ਸਮਝੇ । ਉਨ੍ਹਾਂ ਦਾ ਖ਼ਿਆਲ ਸੀ ਕਿ ਇਸ ਪਾਲਿਸੀ ਨਾਲ ਹਥਿਆਰ ਨਹੀਂ ਛੱਡ ਬੈਠਣੇ ਚਾਹੀਦੇ ਸਗੋਂ ਹੋਰ ਮਜ਼ਬੂਤ ਹੋਣਾ ਚਾਹੀਦਾ ਹੈ, ਸੋ ਬਹੁਤੇ ਸਿੱਖਾਂ ਨੇ ਆਪਣੇ ਟਿਕਾਣੇ ਨਾ ਛੱਡੇ ।

ਸਿੱਖ ਜੰਗਲਾਂ ਵਿਚ ਪਿਆਰ ਅਤੇ ਉਤਸ਼ਾਹ ਨਾਲ ਜੀਵਨ ਕੱਟ ਰਹੇ ਸਨ ।

"ਪੜ੍ਹੈ ਸ਼ਬਦ ਔ ਬਜੈ ਰਬਾਬ,
ਸੁਖੈ ਘੋਟੈ ਔ ਭੁੰਨੈ ਮਹਪ੍ਰਸ਼ਾਦਿ ।
ਕੋ ਘੋੜੇ ਕੋ ਮਾਲਸ਼ ਕਰੈ,
ਕੋ ਸਸਤ੍ਰ ਮਾਂਜ ਉੱਜਲ ਕਰ ਧਰੈ ।
ਕੋਊ ਤੀਰ ਕੋਊ ਬੰਦੂਕ ਚਲਾਵਹਿ,
ਕੋਊ ਉਂਗਲੀ ਪਹ ਚਕ੍ਰ ਘੁਮਾਵਹਿ ।
ਕੋਊ ਸਿੰਘਨ ਚਾਪੀ ਕਰੈ ਕੋਊ ਚੌਰ ਝਲਾਇ,
ਕੋਈ ਪਾਣੀ ਲਿਆਵਹਿ ਦੂਰ ਤੈ ਬੈਠ ਇਸ਼ਨਾਨ ਕਰਾਇ ।
ਕੋਈ ਸਿੰਘ ਖੜ੍ਹ ਦਾਤਨ ਕਰਾਇ,
ਕੋਈ ਸਿੰਘ ਖੜ੍ਹ ਕਛ ਬਨ੍ਹਾਹਿ ।
ਕਿਸੈ ਸਰੀਕੈ ਕਰੈ ਕੋਊ ਨਾਹਿ,
ਦੌੜ ਦੌੜ ਟਹਲਹਿ ਕਮਾਹਿ ।"

**ਭਾਈ ਤਾਰਾ ਸਿੰਘ ਵਾਂ ਅਤੇ ਹੋਰ ਸ਼ਹੀਦੀਆਂ**—ਪਾਕਿਸਤਾਨ ਦੀ ਪੱਛਮੀ ਸੀਮਾਂ ਲਾਗੇ ਡਲ ਤੇ ਵਾਂ ਦੋ ਉਘੇ ਪਿੰਡ ਹਨ । ਦੋਵੇਂ ਇਤਨੇ ਨੇੜੇ ਹਨ ਕਿ ਬਹੁਤੀ ਵਾਰੀ ਲੋਕੀਂ ਇਕੱਠਾ 'ਡਲ-ਵਾਂ' ਵੀ ਆਖ ਦਿੰਦੇ ਹਨ । ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਤਿੰਨਾਂ ਭਰਾਵਾਂ ਮਾਹੀ, ਜੈਤਾ ਤੇ ਗੁਰਦਾਸ ਵਿਚੋਂ ਛੋਟੇ ਗੁਰਦਾਸ ਨੇ ਅੰਮ੍ਰਿਤ ਛੱਕ ਕੇ ਸਿਖੀ ਬਾਣਾ ਸਜਾ ਲਇਆ । ਪਹਿਲਾਂ ਗੁਰੂ ਜੀ ਦਾ ਜੰਗਾਂ ਵਿਚ ਸਾਥ ਦਿੰਦਾ ਰਹਿਆਂ ਤੇ ਫਿਰ ਪਿੱਛੋਂ ਮਾਂਝੇ ਵਿਚ ਬੰਦਾ ਸਿੰਘ ਵੇਲੇ ਸਿੰਘਾਂ ਨੂੰ ਜਥੇਬੰਦ ਕਰਦਾ ਰਹਿਆ । ਇਸ ਦੇ ਘਰ ਪੰਜ ਪੁੱਤਰ ਹੋਏ । ਤਾਰਾ ਸਿੰਘ ਸਭ ਤੋਂ ਵੱਡੇਰਾ ਸੀ ਤੇ ਉਨ੍ਹਾਂ ਦਾ ਜਨਮ ੧੭੦੨ ਈ: ਵਿਚ ਹੋਇਆ ਲਿਖਿਆ ਜਾਂਦਾ ਹੈ । ਭਾਈ ਮਨੀ ਸਿੰਘ ਜੀ ਹੱਥੋਂ ਅੰਮਿਤ ਛੱਕਕੇ ਇਸ ਨੇ ਸਿੰਘਾਂ ਦੀ ਸੇਵਾ ਦਾ ਬੀੜਾ ਚੁੱਕ ਲਇਆ । ਆਪ ਜੀ ਜਿੱਥੇ ਆਚਰਨ ਦੇ ਉਚੇ ਤੇ ਸੁਭਾ ਦੇ ਮਿੱਠੇ ਸਨ, ਉਥੇ ਇਕ ਚੰਗੇ ਘੋੜ ਸਵਾਰ, ਤਲਵਰੀਏ ਤੇ ਤੀਰ ਅਦਾਜ਼ ਵੀ ਸਨ । ਇਨ੍ਹਾਂ ਆਪਣੇ ਪਿੰਡ ਵਾਂ ਵੀ ਆਪਣਾ ਵਾੜਾ ਬਣਾ ਲਇਆ ਸੀ । ਇਤਨੇ ਉੱਚੇ ਉੱਚੇ ਜੰਡ ਤੇ ਕਰੀਰ ਲਗਾ ਲਏ ਸਨ ਕਿ ਕੋਈ ਘੋੜਾ ਛਾਲ ਮਾਰਕੇ ਵੀ ਵਾੜ ਨਹੀਂ ਟੱਪ ਸਕਦਾ ਸੀ । ਮਕਾਨਾਂ ਲਾਗੇ ਇਕ ਵੱਡਾ ਟੋਆ ਵੀ ਪੁੱਟ

ਛਡਿਆ ਸੀ। ਸਰਦੀ ਆਉਂਦਿਆਂ ਹੀ ਉਸ ਵਿਚ ਵੱਡੇ ਮੁੱਢ ਸੁੱਟ ਦਿੱਤੇ ਜਾਂਦੇ ਸਨ ਤੇ ਸਿੱਖ ਥੱਕੇ ਟੁੱਟੇ ਉਥੇ ਆ ਕੇ ਸੇਕ ਲੈਂਦੇ ਤੇ ਰਾਤ ਪ੍ਰਸ਼ਾਦੇ ਛੱਕਕੇ ਆਪਣੇ ਪੈਂਡੇ ਪੈ ਜਾਂਦੇ। ਇਹ ਵਾਂ ਸਿੰਘਾਂ ਦੀ ਆਰਾਮ ਗਾਹ ਹੀ ਸੀ। ਭਾਈ ਤਾਰਾ ਸਿੰਘ ਜੀ ਦਾ ਇਤਨਾ ਪ੍ਰਤਾਪ ਸੀ ਕਿ ਸਭ ਹਿੰਦੂ ਸਿੱਖ-ਮੁਸਲਮਾਨ ਆਪ ਜੀ ਦਾ ਆਦਰ ਕਰਦੇ ਸਨ। ਅਬਦੁਸਸਮਦ ਖ਼ਾਨ ਵੇਲੇ ਇਹ ਵਾੜਾ ਸਿੰਘਾਂ ਦਾ ਇਕ ਸਹਾਰਾ ਹੀ ਸੀ। ਇਨ੍ਹਾਂ ਦੀ ਸੇਵਾ ਨੇ ਦੇਖਦੇ ਹੋਏ, ਇਸੇ ਪਿੰਡ ਦੇ ਜੱਥੇ ਨਾਂ ਦੇ ਸਿੱਖ ਦੇ ਤਿੰਨਾਂ ਪੁੱਤਰਾਂ, ਅੰਮ੍ਰਿਤ ਛੱਕਕੇ ਅਮਰ ਸਿੰਘ, ਅਮੀਂ ਸਿੰਘ ਤੇ ਕੌਇਰ ਸਿੰਘ ਨਾਂ ਧਰਾਇਆ। ਕੌਇਰ ਸਿੰਘ ਤਾਰਾ ਸਿੰਘ ਦਾ ਨਾ ਸਿਰਫ਼ ਗੂਹੜਾ ਮਿੱਤਰ ਬਣ ਗਇਆ ਸਗੋਂ ਸਦਾ ਨਾਲ ਹੀ ਰਹਿਣ ਲੱਗਾ। ਇਸ ਪਿੰਡ ਦੇ ਬਿਹਾਰੀ ਨਾਂ ਦੇ ਜ਼ਿਦੀਂਦਾਰ ਦੇ ਦੋ ਪੁੱਤਰਾਂ ਵਿਚੋਂ ਦੇਸੂ ਸਿੰਘ ਨੇ ਗੁਰਦਾਸ ਸਿੰਘ ਨਾਲ ਹੀ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਅੰਮ੍ਰਿਤ ਛੱਕਿਆ ਸੀ। ਉਸ ਦੇ ਇਕੋ ਇਕ ਪੁੱਤਰ ਵਧਾਵਾ ਸਿੰਘ ਨੇ ਵੀ ਤਾਰਾ ਸਿੰਘ ਜ਼ੀ ਦੀ ਕਿਰਤ ਕਾਰ ਰਹਿਣੀ ਬਹਿਣੀ ਦੇਖ ਪੂਰਾ ਸਾਥ ਦੇਣ ਦਾ ਫੈਸਲਾ ਹੀ ਕਰ ਲਇਆ।

ਸੰਨ ੧੭੨੬ ਈ: ਵਿਚ ਨੌਸ਼ਹਿਰਾ ਦੇ ਚੋਧਰੀ ਸਾਹਿਬ ਰਾਇ ਨੇ ਜਦ ਜ਼ਕਰੀਆ ਖ਼ਾਨ ਨੂੰ ਲਾਹੌਰ ਦਾ ਹਾਕਮ ਬਣਦੇ ਸੁਣਿਆ ਤਾਂ ਉਸ ਨੇ ਸਿੰਘਾਂ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ। ਉਹ ਜਾਣਦਾ ਸੀ ਕਿ ਨਵੀਂ ਨੀਤੀ ਅਪਨਾਉਣ ਨਾਲ ਲਾਹੌਰ ਦੇ ਹੋਰ ਫੌਜਦਾਰ ਉਸ ਦੇ ਹਰ ਮਾੜੇ ਕਰਮ ਦੀ ਸਹਾਇਤਾ ਕਰਣਗੇ। ਭੜਾਣੇ ਪਿੰਡ ਦੇ ਦੋ ਸਿੰਘਾਂ ਮਾਲੀ ਸਿੰਘ ਤੇ ਗੁਰਬਖਸ਼ ਸਿੰਘ ਦੇ ਖੇਤਾਂ ਵਿਚ ਸਾਹਿਬ ਰਾਇ ਘੋੜੀਆਂ ਛੱਡਣ ਲਗ ਪਇਆ। ਸਿੰਘਾਂ ਬੜਾ ਰੋਕਿਆ ਕਿ ਮੇਹਨਤ ਨਾਲ ਬਣਾਏ ਖੇਤਾਂ ਨੂੰ ਇਸ ਬੇਦਰਦੀ ਨਾਲ ਨ ਉਜਾੜੇ ਪਰ ਉਸ ਨੇ ਸੁਣੀ ਅਣ-ਸੁਣੀ ਕਰ ਦਿੱਤੀ। ਸਗੋਂ ਇਕ ਦਿਨ ਲਵੀਆਂ ਕਣਕਾਂ ਵਿਚ ਆਪਣੀਆਂ ਘੋੜੀਆਂ ਛੱਡ ਦਿੱਤੀਆਂ ਸਿੰਘਾਂ ਨੇ ਚੋਧਰੀ ਨੂੰ ਆਪਣੀ ਘੋੜੀਆਂ ਸਾਂਭ ਰੱਖਣ ਲਈ ਕਹਿਆ ਤਾਂ ਸਾਹਿਬ ਰਾਇ ਨੇ ਅਗੋਂ ਰੋਹ ਵਿਚ ਆਕੇ ਕਹਿਆ, "ਮੈਂ ਤੁਹਾਡਾ ਲਿਹਾਜ਼ ਕਰਦਾ ਰਹਿਆ, ਜੋ ਤੁਹਾਨੂੰ ਕਤਲ ਨਹੀਂ ਕਰਵਾ ਦਿੱਤਾ। ਤੁਹਾਡੇ ਕੇਸਾਂ ਦੇ ਰਸੇ ਬਣਾਕੇ ਇਨ੍ਹਾਂ ਹੀ ਘੋੜੀਆਂ ਨੂੰ ਬੰਨ੍ਹਾਂਗਾ।"

ਉਨ੍ਹਾਂ ਨੇ ਲਾਗਲੇ ਪਿੰਡ 'ਭੁਸੇ' ਦੇ ਸਰਦਾਰ ਬਘੇਲ ਸਿੰਘ ਤੇ ਅਮਰ ਸਿੰਘ ਨੂੰ ਸਾਰੀ ਵਿਥਿਆ ਸੁਣਾਈ। ਉਨ੍ਹਾਂ ਨੇ ਉਸੇ ਸਮੇਂ ਸਾਹਿਬ ਰਾਇ ਦੀਆਂ ਘੋੜੀਆਂ ਖੋਹ ਲਈਆਂ ਤੇ ਵਲਟੋਹੇ ਪਿੰਡ ਦੇ ਲਾਗਲੇ ਘਰਿਆਲ ਦੇ ਸਰਦਾਰ ਲਖਮੀਰ ਸਿੰਘ ਨੂੰ ਦੇ ਦਿੱਤੀਆਂ। ਲਖਮੀਰ ਸਿੰਘ ਘੋੜੀਆਂ ਮਾਲਵੇ ਲੈ ਗਇਆ ਤੇ ਸਰਦਾਰ ਆਲਾ ਸਿੰਘ ਪਾਸ ਪਟਿਆਲਾ ਵੇਚ ਆਇਆ ਤੇ ਰਕਮ ਦੀ ਰਸਦ ਲੈ ਕੇ ਸਰਦਾਰ ਤਾਰਾ ਸਿੰਘ ਦੇ ਲੰਗਰ ਵਿਚ ਪਾ ਦਿੱਤੀ।

ਸਿੰਘ ਇਹ ਜਾਣ ਗਏ ਸਨ ਕਿ ਇਹ ਗੱਲ ਬਹੁਤ ਹੀ ਵੱਧਣੀ ਹੈ, ਸੋ ਸਭ ਤਾਰਾ ਸਿੰਘ ਦੇ ਵਾੜੇ ਵਾਂ ਹੀ ਆ ਗਏ। ਉਹ ਜਾਣਦੇ ਸਨ ਜੇ ਕੁਝ ਬਚਾ ਜਾਂ ਟਾਕਰਾ ਹੋ ਸਕਦਾ ਹੈ ਤਾਂ ਉਥੇ ਹੀ।

ਚੋਧਰੀ ਸਾਹਿਬ ਰਾਇ ਵੀ ਪਿੱਛੇ ਪਿੱਛੇ 'ਵਾਂ' ਆਇਆ ਤੇ ਤਾਰਾ ਸਿੰਘ ਨੂੰ ਕਹਿਣ ਲੱਗਾ ਕਿ ਚੋਰ ਉਸ ਦੇ ਹਵਾਲੇ ਕੀਤੇ ਜਾਣ। ਤਾਰਾ ਸਿੰਘ ਜੀ ਨੇ ਕਹਿਆ ਕਿ ਜ਼ੁਲਮ

ਤੇ ਆਪ ਕਰਦਾ ਹੈ ਤੇ ਚੋਰ ਇਥੇ ਲੱਭਣ ਆਉਂਦਾ ਹੈ। ਉਥੇ ਕੋਈ ਚੋਰ ਨਹੀਂ। ਲੜਾਈ ਵੱਧਦੀ ਦੇਖਕੇ ਸਾਹਿਬ ਰਾਇ ਭੱਜ ਗਇਆ ਤੇ ਸਿੱਧਾ ਪੱਟੀ ਦੇ ਫੌਜਦਾਰ ਕੋਲ ਗਇਆ ਤੇ ਕਹਿਣ ਲੱਗਾ ਕਿ ਜਿਥੇ ਵੀ ਅਸੀਂ ਮਾਮਲਾ ਉਗਰਾਹੁਣ ਜਾਂਦੇ ਹਾਂ ਲੋਕੀਂ ਕਹਿੰਦੇ ਹਨ ਕਿ ਮਾਮਲਾ ਤਾਂ ਤਾਰਾ ਸਿੰਘ ਲੈ ਗਇਆ ਹੈ। ਉਸ ਨੇ ਫੌਜਦਾਰ ਨੂੰ ਕਹਿਆ ਕਿ ਜੇ ਤਾਰਾ ਸਿੰਘ ਪਕੜ ਲਇਆ ਜਾਏ ਤਾਂ ਸਾਰੇ ਮਾਝੇ ਵਿਚ ਹੀ ਸ਼ਾਂਤੀ ਵਰਤੀ ਜਾਏਗੀ ਅਤੇ ਦੂਜੇ ਨਵਾਂ ਹਾਕਮ ਜ਼ਕਰੀਆ ਖ਼ਾਨ ਖੁਸ਼ ਹੋਵੇਗਾ।

ਫ਼ੌਜਦਾਰ ਨੇ ਇਹ ਮੌਕਾ ਰੱਬੋਂ ਆਂਦਾ ਡਿੱਠਾ ਤੇ ਕੁਝ ਸਵਾਰਾਂ ਨਾਲ ਮੂੰਹ ਹਨੇਰੇ ਹੀ ਵਾਂ ਪੁੱਜ ਗਇਆ। ਸਰਦਾਰ ਬਘੇਲ ਸਿੰਘ ਇਕ ਹੱਥ ਗੜਵਾ ਤੇ ਦੂਜੇ ਹੱਥ ਨੇਜ਼ਾ ਲਈ ਜੰਗਲ ਪਾਣੀ ਜਾਣ ਲਈ ਵਾੜੇ ਤੋਂ ਬਾਹਰ ਨਿਕਲੇ ਹੀ ਸਨ ਕਿ ਉਨ੍ਹਾਂ ਸਵਾਰ ਦੇਖ ਕੇ ਉੱਚੀ ਆਵਾਜ਼ ਨਾਲ ਪੁੱਛਿਆ ਕਿ ਤੁਸੀਂ ਕੌਣ ਹੋ? ਸਾਹਿਬ ਰਾਏ ਨੇ ਆਵਾਜ਼ ਪਛਾਣ ਕੇ ਕਹਿਆ ਸਾਰੇ ਪੁਆੜੇ ਦੀ ਜੜ੍ਹ ਇਹ ਹੀ ਹੈ। ਸਰਦਾਰ ਬਘੇਲ ਸਿੰਘ ਜੀ ਨੂੰ ਵੀ ਸਾਰੀ ਗੱਲ ਸਮਝਦਿਆਂ ਕੋਈ ਦੇਰੀ ਨ ਲੱਗੀ। ਸਾਮ੍ਹਣੇ ਪੰਜਾਹ ਸਵਾਰ ਦੇਖ ਕੇ ਪਹਿਲਾਂ ਤਾਂ ਉਨ੍ਹਾਂ ਦਾ ਚਿਤ ਆਇਆ ਕਿ ਵਾਪਸ ਮੁੜਿਆ ਜਾਏ ਤੇ ਬਾਕੀ ਸਿੰਘਾਂ ਨੂੰ ਇਤਲਾਹ ਦਿੱਤੀ ਜਾਏ ਪਰ ਉਸ ਸਮੇਂ ਹੀ ਸੋਚਿਆ ਵਾਪਸ ਜਾਣਾ ਕਾਇਰਤਾ ਹੈ।

ਵੇਖ ਸਿੰਘ ਚਿਤ ਮਤਾ ਮਤਾਯਾ।
ਅਬ ਖ਼ਬਰ ਕਰਨ ਜਾਊ ਪਿੱਛੇ ਪਾਯਾ
ਸਿੰਘ ਕਹੋਂਗੇ ਡਰ ਮੁੜ ਆਯਾ।

ਲੜਾਈ ਤੇ ਗੋਲੀਆਂ ਦੀ ਆਵਾਜ਼ ਤੋਂ ਉਹ ਆਪੇ ਹੀ ਸਮਝ ਜਾਣਗੇ। ਨੇਜ਼ਾ ਹੱਥ ਸੰਭਾਲ ਵਾੜੇ ਦੇ ਉੱਚੇ ਜੰਡਾਂ ਦਾ ਪਿੱਛਾ ਰੱਖ ਘੋੜ ਸੁਆਰਾਂ ਨੂੰ ਉੜੰਬਨ ਲੱਗਾ। ਸਵਾਰ ਅੱਗੇ ਵੱਧ ਨਾ ਸਕਣ ਤੇ ਪਿੱਛੇ ਹਟਦੇ ਆਪਣੀ ਜਾਣ ਗਵਾ ਲੈਣ। ਪੰਜਾਹ ਦੇ ਪੰਜਾਹ ਸਵਾਰ ਹੀ ਬਘੇਲ ਸਿੰਘ ਨੇ ਢਾਹ ਲਏ। ਪਿਆਦਿਆਂ ਨੇ ਆਉਂਦਿਆਂ ਹੀ ਬੰਦੂਕਾਂ ਦੇ ਵਾਰ ਕਰਨੇ ਸ਼ੁਰੂ ਕਰ ਦਿੱਤੇ। ਇਕ ਗੋਲੀ ਬਘੇਲ ਸਿੰਘ ਜੀ ਦੇ ਪੱਟ ਵਿਚ ਲੱਗੀ ਪਰ ਉਹ ਨੇਜ਼ੇ ਨਾਲ ਹਰ ਸਾਮ੍ਹਣੇ ਆਉਣ ਵਾਲੇ ਨੂੰ ਵਿੰਨ੍ਹਦੇ ਹੀ ਗਏ। ਬੰਦੂਕਾਂ ਦੀ ਆਵਾਜ਼ ਸੁਣ ਕੇ ਵਾੜੇ ਵਿਚੋਂ ਸਿੰਘ ਬਾਹਰ ਆ ਗਏ। ਸਿੰਘਾਂ ਨੂੰ ਬਾਹਰ ਆਂਦਾ ਦੇਖ ਸਭ ਹੀ ਨੱਸ ਗਏ ਪਰ ਇਕ ਭਜਦੇ ਪਿਆਦੇ ਨੇ ਬਘੇਲ ਸਿੰਘ ਜੀ ਨੂੰ ਗੋਲੀ ਮਾਰ ਹੀ ਦਿੱਤੀ ਤੇ ਕੁਝ ਚਿਰ ਬਾਅਦ ਉਹ ਸ਼ਹੀਦ ਹੋ ਗਏ। ਭਜਦੇ ਫ਼ੌਜਦਾਰ ਨੇ ਮਾੜੀ ਕੰਬੋ ਹੀ ਜਾ ਕੇ ਸਾਹ ਲਇਆ।

ਉਥੇ ਸਾਰੀ ਢਾਣੀ ਲਾਹੌਰ ਆਈ ਤੇ ਜ਼ਕਰੀਆ ਖ਼ਾਨ ਨੂੰ ਸਿੰਘਾਂ ਦੀ ਵਧੀ ਹੋਈ ਤਾਕਤ ਦਾ ਚਰਚਾ ਐਸੇ ਢੰਗ ਨਾਲ ਕੀਤਾ ਕਿ ਜ਼ਕਰੀਆ ਖ਼ਾਨ ਨੇ ਆਪਣੇ ਚੋਣਵੇ ਜਰਨੈਲ ਮੋਮਨ ਖ਼ਾਨ ਨੂੰ ੨੨੦੦ ਸਵਾਰ, ੬੦ ਜੰਬੂਰੇ, ੪ ਰਹਕਲੇ ਤੇ ਪੰਜ ਹਾਥੀ ਦਿੱਤੇ ਕਿ ਉਹ ਤਾਰਾ ਸਿੰਘ ਨੂੰ ਪਕੜ ਲਿਆਵੇ। ਉਸ ਨੇ ਵੀ ਜਹਾਦ ਦਾ ਝੰਡਾ ਦਿੱਲੀ ਦਰਵਾਜ਼ੇ ਖੜਾ ਕਰ ਦਿੱਤਾ। ਇਸ ਤਰ੍ਹਾਂ ਫੌਜ ਨੂੰ ਦੋ ਹਿੱਸਿਆਂ ਵਿਚ ਵੰਡਿਆ ਗਿਆ।

ਇਧਰ ਤਾਰਾ ਸਿੰਘ ਜੀ ਜਾਣਦੇ ਸਨ ਕਿ ਗੱਲ ਉੱਕੀ ਮੁੱਕੀ ਨਹੀਂ ਸਗੋਂ ਆਰੰਭ ਹੋਈ ਹੈ। ਸੋ ਉਨ੍ਹਾਂ ਇਲਾਕੇ ਵਿਚ ਸਿੰਘ ਦੌੜਾ ਦਿੱਤੇ ਕਿ ਜਿਨ੍ਹਾਂ ਨੂੰ ਸ਼ਹੀਦੀਆਂ

ਪਾਉਣ ਦਾ ਚਾਅ ਹੈ, ਉਹ ਵਾਂ ਪੁੱਜ ਜਾਣ। ਕਾਫ਼ੀ ਸਿੰਘ ਇਕੱਠੇ ਹੋ ਗਏ ਤਾਂ ਕਈ ਸਿਆਣਿਆਂ ਵਿਚਾਰ ਕੀਤੀ ਕਿ ਜ਼ਕਰੀਆ ਖ਼ਾਨ ਦਾ ਨਵਾਂ ਨਵਾਂ ਜੋਸ਼ ਹੈ ਸੋ ਇਸ ਲਈ ਸਮਾਂ ਟਪਾਉਣਾ ਹੀ ਸਿਆਣਪ ਹੈ ਤੇ ਮਾਲਵੇ ਵੱਲ ਵਹੀਰ ਚਲੀ ਜਾਏ ਤੇ ਜਦ ਉਹ ਵਾੜਾ ਖ਼ਾਲੀ ਦੇਖਣਗੇ ਤਾਂ ਫੇਰ ਵਾਪਸ ਮੁੜਨਾ ਸਹਿਲ ਹੋ ਜਾਏਗਾ। ਸੋ ਸਾਰਿਆਂ ਕੂਚ ਕੀਤਾ ਪਰ ਜਦ ਪੱਤਣ ਲੰਘਣ ਲੱਗੇ ਤਾਂ ਸਰਦਾਰ ਤਾਰਾ ਸਿੰਘ ਜੀ ਨੇ ਕਹਿਆ ਕਿ ਪੱਤਣ ਲੰਘਣ ਤੋਂ ਪਹਿਲਾਂ ਵਾਕ ਤਾਂ ਲੈ ਲਈਏ ਕਿ ਮਹਾਰਾਜ ਦਾ ਕੀ ਹੁਕਮ ਹੈ। ਸੋ ਉਨ੍ਹਾਂ ਜਦ ਕਮਰ ਕੱਸੇ ਦੀ ਦਸ ਗ੍ਰੰਥੀ ਤੋਂ ਵਾਕ ਲਇਆ ਤਾਂ ਵਾਕ ਆਇਆ :

ਜੋ ਕਹੂੰ ਕਾਲ ਤੇ ਭਾਜ ਕੇ ਬਾਚੀਅਤ
ਤੌ ਕਹਿ ਕੁੰਟ ਕੋ ਭਜ ਜਈਯੈ।
ਆਗੈ ਹੂੰ ਕਾਲ ਧਰੇ ਅਸ ਗਾਜਤ ਛਾਜਤ ਹੈ
ਜੈ ਤੇ ਨੱਸ ਅਈਯੈ।
ਐਸੋ ਨਾ ਕਹਿ ਗਯੋ ਕੋਈ ਸੁ ਬਾਵਰੇ
ਜਹਿ ਉਪਾਵ ਸੁ ਆਣ ਬਚਈਯੈ।
ਜਾ ਤੇ ਨਾ ਛੂਟੀਐ ਮੂੜ
ਕਹੂੰ ਹੱਸ ਤਾਕੀ ਨਾ ਕਿਉਂ ਸ਼ਰਨਾਗਤ ਪਈਯੈ॥ ੯੬॥

ਭਾਈ ਤਾਰਾ ਸਿੰਘ ਜੀ ਨੇ ਕਹਿਆ ਕਿ ਹੁਕਮ ਸ਼ਹੀਦੀਆਂ ਦਾ ਹੈ, ਜਾਨ ਪਿਆਰੀ ਕਰਨਾ ਸੋਭਦਾ ਨਹੀਂ। ਜਿਸ ਨੇ ਮਾਲਵੇ ਵੱਲ ਜਾਣਾ ਹੈ ਬੇਸ਼ਕ ਚਲਾ ਜਾਏ, ਸਾਨੂੰ ਤਾਂ ਗੁਰੂ ਦਾ ਹੁਕਮ ਵਾਪਸ ਵਾਂ ਜਾਣ ਦਾ ਹੋਇਆ ਹੈ। ਵਹੀਰ ਤਾਂ ਮਾਲਵੇ ਵੱਲ ਚਲੀ ਗਈ ਪਰ ਅਠਾਰਾਂ ਸਿਘ ਭਾਈ ਜੀ ਨਾਲ ਵਾਪਸ ਮੁੜ ਆਏ। ਉਨ੍ਹਾਂ ਦੇ ਪਾਵਨ ਨਾਂ ਇਹ ਹਨ :

ਭਾਈ ਵਧਾਵਾ ਸਿੰਘ, ਭਾਈ ਕੋਇਰ ਸਿੰਘ 'ਵਾਂ', ਭਾਈ ਸ਼ਾਹੀ ਸਿੰਘ ਭਲੀਆਂ, ਭਾਈ ਸੂਰਾ ਸਿੰਘ ਖਾਲੜਾ, ਭਾਈ ਲਖਮੀਰ ਸਿੰਘ ਘਰਿਆਵਾ, ਭਾਈ ਮਾਲੀ ਸਿੰਘ ਤੇ ਭਾਈ ਗੁਰਬਖ਼ਸ਼ ਸਿੰਘ ਭੜਾਣੇ, ਭਾਈ ਭੀਮ ਸਿੰਘ ਤੇ ਭਾਈ ਬਾਦਲ ਸਿੰਘ ਰੱਤੋਕੇ, ਭਾਈ ਮੇਘ ਸਿੰਘ ਮਦਰਾਂ, ਭਾਈ ਹਤਾ ਸਿੰਘ ਚੂੰਘਾ, ਭਾਈ ਬੁਲਾਕਾ ਸਿੰਘ ਸੰਘਣੇ, ਭਾਈ ਜੰਧ ਸਿੰਘ ਨਾਰੋਵਾਲ, ਭਾਈ ਬਘੇਲ ਸਿੰਘ ਜੀ (ਸ਼ਹੀਦ) ਦੇ ਛੋਟੇ ਭਰਾ ਭਾਈ ਅਮਰ ਸਿੰਘ, ਭਾਈ ਸਮੁੰਦ ਸਿੰਘ ਤੇ ਲਾਭ ਸਿੰਘ ਮੁਲਤਾਨ, ਭਾਈ ਜੋਗ ਸਿੰਘ ਤੇ ਭਾਈ ਜਲ ਸਿੰਘ ਪਸ਼ੌਰੀਏ।

'ਵਾਂ' ਵਾਪਸ ਆ ਕੇ ਸਿੰਘਾਂ ਇਕ ਥੰਮ ਗੱਡ ਦਿੱਤਾ ਤੇ ਨਵੇਂ ਝੱਟਕੇ ਬੱਕਰੇ ਦੀ ਖਲ ਨੂੰ ਮੜ੍ਹ ਕੇ ਨਿਗਾਰਾ ਵੀ ਬਣਾ ਲਇਆ ਤਾਂਕਿ ਦੂਰ ਨੇੜੇ ਸਿੰਘਾਂ ਨੂੰ ਨਗਾਰੇ ਦੀ ਆਵਾਜ਼ ਨਾਲ ਸੁਚੇਤ ਕੀਤਾ ਜਾ ਸਕੇ।

ਲਾਹੌਰ ਵਿਚ ਤਾਂ ਖ਼ਬਰ ਘਰ ਘਰ ਉੱਡ ਗਈ ਸੀ ਕਿ ਵਾਂ ਦੇ ਤਾਰਾ ਸਿੰਘ ਤੇ ਹਮਲਾ ਹੋਣ ਵਾਲਾ ਹੈ। ਸ਼ਾਹੀ ਫ਼ੌਜ ਵਿਚ ਇਕ ਨੌਕਰ ਹਜ਼ੂਰਾ ਸਿੰਘ ਨੇ ਰਾਤੋ ਰਾਤ ਘੋੜਾ ਛੱਡਿਆ ਤੇ ਤਾਰਾ ਸਿੰਘ ਨੂੰ ਆ ਕੇ ਪੂਰੀ ਖ਼ਬਰ ਦਿੱਤੀ ਕਿ ਚੜ੍ਹਾਈ ਤਗੜੀ

ਰੋ ਰਹੀ ਹੈ, ਸੋ ਕੁਝ ਚਿਰ ਉਰੇ ਪਰੇ ਹੋ ਜਾਣਾ ਹੀ ਸਿਆਣਪ ਹੈ। ਪਰ ਭਾਈ ਸਾਹਿਬ ਨੇ ਸਾਰੀ ਵਾਰਤਾ ਸੁਣਾ ਕੇ ਕਹਿਆ ਕਿ ਉਹ ਸ਼ਹੀਦੀਆਂ ਲੈਣ ਲਈ ਤਿਆਰ ਬੈਠੇ ਹਨ ਉੱਥੋਂ ਜਾਣਾ ਬੁਜ਼ਦਿਲੀ ਹੈ। ਹਜ਼ਰਾ ਸਿੰਘ ਵਾਪਸ ਮੁੜ ਆਇਆ।

ਮੋਮਨ ਖ਼ਾਨ ਨੇ ਇਹ ਨਿਸਚਾ ਕੀਤਾ ਕਿ ਤਾਰਾ ਸਿੰਘ ਨੂੰ ਸੁੱਤਿਆਂ ਹੀ ਪਕੜਨਾ ਠੀਕ ਹੈ। ਰਾਤ ਢਲਦੇ ਆਪਣੀ ਫ਼ੌਜ ਸਮੇਤ ਪਿੰਡ ਘਵਿੰਡ ਪੁੱਜ ਗਇਆ। ਉਥੋਂ ਉਸ ਨੇ ਵਿਉਂਤ ਬਣਾਈ ਕਿ ਕੋਈ ਸੂਹੀਆ ਲੈ ਕੇ ਹੀ ਤਾਰਾ ਸਿੰਘ ਵੱਲ ਜਾਵਾਂਗੇ ਤਾਂਕਿ ਰਾਤ ਦੇ ਅਨ੍ਹੇਰੇ ਖਜਲ ਖੁਆਰੀ ਨਾ ਹੋਵੇ। ਪਿੰਡ ਦੇ ਨੰਬਰਦਾਰ ਸੂਜੇ ਨੇ ਜਦ ਬਲਾ ਟਲਦੀ ਨਾ ਦੇਖੀ ਤਾਂ ਆਪ ਤਾਂ ਸੂਹੀਆ ਬਣ ਗਇਆ ਤੇ ਆਪਣੇ ਛੋਟੇ ਭਰਾ ਨੂੰ ਤਾਰਾ ਸਿੰਘ ਜੀ ਵੱਲ ਨਸਾਇਆ ਕਿ ਉਨ੍ਹਾਂ ਨੂੰ ਸਮਝਾਉਣ ਕਿ ਇਕ ਦੋ ਦਿਨ ਆਸੇ ਪਾਸੇ ਹੋ ਜਾਏ। ਆਪ ਸੂਜਾ ਫ਼ੌਜ ਇਧਰ ਉੱਧਰ ਘੁਮਾਉਣ ਲੱਗਾ ਤਾਂਕਿ ਤਾਰਾ ਸਿੰਘ ਨੂੰ ਨੱਸਣ ਦਾ ਸਮਾਂ ਮਿਲ ਜਾਏ। ਛੋਟੇ ਭਰਾ ਨੇ ਫ਼ੌਜ ਦੀ ਪਹੁੰਚ ਤੇ ਨੱਸਣ ਦੀ ਗੱਲ ਆਖੀ ਤਾਂ ਉਨ੍ਹਾਂ ਧੰਨਵਾਦ ਕਰ ਕੇ ਉਸ ਨੂੰ ਵਾਪਸ ਮੋੜ ਦਿੱਤਾ। ਉਨ੍ਹਾਂ ਫਿਰ ਆਪਣਾ ਸੰਕਲਪ ਦੁਹਰਾਇਆ ਕਿ ਉਨ੍ਹਾਂ ਨੂੰ ਮੌਕਾ ਮਿਲਿਆ ਸੀ ਪਰ ਜਿਨ੍ਹਾਂ ਦੀਆਂ ਹੱਡੀਆਂ ਵਿਚ ਬੀਰਤਾ ਨਿਵਾਸ ਕਰ ਗਈ ਹੋਵੇ ਉਹ ਦ੍ਰਿੜ੍ਹਤਾ ਦੇ ਪੱਲੇ ਨੂੰ ਕਦੇ ਨਹੀਂ ਛੱਡਦੇ। ਨੰਬਰਦਾਰ ਸੂਜਾ ਫ਼ੌਜ ਨੂੰ ਡਲ ਪਿੰਡ ਹੀ ਛੱਡ ਕੇ ਆਪ ਵਾਪਸ ਆ ਗਇਆ।

ਸਵੇਰੇ ਜਦ ਪਿੰਡ ਦੇ ਮੁੱਖ ਬੁਲਾਕੀ ਨੇ ਫ਼ੌਜ ਨੂੰ ਪਿੰਡ ਘੇਰੇ ਹੋਏ ਡਿੱਠਾ ਤਾਂ ਉਸ ਨੇ ਗੱਲ ਸੁਣ ਕੇ ਦੱਸਿਆ ਕਿ ਤਾਰਾ ਸਿੰਘ ਦਾ ਪਿੰਡ ਤਾਂ ਦੋ ਕੋਹ ਦੂਰ ਹੈ। ਫ਼ੌਜ ਰਾਤ ਭਰ ਦੀ ਭੁੱਖੀ ਸੀ। ਸੋ ਉਨ੍ਹਾਂ ਲਈ ਤਾਂ ਖਾਣਾ ਆਦਿ ਤਿਆਰ ਹੋਣ ਲੱਗਾ ਤੇ ਇਕ ਬਿਰਧ ਤੁਰਕ ਅੱਖ ਬਚਾ ਕੇ ਤਾਰਾ ਸਿੰਘ ਪਾਸ ਗਇਆ ਕਿ ਉਹ ਉਥੋਂ ਕੁਝ ਚਿਰ ਲਈ ਚਲੇ ਜਾਣ। ਜਦ ਫ਼ੌਜਾਂ ਆਉਣਗੀਆਂ, ਖ਼ਾਲੀ ਵਾੜਾ ਦੇਖ ਕੇ ਵਾਪਸ ਮੁੜ ਜਾਣਗੀਆਂ। ਭਾਈ ਤਾਰਾ ਸਿੰਘ ਜੀ ਨੇ ਬ੍ਰਿਧ ਤੁਰਕ ਦਾ ਵੀ ਧੰਨਵਾਦ ਕੀਤਾ ਪਰ ਆਪਣੇ ਇਰਾਦੇ ਅਟੱਲ ਦੱਸੇ।

ਭਾਈ ਤਾਰਾ ਸਿੰਘ ਜੀ ਨੇ ਸਾਰੇ ਸਿੰਘਾਂ ਨੂੰ ਹੱਥੀਂ ਇਸ਼ਨਾਨ ਕਰਾਇਆ ਅਤੇ ਫਿਰ ਮੋਰਚੇ ਮਲ ਕੇ ਹਰ ਕੋਈ ਸਿੰਘ ਬੈਠ ਗਇਆ। ਧੌਂਸੇ ਤੇ ਚੋਟਾਂ ਪੈਣ ਲੱਗੀਆਂ। ਮੋਮਨ ਖ਼ਾਨ ਨੂੰ ਗਿਆਤ ਹੋ ਗਇਆ ਕਿ ਸਿੰਘ ਜੂਝਣ ਲਈ ਤਿਆਰ ਹਨ। ਮੋਮਨ ਖ਼ਾਨ ਦੀਆਂ ਫ਼ੌਜਾਂ ਵੀ ਨੇੜੇ ਆ ਗਈਆਂ।

ਫ਼ੌਜਾਂ ਨੂੰ ਲਾਗੇ ਆਉਂਦਾ ਦੇਖ ਬੁਲਾਕਾ ਸਿੰਘ ਜੀ ਨੇ ਨੇੜੇ ਹੋਕੇ ਤੀਰਾਂ ਦੀ ਵਾਛੜ ਅਰੰਭ ਕਰ ਦਿੱਤੀ। ਜਦ ਤੀਰਾਂ ਦਾ ਭੱਥਾ ਖਾਲੀ ਹੋ ਗਇਆ ਤਾਂ ਤਲਵਾਰ ਧੂਹ ਲਈ ਤੇ ਕਈਆਂ ਨੂੰ ਮਾਰਦੇ ਹੋਏ ਸ਼ਹੀਦ ਹੋ ਗਏ। ਸਿੰਘਾਂ ਪਾਸ ਕੋਈ ਬੰਦੂਕਾਂ ਤਾਂ ਹੈ ਨਹੀਂ ਸਨ, ਜੋ ਦੂਰੋਂ ਵਾਰ ਕਰਦੇ। ਟਿੰਡਾਂ ਵਿਚ ਬਾਰੂਦ ਪਾਕੇ ਮੱਢੇ ਤੇ ਸੁੱਟ ਲੈਂਦੇ ਅਤੇ ਫ਼ੌਜਾਂ ਵਿਚ ਜ਼ੋਰ ਦਾ ਬਾਰੂਦ ਛੱਡ ਦਿੰਦੇ। ਧਮਾਕੇ ਨਾਲ ਹੀ ਫ਼ੌਜਾਂ ਡਰ ਜਾਂਦੀਆਂ ਤੇ ਤਰਥਲੀ ਮਚ ਜਾਂਦੀ। ਮਚੀ ਭਗਦੱੜ ਵਿਚ ਸਿੰਘ ਤਲਵਾਰਾਂ ਲੈ ਕੇ ਪੈ ਜਾਂਦੇ। ਤਾਰਾ ਸਿੰਘ ਜੀ ਵੀ ਅਗੇ ਆ ਖਲੋਤੇ। ਆਪ ਜੀ ਨੂੰ ਅਗੇ ਹੁੰਦਾ ਦੇਖ ਮੋਮਨ ਖ਼ਾਨ ਦੀਆਂ ਫ਼ੌਜਾਂ ਨੇ ਵਾਰ

ਕੀਤਾ। ਆਪ ਜੀ ਨੇ ਫੁਰਤੀ ਨਾਲ ਤੱਕੀ ਖ਼ਾਨ ਦੇ ਘੋੜੇ ਦੀਆਂ ਵਾਗਾਂ ਫੜ ਲਈਆਂ। ਤਕੀ ਖ਼ਾਨ ਨੇ ਆਪਣੇ ਆਪ ਨੂੰ ਸਾਰਾ ਹੀ ਸੰਜੋਅ ਨਾਲ ਢੱਕਿਆ ਹੋਇਆ ਸੀ। ਸਿਰਫ਼ ਮੂੰਹ ਹੀ ਖ਼ਾਲੀ ਸੀ। ਤਾਰਾ ਸਿੰਘ ਜੀ ਨੇ ਖੁਲ੍ਹੇ ਮੂੰਹ ਦਾ ਤਾਨ ਕੇ ਐਸਾ ਨੇਜ਼ੇ ਦਾ ਨਿਸ਼ਾਨਾ ਬੰਨ੍ਹਿਆ ਕਿ ਨੇਜ਼ਾ ਖਾਂਦੇ ਸਾਰ ਹੀ ਲਹੂ ਦਾ ਫੁਹਾਰਾ ਛੁੱਟ ਪਿਆ। ਐਸੀ ਮਾਰ ਖਾ ਕੇ ਤਕੀ ਖ਼ਾਨ ਪਿਛੇ ਹਟਿਆ। ਅਗੋਂ ਮੋਮਨ ਖ਼ਾਨ ਘੋੜਾ ਦੁੜਾਈ ਆ ਰਹਿਆ ਸੀ। ਉਸ ਲਹੂ ਵਗਦਾ ਦੇਖ ਪੁਛਿਆ, 'ਕਿਉਂ ਤੱਕੀ ਖ਼ਾਨ ਜੀ, ਪਾਨ ਖਾਂਦੇ ਹੋ ਤਾਂ ਤਕੀ ਖ਼ਾਨ ਨੇ ਕਹਿਆ 'ਹਾਂ ਜੀ, ਤਾਰਾ ਸਿੰਘ ਵੰਡਦਾ ਪਇਆ ਹੈ, ਤੁਸੀਂ ਵੀ ਲੈ ਲਵੋ।' ਮੋਮਨ ਖ਼ਾਨ ਉਸੇ ਸਮੇਂ ਜਾਣ ਗਇਆ ਕਿ ਹੁਣ ਘੋੜਿਆਂ ਨਾਲ ਵਾੜਾ ਨਹੀਂ ਲਿਤਾੜਿਆ ਜਾ ਸਕੇਗਾ, ਹਾਥੀਆਂ ਨੂੰ ਅਗੇ ਵਧਾਉਣਾ ਚਾਹੀਦਾ ਹੈ, ਸੋ ਉਸ ਚੇਲੇ ਦਾ ਹਾਥੀ ਅਗੇ ਕੀਤਾ।

ਭਾਈ ਭੀਮ ਸਿੰਘ ਜੀ ਨੇ ਜਦੋਂ ਅਗੋਂ ਹਾਥੀ ਨੂੰ ਆਉਂਦਿਆਂ ਦੇਖਿਆ ਤਾਂ ਉਹ ਸ਼ੇਰ ਵਾਂਙ ਝਪਟੇ। ਭੀਮ ਸਿੰਘ ਵਿਚ ਚਲਦੇ ਹਾਥੀ ਨੂੰ ਖੜ੍ਹਿਆਂ ਕਰ ਲੈਣ ਦੀ ਸ਼ਕਤੀ ਤੇ ਜੁਗਤ ਸੀ। ਭੀਮ ਸਿੰਘ ਨੇ ਹਾਥੀ ਨੂੰ ਰੋਕ ਕੇ ਉਸਦੇ ਕੰਨ ਫੜ ਕੇ ਸੁੰਢ ਦੇ ਆਸਰੇ ਹਾਥੀ ਦੀ ਗਰਦਨ ਤੇ ਚੜ੍ਹ ਗਇਆ ਅਤੇ ਤਲਵਾਰ ਖਿਚਕੇ ਮਹਾਵਤ ਨੂੰ ਮਾਰੀ। ਮਹਾਵਤ ਨੇ ਅਗੋਂ ਅੰਕਸ਼ ਕੀਤਾ ਜਿਸ ਨਾਲ ਤਲਵਾਰ ਦੇ ਦੋ ਟੋਟੇ ਹੋ ਗਏ। ਟੁਟੀ ਹੋਈ ਹੀ ਤਲਵਾਰ ਨਾਲ ਭੀਮ ਸਿੰਘ ਜੀ ਨੇ ਮਹਾਵਤ ਦਾ ਸਿਰ ਉਤਾਰ ਦਿੱਤਾ। ਇਧਰੋਂ ਤਾਰਾ ਸਿੰਘ ਜੀ ਨੇ ਲਖਬੀਰ ਸਿੰਘ ਨੂੰ ਵੰਗਾਰ ਪਾਈ ਤੇ ਉਸਨੇ ਛਾਲ ਮਾਰਕੇ ਹੁੱਦੇ ਵਿਚ ਹੀ ਚੇਲੇ ਨੂੰ ਮਾਰ ਦਿੱਤਾ ਤੇ ਹਾਥੀ ਨੂੰ ਸ਼ਾਹੀ ਫੌਜਾਂ ਵਲ ਧੱਕ ਦਿੱਤਾ ਅਤੇ ਆਪੂੰ ਛਾਲ ਮਾਰਕੇ ਹੇਠਾਂ ਆ ਗਏ।

ਇਥੇ ਹੀ ਕੁਰਬਾਨ ਪਿੰਡ ਦੇ ਦੋ ਸਿੰਘ ਆਪਣੀਆਂ ਪੈਲੀਆਂ ਲਈ ਕਲਰ ਰੂੜੀ ਲੈਣ ਲਈ ਆਏ ਸਨ। ਜਦ ਉਹ ਪਿੰਡ ਨੇੜੇ ਪੁੱਜੇ ਤਾਂ ਸਿੰਘਾਂ ਨੂੰ ਸ਼ਹੀਦ ਹੁੰਦਾ ਦੇਖ ਇਕ ਭਰਾ ਨੇ ਦੂਜੇ ਨੂੰ ਕਹਿਆ ਕਿ 'ਲੈ ਵੀਰਾ ਗੱਡਾ ਸੰਭਾਲ ਮੈਂ ਤਾਂ ਚਲਕੇ ਭਰਾਵਾਂ ਨਾਲ ਸ਼ਹੀਦ ਹੁੰਦਾ ਹਾਂ।' ਵੀਰ ਨੇ ਕਹਿਆ, 'ਮੈਂ ਕੀ ਕਰਨਾ ਹੈ, ਪਿਛੋਂ ਜ਼ਿੰਦਾ ਰਹਿਕੇ ਮੈਂ ਵੀ ਸ਼ਹੀਦ ਹੁੰਦਾ ਹਾਂ। ਦੋਵਾਂ ਭਰਾਵਾਂ ਨੇ ਤਲਵਾਰਾਂ ਧੂਹ ਲਈਆਂ ਤੇ ਪਿਛੇ ਪਾਸਿਉਂ ਤੁਰਕਾਂ ਦੀ ਫੌਜ ਨੂੰ ਚੀਰਦੇ ਤੇ ਮਾਰਦੇ ਸਿੰਘਾਂ ਨਾਲ ਆ ਰਲੇ ਅਤੇ ਬੀਰਤਾ ਦੇ ਨਵੇਂ ਪੂਰਨੇ ਪਾ ਦਿੱਤੇ।

ਮੋਮਨ ਖ਼ਾਨ ਨੇ ਡਿੱਠਾ ਕਿ ਤੱਕੀ ਖ਼ਾਨ ਤਾਂ ਪਿਛੇਂ ਹੀ ਹਟ ਗਇਆ ਹੈ, ਤਾਂ ਉਸ ਦਇਆ ਰਾਮ, ਮਨਸਾ ਰਾਮ ਤੇ ਹੋਰ ਸਾਰੇ ਦਸਤਿਆਂ ਨੂੰ ਇਕੋ ਵਾਰ ਹੀ ਸਿੱਖਾਂ ਤੇ ਟੁੱਟ ਪੈਣ ਲਈ ਹੁਕਮ ਦਿੱਤਾ। ਗਿਣਤੀ ਦੇ ੨੧ ਸਿੰਘ ਕਿਥੋਂ ਤਕ ਟਾਕਰਾ ਕਰ ਸਕਦੇ ਸਨ, ਸੋ ਦਿਨ ਡੁਬਦੇ ਤਕ ਸਭ ਸ਼ਹੀਦੀਆਂ ਪ੍ਰਾਪਤ ਕਰ ਗਏ। ਸਭ ਸਿੰਘਾਂ ਦੇ ਸੀਸ ਕੱਟ ਕੇ ਆਪਣੇ ਵੱਲੋਂ ਜਿੱਤ ਦੇ ਡੰਕੇ ਵਜਾਂਦੀਆਂ ਬਚੀਆਂ ਖੁਚੀਆਂ ਫੌਜਾਂ ਲਾਹੌਰ ਪੁਜੀਆਂ। ਪਰ ਸਿੰਘਾਂ ਨੇ ਇਹ ਸਾਬਤ ਕਰ ਦਿੱਤਾ ਕਿ ਮਰਦਾਨਗੀ ਕਿਸ ਨੂੰ ਕਹਿੰਦੇ ਹਨ ਕਿ ਡੱਟਣਾ ਕੈਸਾ ਹੁੰਦਾ ਹੈ।

**ਸਿੰਘਾਂ ਦਾ ਖਜ਼ਾਨਾ ਲੁੱਟਣਾ**—ਭਾਈ ਤਾਰਾ ਸਿੰਘ ਦੀ ਸ਼ਹੀਦੀ ਸੁਣਕੇ ਸਾਰੇ ਮਾਝੇ ਵਿਚ ਜੋਸ਼ ਦਾ ਇਕ ਤੂਫਾਨ ਉਠ ਖਲੋਤਾ।

ਪੰਥ ਨੇ ਗੁਰਮਤਾ ਕੀਤਾ ਕਿ ਚੁੱਪ ਕੱਟੀ ਕਰਣੀ ਠੀਕ ਨਹੀਂ ਇਸ ਲਈ :

(੧) ਸ਼ਾਹੀ ਹਕੂਮਤ ਦੇ ਖ਼ਜ਼ਾਨਿਆਂ ਤੇ ਹੱਥ ਸਾਫ ਕੀਤੇ ਜਾਣ।
(੨) ਘੋੜੇ ਤੇ ਹਥਿਆਰ ਪ੍ਰਾਪਤ ਕਰਨ ਲਈ ਖ਼ਾਸ ਉਦਮ ਕੀਤਾ ਜਾਏ।
(੩) ਹਕੂਮਤ ਦੇ ਸਹਾਇਕਾਂ ਤੇ ਖੁਸ਼ਾਮਦੀਆਂ ਨੂੰ ਖਾਸ ਦੰਡ ਦਿੱਤੇ ਜਾਣ।

ਕਾਹਨੂੰਵਾਨ ਦੇ ਛੰਬਾਂ ਤੇ ਲੱਖੀ ਜੰਗਲ ਵਿਚੋਂ ਸਿੰਘਾਂ ਬਾਹਰ ਨਿਕਲਣ ਦਾ ਨਿਰਣਾ ਕਰ ਲਇਆ। ਇਕ ਤਾਂ ਉਹ ਚਾਹੁੰਦੇ ਸਨ ਕਿ ਇਹ ਪ੍ਰਗਟ ਕੀਤਾ ਜਾਏ ਕਿ ਭਾਈ ਤਾਰਾ ਸਿੰਘ ਜੀ ਦੀ ਸ਼ਹਾਦਤ ਬਾਹਦ ਉਨ੍ਹਾਂ ਦੇ ਹੌਸਲ ਵਧੇ ਹਨ ਤੇ ਦੂਜੇ ਲਾਹੌਰੋਂ ਸਰਕਾਰ ਨੂੰ ਆਪਣੀ ਹੋਂਦ ਦਾ ਅਹਿਸਾਸ ਕਰਾਇਆ ਜਾਏ। ਸਿੱਖਾਂ ਨੂੰ ਖ਼ਬਰ ਪੁੱਜੀ ਕਿ ਚਵਿੰਡਾ ਥਾਣੇ ਵਲੋਂ ਖਜ਼ਾਨਾ ਆ ਰਹਿਆ ਹੈ, ਸੋ ਉਨ੍ਹਾਂ ਦੇ ਜੱਥੇ ਨੇ ਰਾਹ ਵਿਚ ਹੀ ਲੁੱਟ ਲਇਆ। ਉਥੇ ਹੀ ਇਹ ਖ਼ਬਰ ਵੀ ਮਿਲੀ ਕਿ ਕਸੂਰ ਤੇ ਚੂਨੀਆਂ ਦਾ ਖ਼ਜ਼ਾਨਾ ਲਾਹੌਰ ਤੋਂ ਆ ਰਹਿਆ ਹੈ,ਸਿੰਘਾਂ ਨੇ ਕਾਹਨਾਂ ਕਾਛਾ ਦੇ ਕਰੀਬ ਲੁੱਟਕੇ ਆਪਣੇ ਖ਼ਜ਼ਾਨੇ ਭਰੇ। ਜੱਥੇਦਾਰ ਦਰਬਾਰਾ ਸਿੰਘਾਂ ਜੀ ਦੀ ਅਗਵਾਈ ਹੇਠਾਂ ਮੁਲਤਾਨ ਤੋਂ ਦਿੱਲੀ ਵੱਲ ਜਾਂਦੇ ਸ਼ਾਹੀ ਖ਼ਜ਼ਾਨੇ ਨੂੰ ਕਬਜ਼ੇ ਵਿਚ ਕੀਤਾ। ਤਕਰੀਬਨ ੪ ਲੱਖ ਰੁਪਿਆ ਸਿੰਘਾਂ ਦੇ ਹੱਥ ਆਇਆ।[1] ਕਈ ਪਾਸੇ ਮਲਾਂ ਮਾਰੀਆਂ। ਇਨ੍ਹਾਂ ਹੱਲਿਆਂ ਵਿਚ ਸਿੱਖ ਇਤਨੀ ਇਹਤਿਆਤ ਵਰਤਦੇ ਸਨ ਕਿ ਕਿਸੇ ਬੇਦੋਸ਼ੇ ਦਾ ਨੁਕਸਾਨ ਨ ਹੋਵੇ। ਸ਼ੇਰ ਪ੍ਰਤਾਪ ਚੰਦ ਦਾ ਲੁਟਿਆ ਮਾਲ ਉਸ ਦੇ ਘਰ ਪਹੁੰਚਾ ਆਉਣਾ ਇਸੇ ਪਾਸੇ ਦੀ ਇਕ ਉਦਾਹਰਣ ਹੈ। ੧੭੨੭ ਈ: ਵਿਚ ਕੰਧਾਰ ਤੋਂ ਮੁਰਤਜ਼ਾ ਖ਼ਾਨ ਦਿੱਲੀ ਦੇ ਪਾਤਸ਼ਾਹ ਲਈ ਘੋੜੇ ਲੈ ਜਾ ਰਹਿਆ ਸੀ ਤਾਂ ਸਿੰਘਾਂ ਨੇ ਘੋੜੇ ਜੰਡਿਆਲਾ ਪਾਸ ਹੀ ਖੋਹ ਲਏ। ਜ਼ਕਰੀਆ ਖ਼ਾਨ ਵੀ ਅਵੇਸਲਾ ਨਹੀਂ ਸੀ ਰਹਿ ਸਕਦਾ, ਉਸ ਦੇ ੨੦,੦੦੦ ਦੇ ਕਰੀਬ ਸਿਪਾਹੀਆਂ ਨੇ ਸਿੰਘਾਂ ਦੇ ਟਿਕਾਣੇ ਉਜਾੜਨ ਤੇ ਉਨ੍ਹਾਂ ਦੇ ਕੰਮਾਂ ਤੇ ਰੋਕ ਪਾਉਣ ਲਈ ਨਿਯਤ ਕਰ ਦਿੱਤੇ। ਪਰ ਸਿੰਘ ਫੌਜਾਂ ਨਾਲ ਟਕਰਾਂ ਲੈਂਦੇ ਤੇ ਲਾਹੌਰ ਸਰਕਾਰ ਨੂੰ ਆਪਣੀ ਹੋਂਦ ਜਤਾਈ ਜਾਂਦੇ ਸਨ। ਬੇਗਮ ਪੁਰਾ ਲਾਹੌਰ ਤਕ ਉਹ ਮਾਰਾਂ ਕਰਦੇ। ਜਿਤਨੀ ਵਾਰੀ ਉਹ ਬੇਗਮ ਪੁਰਾ ਤਕ ਆਏ, ਉਸਨੇ ਜ਼ਕਰੀਆ ਖ਼ਾਨ ਨੂੰ ਹੈਰਾਨ ਹੀ ਕਰੀ ਰਖਿਆ। ਫਿਰ ਸਿੱਖ ਫੁਰਤੀ ਨਾਲ ਉਥੇ ਪੁੱਜ ਜਾਂਦੇ ਸਨ, ਜਿਥੇ ਸ਼ਾਹੀ ਫੌਜੀਆਂ ਦਾ ਪੁੱਜਣਾ ਬਹੁਤ ਹੱਦ ਤਕ ਅਸੰਭਵ ਹੀ ਸੀ। ਕਈ ਸਾਲਾਂ ਤੋਂ ਦਿੱਲੀ ਮਾਮਲਾ ਨਹੀਂ ਜਾ ਸਕਿਆ। ਕੁਝ ਲੁੱਟ ਲਇਆ ਜਾਂਦਾ ਤੇ ਕੁਝ ਪ੍ਰਬੰਧ ਤੇ ਹੀ ਖ਼ਰਚ ਹੋ ਜਾਂਦਾ। ਸਿੰਘਾਂ ਦਾ ਹੱਥ ਉਤਾਂਹ ਹੀ ਹੋ ਰਹਿਆ ਸੀ। ਭਾਈ ਰਤਨ ਸਿੰਘ ਜੀ ਭੰਗੂ ਦੇ ਅਨੁਸਾਰ ਵਿਰੋਧੀਆਂ ਦਾ ਤੁਰਨਾ ਫਿਰਨਾ ਵੀ ਸਿੰਘਾਂ ਬੰਦ ਹੀ ਕਰ ਦਿੱਤਾ ਸੀ :

ਰਾਤ ਦਿਵਸ ਸਿੰਘ ਤੁਰਨ ਸਤਾਹਿ
ਚਲਨ ਨ ਦੇਵੈ ਉਨ ਕੋ ਰਾਹਿ।

ਜੇ ਕੋਸ਼ਿਸ਼ ਕਰਕੇ ਸ਼ਾਹੀ ਫੌਜਾਂ ਸਿੱਖਾਂ ਦੇ ਟਿਕਾਣਿਆਂ ਤਕ ਪੁੱਜ ਹੀ ਜਾਂਦੀਆਂ ਤਾਂ ਉਹ ਝਾੜਾਂ ਵਿਚ ਉਤਰਨ ਤੋਂ ਕਤਰਾਂਦੀਆਂ ਪਰ ਸਿੰਘ ਝਾੜਾਂ ਵਿਚ ਖੜੇ ਖੜੇ ਹੀ ਸਾਰੀ ਰਾਤ ਗੁਜ਼ਾਰ ਦਿੰਦੇ ਸਨ।[2] ਸੋ ਲਾਹੌਰ ਸਰਕਾਰ ਨੇ ਇਕ ਤਗੜਾ ਹੱਲਾ ਕਰਨ ਦੀ ਵਿਉਂਤ

---

1. ਉਸ ਸਮੇਂ ਖਜ਼ਾਨਾ ਸ਼ਾਹੀ, ਮੁਲਤਾਨ ਦਿੱਲੀ ਜੋ ਜਾਹੀ, ਤਾਕੇ ਸੰਗ ਫੌਜ ਰਖਵਾਰੀ। ਬੀ ਸੋ ਦੌੜ ਗਈ ਕਿਤਸਾਰੀ। ਗਡੇ ਭਰੇ ਰੁਪਯਨ ਕੇਰੇ। ਚਾਰ ਲੱਖ ਕੇ ਬੇ ਸੋ ਨੇਰੇ।

੨. ਸਿੰਘਨ ਪੈ ਗੜ ਨਹਿ ਹੁਤੇ, ਜਿਤ ਕੀ ਓਟ ਲੜਹਿ,
ਉਠ ਨਠ ਰੋਹੀ ਮਧ ਛਿਪਹਿ, ਕੈ ਪੂਰਨ ਖੱਡਨ ਮਾਹਿ, (ਪੰਥ ਪਕਾਸ਼)

ਬਣਾਈ ਪਰ ਸਿੱਖਾਂ ਸਭ ਨਿਸਫਲ ਬਣਾ ਦਿੱਤਾ ।

**ਭੀਲਵਾਲ ਦੀ ਲੜਾਈ**—ਉਨ੍ਹਾਂ ਦਿਨਾਂ ਵਿੱਚ ਹੀ ਚਾਰੇ ਪਾਸੇ ਫ਼ੌਜਾਂ ਸਿੱਖਾਂ ਨੂੰ ਘੇਰਨ ਲਈ ਭੇਜੀਆਂ ਗਈਆਂ । ਫ਼ੌਜਾਂ ਸਿੰਘਾਂ ਦੇ ਟਿਕਾਣਿਆਂ ਤਕ ਪੁੱਜ ਗਈਆਂ । ਪਰ ਬਾਰਸ਼ ਬਹੁਤ ਜ਼ੋਰ ਦੀ ਹੋਣ ਲੱਗ ਪਈ । ਸਿੰਘ ਰਾਵੀ ਦੇ ਕੰਢੇ ਹਵੇਲੀ ਵਿੱਚ ਸਨ । ਉਥੋਂ ਕਰਤਾਰਪੁਰ ਪਿੰਡ ਜਾ ਲੁਕੇ । ਅੰਦਰ ਖਾਣ ਪੀਣ ਦਾ ਸਮਾਨ ਖਤਮ ਹੋ ਗਿਆ । ਸਿੱਖਾਂ ਨਿਕਲਣਾ ਚਾਹਿਆ, ਪਰ ਸਾਹਮਣੇ ਤੋਪਾਂ ਵਰ੍ਹ ਰਹੀਆਂ ਸਨ । ਦੇਵਨੇਤ ਇਤਨੀ ਤੇਜ਼ ਬਾਰਸ਼ ਹੋਈ ਕਿ ਸਭ ਤੋਪਾਂ ਨਾਕਾਰਾ ਹੋ ਗਈਆਂ । ਸਿੱਖ ਦੁਸ਼ਮਨਾਂ ਉਤੇ ਟੁੱਟ ਪਏ । ਦੁਸ਼ਮਨ ਦਾ ਨੁਕਸਾਨ ਕਰ ਕੇ ਸਿੰਘ ਨਿਕਲ ਗਏ । ਮੁਗ਼ਲ ਫ਼ੌਜਾਂ ਖ਼ੁਸ਼ ਸਨ ਕਿ ਸਿੱਖਾਂ ਨੂੰ ਮਾਰ ਮੁਕਾਇਆ ਤੇ ਲਾਹੌਰ ਮੁੜਨ ਦੀਆਂ ਤਿਆਰੀਆਂ ਕਰਨ ਲਗੇ । ਰਸਤੇ ਵਿਚ ਭੀਲਵਾਲ ਡੇਰਾ ਕੀਤਾ । ਪਠਾਨ ਇਕ ਪਾਸੇ ਹੋ ਕੇ ਰੰਗ ਰਲੀਆਂ ਮਨਾਉਣ ਲਗੇ ਕੁਝ ਬੈਠੇ ਰਹੇ । ਸਿੰਘ ਅਚਾਨਕ ਇੱਲ ਵਾਂਗ ਝਪਟ ਕੇ ਪੈ ਗਏ । ਮੁੱਗ਼ਲਾਂ ਦੇ ਤਿਆਰ ਘੋੜੇ ਕੰਮ ਆਏ । ਸਿੰਘ ਨੇ ਕਾਫ਼ੀ ਸਾਮਾਨ ਲੁਟਿਆ ਅਤੇ ਕਈਆਂ ਨੂੰ ਮਾਰ ਮੁਕਾਇਆ । ਕਈ ਡਰ ਕੇ ਨਸ ਗਏ । ਮੁਰਤਜ਼ਾ ਖ਼ਾਨ, ਰਾਜਾ ਟੋਡਰ ਮਲ ਦਾ ਪੋਤਰਾ, ਕਈ ਪੀਰ, ਫਕੀਰ, ਹਾਜੀ ਬਾਬਰ ਬੇਗ ਤੇ ਕਈ ਹੋਰ ਥਾਂ ਮਾਰੇ ਗਏ । ਭੀਲਵਾਲ ਦੀ ਲੜਾਈ ਫੈਸਲਾ-ਕੁਨ ਸੀ, ਜਿਸ ਨੇ ਜ਼ਕਰੀਆ ਖ਼ਾਨ ਨੂੰ ਕੁਝ ਹੋਰ ਸੋਚਣ ਉਤੇ ਮਜਬੂਰ ਕਰ ਦਿੱਤਾ ।

**ਜਗੀਰ ਭੇਜਣੀ**—ਜ਼ਕਰੀਆ ਖ਼ਾਨ ਨੇ ਸੋਚਿਆ ਕਿ ਸਮਾਂ ਆ ਗਿਆ ਹੈ ਕਿ ਸਿੱਖਾਂ ਨੂੰ ਚੁਪ ਕਰਾਉਣ ਲਈ ਕੋਈ ਹੋਰ ਹਥਿਆਰ ਵਰਤਿਆ ਜਾਏ । ਖਜ਼ਾਨੇ ਦਾ ਖ਼ਾਲੀ ਹੋਣਾ, ਫ਼ੌਜਾਂ ਦਾ ਮਾਰਿਆ ਜਾਣਾ ਅਤੇ ਸਭ ਤੋਂ ਵਧ ਸਿੰਘਾਂ ਦਾ ਨਿਤ ਚੜ੍ਹਦੀ ਕਲਾਂ ਵਿਚ ਹੋਣਾ ਹੈਰਾਨ ਕਰਨ ਵਾਲਾ ਸੀ । ਜ਼ਕਰੀਆ ਖ਼ਾਨ ਨੇ ਦਿੱਲੀ ਲਿਖ ਭੇਜਿਆ ਕਿ ਸਿੱਖਾਂ ਨੂੰ ਪਿਆਰ ਨਾਲ ਵਸ ਕਰਨ ਦੀ ਲੋੜ ਹੈ । ਹੁਣ ਟੁਕ ਪਾਉਣ ਦੀ ਲੋੜ ਹੈ, ਇਸ ਤਰ੍ਹਾਂ ਸ਼ਾਇਦ ਇਹ ਕਾਬੂ ਆ ਜਾਣ । ਇਸ ਤਰ੍ਹਾਂ ਛਲ ਕਰ ਕੇ ਵਸ ਕਰ ਲੈਣਾ ਚਾਹੀਦਾ ਹੈ ਫਿਰ ਜਦ ਸਮਾਂ ਆਵੇ ਝਪਟ ਕੇ ਪਕੜ ਲੈਣਾ ਚਾਹੀਦਾ ਹੈ[1] । ਸੋ ਜ਼ਕਰੀਆ ਖ਼ਾਨ ਨੇ ੧੭੩੩ ਈ: ਦੇ ਅਰੰਭ ਵਿਚ ਹੀ ਜਗੀਰ ਭੇਜਣ ਦਾ ਫ਼ੈਸਲਾ ਕੀਤਾ । ਸਰਦਾਰ ਸੁਬੇਗ ਸਿੰਘ ਜੀ, ਜੋ ਸਰਕਾਰੀ ਠੇਕੇਦਾਰ ਸਨ ਤੇ ਚੰਗੀ ਪਹੁੰਚ ਰਖਦੇ ਸਨ, ਜਗੀਰ ਲੈ ਕੇ ਸ੍ਰੀ ਅਕਾਲ ਤਖ਼ਤ ਜੁੜੇ ਖ਼ਾਲਸਾ ਜੀ ਕੋਲ ਪੁਜੇ । ਸਰਦਾਰ ਸੁਬੇਗ ਸਿੰਘ ਜੀ ਨੂੰ ਉਸ ਵਕਤ ਤਕ ਸੰਗਤ ਵਿਚ ਬੈਠਣ ਦੀ ਆਗਿਆ ਨਾ ਦਿੱਤੀ ਜਦ ਤਕ ਉਨ੍ਹਾਂ 'ਹੇ ਖ਼ਾਲਸੇ ਸਭ ਬਖ਼ਸ਼ਨ ਜੋਗ, ਹਮ ਤਨਖ਼ਾਹੀ ਘਰ ਬਾਰੀ ਲੋਕ' ਆਖ ਕੇ ਤਨਖ਼ਾਹ ਨਾ ਲਵਾ ਲਈ । ਭਾਈ ਸੁਬੇਗ ਸਿੰਘ ਨੇ ਆਉਣ ਦਾ ਮਕਸਦ ਦਸਿਆ ਤੇ ਨਵਾਬੀ ਪੇਸ਼ ਕੀਤੀ । 'ਖ਼ਤਾਬ' ਦੇ ਨਾਲ ਨਾਲ ਇਕ ਲੱਖ ਰੁਪੈ ਦੀ ਦੀਪਾਲਪੁਰ, ਕੰਘਨਵਾਲ ਅਤੇ ਝਬਾਲ ਦੇ ਪਰਗਨਿਆਂ ਦੀ ਜਾਗੀਰ ਵੀ ਦਿੱਤੀ । ਇਕ ਆਵਾਜ਼ ਨਾਲ ਹੀ ਉਨ੍ਹਾਂ ਨਾਂਹ ਕਰ

1. ਗੁੜ ਦਿਤੇ ਦੁਸ਼ਮਨ ਮਰੈ ਕਿਮ ਮੁਹਰੇ ਖ਼ਰੀਦੀਏ ਧਾਏ ।
ਕਹੈ ਸਸਟੇ ਸਲ ਇਸੈ ਟੂਕ ਪਾਏ ਕੁੱਤਾ ਨ ਕਟਾਇ ॥
ਕਹੌਂ ਤੋਂ ਉਸ ਸੋਂ ਛਲ ਕੋਊ ਕੀਜੈ ।
ਫਿਰ ਮਾਰ ਲਈਗ ਜਬ ਆਵਨ ਪਤੀਜੈ ।

ਦਿੱਤੀ, ਪਰ ਫਿਰ ਸਾਰਿਆਂ ਨਵਾਬੀ ਸਰਦਾਰ ਦਰਬਾਰਾ ਸਿੰਘ ਜੀ[1] ਨੂੰ ਆਗੂ ਸਮਝ ਕੇ ਪੇਸ਼ ਕਰ ਦਿੱਤੀ। ਸਰਦਾਰ ਦਰਬਾਰਾ ਸਿੰਘ ਨੇ ਨਵਾਬੀ ਲੈਣ ਤੋਂ ਇਨਕਾਰ ਕਰ ਦਿੱਤਾ ਅਤੇ ਕਹਿਆ "ਕਿ ਨਵਾਬੀ ਕੀ ਹੈ, ਗੁਰੂ ਤਾਂ ਸ਼ਹਿਨਸ਼ਾਹੀ ਦੇ ਗਿਆ ਹੈ। ਗੁਰੂ ਦੇ ਸ਼ਬਦ ਪੂਰੇ ਹੋਣੇ ਹਨ। ਖ਼ਾਲਸਾ ਇਹ ਨੀਵੀਂ ਪੋਜ਼ੀਸ਼ਨ ਲੈਣ ਲਈ ਤਿਆਰ ਨਹੀਂ।"[2] ਫਿਰ ਨਵਾਬੀ ਬਾਕੀ ਸਭ ਉਘੇ ਆਗੂਆਂ ਭਾਈ ਬੁੱਢਾ ਸਿੰਘ, ਸਰਦਾਰ ਕਪੂਰ ਸਿੰਘ, ਜੱਸਾ ਸਿੰਘ, ਬਰਾਜ ਸਿੰਘ, ਕਰਮ ਸਿੰਘ, ਭੋਗਾ ਸਿੰਘ ਤੇ ਗਰਜਾ ਸਿੰਘ ਅਗੇ ਪੇਸ਼ ਕੀਤੀ ਗਈ, ਪਰ ਸਭ ਨੇ "ਹਮਕੋ ਲੋੜ ਨਿਵਾਬੀ ਨਹੀ" ਆਖ ਕੇ ਠੁਕਰਾ ਦਿੱਤੀ। ਇਤਨੇ ਨੂੰ ਅਕਾਲ ਤਖ਼ਤ ਤੋਂ ਬਾਣੀ ਪੜ੍ਹਨ ਦੀ ਉਚੀ ਆਵਾਜ਼ ਆਈ "ਟਹਲ ਮਹਲ ਤਾਕੋ ਮਿਲੈ ਜਾਕੋ ਸਾਧ ਕ੍ਰਿਪਾਲ"। ਸਿੱਖ ਸੰਗਤਾਂ ਨੇ ਇਸ ਆਵਾਜ਼ ਨੂੰ ਅਕਾਲ ਪੁਰਖ ਦਾ ਫ਼ੈਸਲਾ ਸਮਝ ਕੇ 'ਨਵਾਬੀ' ਉਸ ਸਮੇਂ ਪੱਖਾ ਝਲਦੇ 'ਕਪੂਰ ਸਿੰਘ ਫੈਜ਼ਲਪੁਰੀਏ' ਨੂੰ ਦੇਣ ਦਾ ਗੁਰਮਤਾ ਪੇਸ਼ ਕੀਤਾ। ਸਰਬ ਸੰਮਤੀ ਨਾਲ ਨਵਾਬੀ ਦਿੱਤੀ ਗਈ ਪਰ ਉਨ੍ਹਾ ਵੀ ਸ਼ਰਤਾਂ ਰਖੀਆਂ[3] ਪਰ ਸਭ ਤੋਂ ਵੱਡੀ

---

1. ਖੁਸ਼ਕਿਸਮਤੀ ਨੂੰ ਬਿਖੜੇ ਸਮੇਂ ਨੇ ਆਗੂ ਪੈਦਾ ਕਰ ਦਿੱਤੇ। ਜਿਨ੍ਹਾਂ ਵਿਚੋਂ ਸਭ ਤੋਂ ਉੱਚੇ ਸਰਦਾਰ ਦਰਬਾਰਾ ਸਿੰਘ ਜੋ ਸਨ।

   ਹੋਰ ਭਾਈ ਬੁਢਾ ਸਿੰਘ, ਭਾਈ ਸ਼ਾਮ ਸਿੰਘ ਤੇ 'ਨਵਾਬ' ਕਪੂਰ ਸਿੰਘ ਫੈਜ਼ਲਪੁਰੀਏ ਆਗੂ ਸਨ।

2. ਓਨੇ (ਸੱਖਾਂ ਨੂੰ) ਦਰਬਾਰੇ ਸਿੰਘ ਆਗਯੋ ਕਹੀ।
   ਅਸੀਂ ਨਿਵਾਬੀ ਕਦ ਚਹੈ ਲਈ।
   ਹਮਕੋ ਸਤਿਗੁਰ ਬਰਨ ਪਤਿਸ਼ਾਹੀ ਹਈ।
   ਹਮਨੇ ਜਾਪਤ ਵਿਗ ਸੋਊ ਆਈ।
   ਹਮਾਰਾ ਖਤ ਪਤਿਸ਼ਾਹੀ ਦਾਵਾ।
   ਜਾ ਇਤ ਕੋ ਜਾ ਅਗਲੋ ਪਾਵਾ।
   ਜੋ ਸਤਿਗੁਰ ਸਿੱਖਨ ਕਹੀ ਬਾਤ।
   ਹੋਗ ਸਾਈ ਨਹ ਖਾਲੀ ਜਾਤ।
   ਧ੍ਰ ਵਿਸਰਤ ਔ ਧਵਲ ਡੁਲਾਇ।
   ਸਤਿਗੁਰ ਬਦਨ ਨ ਖਾਲੀ ਜਾਇ।
   ਪਤਿਸ਼ਾਹੀ ਛੱਡ ਕਿਮ ਲਵੈ ਨਿਵਾਬੀ।
   ਪਰਾਧੀਨ ਜਿਹ ਮਾਹਿ ਖਰਾਬੀ।

3. ਸ਼ਰਤਾਂ ਸਨ:
   (1) ਗੁਰਦੁਆਰਿਆਂ ਵਿਚ ਵਿਸ਼ੇਸ਼ ਕਰ ਨਨਕਾਣਾ ਸਾਹਿਬ ਇਕੱਠ ਕਰਨ ਦੀ ਖੁਲ੍ਹ ਹੋਵੇ।
   (2) ਪੰਜਾਂ ਸਿੰਘਾਂ ਦੇ ਚਰਨਾਂ ਨੂੰ ਛੁਹਾ ਕੇ ਭੇਟ ਕੀਤੀ ਜਾਏ।
   (3) ਪੱਖੇ ਦੀ ਸੇਵਾ ਤੇ ਘੋੜਿਆਂ ਦੀ ਸੇਵਾ ਨਾ ਖੋਹੀ ਜਾਏ।
   (4) ਜਾਗੀਰ ਦੀ ਸਾਰੀ ਰਕਮ ਗੋਲਕ ਵਿਚ ਪਾਈ ਜਾਏ ਤੇ ਉਸ ਗੋਲਕ ਦਾ ਹਿਸਾਬ ਰਖਿਆ ਜਾਏ।

ਸ਼ਰਤ ਸੀ ਕਿ ਇਹ ਨਵਾਬੀ ਪੰਜ ਪਿਆਰਿਆਂ ਦੇ ਚਰਨਾਂ ਨਾਲ ਛੁਹਾ ਕੇ ਦਿੱਤੀ ਜਾਏ ਤਾਂ ਕਿ ਕਦੀ ਇਹ ਖ਼ਿਆਲ ਨਾ ਆ ਜਾਏ ਕਿ ਮੈਂ ਆਪਣੇ ਗੁਣਾਂ ਨਾਲ 'ਨਵਾਬ' ਬਣਿਆ ਹਾਂ। ਇਹ ਨਵਾਬੀ ਪੰਥ ਦੀ ਹੈ :

ਪੰਜ ਭੁਜੰਗੀਅਨ ਚਰਨੀ ਛੁਹਾਇ।
ਧਰੋ ਸੀਸ ਮੈਹ ਪਵਿਤਰ ਕਰਾਹਿ।

**ਨਵਾਬ ਕਪੂਰ ਸਿੰਘ**—ਸਿੱਖ ਪੰਥ ਵਿਚ ਨਵਾਬ ਕਪੂਰ ਸਿੰਘ ਇਕ ਸਤਿਕਾਰੀ ਹੋਈ ਹਸਤੀ ਸੀ। ਪੰਥ ਪ੍ਰਕਾਸ਼ ਦੇ ਲਿਖਾਰੀ ਨੇ ਹਾਮੀ ਭਰੀ ਹੈ ਕਿ ਸਿੰਘ ਬਹੁਤ ਹੀ ਆਦਰ ਕਰਦੇ ਸਨ।[1] ਡਾਕਟਰ ਸਿਨਹਾ ਇਸ ਨੂੰ ਇਕ 'ਅਦੁਤੀ ਸ਼ਖ਼ਸੀਅਤ' ਲਿਖਦਾ ਹੈ। ਲੇਪਲ ਗ੍ਰਿਫ਼ਨ ਨੇ ਲਿਖਿਆ ਹੈ ਕਿ ਉਹ ਇਕ ਐਸਾ ਮਹਾਨ ਪੁਰਸ਼ ਸੀ ਜਿਸ ਨੇ ਪੰਥ ਨੂੰ ਖੇਰੂੰ ਖੇਰੂੰ ਹੋਣ ਤੋਂ ਬਚਾਇਆ[2]। ਕਨਈਆ ਲਾਲ ਦਾ ਕਹਿਣਾ ਹੈ ਕਿ ਸਿੱਖ ਨਵਾਬ ਕਪੂਰ ਸਿੰਘ ਨੂੰ ਆਗੂ ਮੰਨਣ ਵਿਚ ਖ਼ੁਸ਼ੀ ਪ੍ਰਤੀਤ ਕਰਦੇ ਸਨ। ਉਸ ਹਥੋਂ ਅੰਮ੍ਰਿਤ ਛਕਣਾ ਫ਼ਖ਼ਰ ਸਮਝਦੇ ਸਨ। ਉਨ੍ਹਾਂ ਬਿਨਾ ਵਿਤਕਰੇ ਹਜ਼ਾਰਾਂ ਸਿੰਘਾਂ ਨੂੰ ਅੰਮ੍ਰਿਤ ਛਕਾਇਆ। ਮੌਲਵੀ ਸ਼ਾਹ ਨੇ ਨਵਾਬ ਕਪੂਰ ਸਿੰਘ ਨੂੰ ਬੜਾ ਪ੍ਰਤਾਪੀ, ਸੁੰਦਰ ਤੇ ਨਿਹਾਇਤ ਦਾਨੀ ਆਗੂ ਲਿਖਿਆ ਹੈ। ਉਸ ਦੇ ਲੰਗਰ ਵਿਚ ਹਰ ਵਕਤ ਭੁਖਿਆਂ ਨੂੰ ਪਰਸ਼ਾਦ ਤੇ ਨੰਗਿਆਂ ਨੂੰ ਪਹਿਨਣ ਲਈ ਵਸਤ੍ਰ ਮਿਲਦੇ ਸਨ। ਜੋ ਵੀ ਇਕ ਵਾਰੀ ਉਨ੍ਹਾਂ ਨੂੰ ਮਿਲਦਾ ਉਸ ਦਾ ਦਿਲ ਉਨ੍ਹਾਂ ਤੋਂ ਵਿਛੜਣ ਤੇ ਨਾ ਕਰਦਾ।

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਧੰਨ ਤੇ ਦੌਲਤ ਕਰਕੇ ਕਈ ਮਿਸਲਾਂ ਨਵਾਬ ਕਪੂਰ ਸਿੰਘ ਦੀ ਮਿਸਲ ਨਾਲੋਂ ਵਡੀਆਂ ਸਨ ਪਰ ਉਨ੍ਹਾਂ ਦੀ ਬਜ਼ੁਰਗੀ ਤੇ ਪਾਵਨ ਆਚਰਨ ਹੋਣ ਦੇ ਕਾਰਨ ਸਾਰੇ ਹੀ ਉਨ੍ਹਾਂ ਨੂੰ ਆਗੂ ਸਮਝਦੇ ਸਨ ਅਤੇ ਸਾਰੀਆਂ ਮਿਸਲਾਂ ਉਨ੍ਹਾਂ ਦਾ ਹਰ ਤਰ੍ਹਾਂ ਨਾਲ ਅਦਬ ਤੇ ਸਤਿਕਾਰ ਕਰਦੀਆਂ ਰਹਿੰਦੀਆਂ ਸਨ। ਫ਼ਤਹ ਨੇ ਸਦਾ ਹੀ ਉਸ ਦੇ ਪੈਰ ਚੁੰਮੇ।

ਇਸ 'ਅਦੁੱਤੀ ਮਨੁੱਖ' ਦਾ ਜਨਮ ੧੬੯੭ ਨੂੰ ਪਿੰਡ ਕਾਲੋਕੇ ਪਰਗਨਾ ਸ਼ੇਖ਼ੂਪੁਰੇ ਵਿਖੇ ਚੋਧਰੀ ਦਲੀਪ ਸਿੰਘ ਵਿਰਕ ਦੇ ਘਰ ਹੋਇਆ। ਘਰ ਵਿਚ ਸਿੱਖੀ ਦਾ ਵਾਤਾਵਰਨ ਹੋਣ ਕਾਰਨ ਮਨ ਉਤੇ ਡੂੰਘੇ ਪ੍ਰਭਾਵ ਪੈ ਰਹੇ ਸਨ। ਬਚਪਣ ਤੋਂ ਹੀ ਆਪ ਜੀ ਦੀਆਂ ਰੁਚੀਆਂ ਜੰਗੀ ਸਨ। ਆਪਣੇ ਸਾਥੀਆਂ ਨਾਲ ਢਾਣੀਆਂ ਬਣਾ ਕੇ ਲੜਦੇ। ਕੱਦ ਬਹੁਤ ਉੱਚਾ ਸੀ। ਹਜ਼ਾਰਾਂ ਵਿਚ ਵੀ ਵਖਰੇ ਲਗਦੇ ਸਨ। ਇਕ ਵਾਰ ਖੇਡਾਂ ਖੇਡਾਂ ਵਿਚ ਸੱਜੇ ਮੋਢੇ ਉਤੇ ਭਾਰੀ ਸੱਟ ਲਗੀ। ਇਹ ਡਰ ਭਾਸਣ ਲਗਾ ਕਿ ਅੰਗ ਨਿਕਾਰਾ ਹੋ ਜਾਏਗਾ ਪਰ ਗੁਰੂ ਕਿਰਪਾ ਤੇ ਇਲਾਜ ਨਾਲ ਠੀਕ ਹੋ ਗਿਆ। ਆਪ ਜੀ ਪਿਤਾ ਨਾਲ ਗੁਰੂ ਗੋਬਿੰਦ ਸਿੰਘ ਜੀ ਪਾਸ

---

1. ਬਹੁਤ ਸਿੰਘਨ ਕੋ ਆਦਰ ਕਰੈ
ਬਿਨਾ ਪੁਛੇ ਪਥ ਗਲ ਨ ਕਰੈ।
ਟਹਲ ਅਗੇ ਤੇ ਕਰੈ ਸਵਾਈ।
ਬਹੁਤ ਗਰੀਬੀ ਉਸ ਮਨ ਆਈ।
ਜਿਮ ਜਿਮ ਪੰਥਹਿ ਟਹਲ ਕਮਾਵੈ
ਤਿਮ ਤਿਮ ਸਿੰਘ ਜੀ ਗੁਰਮਤ ਆਵੈ।

2. The Rajas of the Punjab by Lepell Griffin.

ਦਰਸ਼ਨਾਂ ਨੂੰ ਦਮਦਮਾ ਸਾਹਿਬ ਆਏ। ਬਾਬਾ ਬੰਦਾ ਸਿੰਘ ਦੀ ਸ਼ਹਾਦਤ ਉਪਰੰਤ ਜਦ ਝੱਗੜੇ ਵਧ ਗਏ ਤਾਂ ਭਾਈ ਮਨੀ ਸਿੰਘ ਜੀ ਨੇ ਸੁਚੱਜੀ ਅਗਵਾਈ ਕਰ ਕੇ ਵਿੱਥਾਂ ਮੇਟੀਆਂ। ਆਪ ਜੀ ਨੇ ਭਾਈ ਮਨੀ ਸਿੰਘ ਜੀ ਦੇ ਹੱਥੋਂ ਅੰਮ੍ਰਿਤ ਛਕਿਆ।[1] ਭਾਈ ਤਾਰਾ ਸਿੰਘ ਜੀ ਦੀ ਸ਼ਹੀਦੀ (੧੭੨੬) ਉਪਰੰਤ ਪੰਥ ਵਿਚ ਇਕ ਜੋਸ਼ ਉਭਰਿਆ। ਉਸ ਜੋਸ਼ ਨੇ ਕਪੂਰ ਸਿੰਘ ਨੂੰ ਤਿਆਰ ਕੀਤਾ। ਪੰਥ ਨੇ ਗੁਰਮਤਾ ਕੀਤਾ ਕਿ ਚੁਪ ਕਟੀ ਕਰਨੀ ਠੀਕ ਨਹੀਂ। ਇਸ ਲਈ—

"(੧) ਸ਼ਾਹੀ ਹਕੂਮਤ ਦੇ ਖ਼ਜ਼ਾਨਿਆਂ ਉਤੇ ਹੱਥ ਸਾਫ਼ ਕੀਤੇ ਜਾਣ, (੨) ਘੋੜੇ ਤੇ ਹਥਿਆਰ ਪ੍ਰਾਪਤ ਕਰਨ ਲਈ ਖ਼ਾਸ ਉਦਮ ਕੀਤਾ ਜਾਏ, (੩) ਹਕੂਮਤ ਦੇ ਸਹਾਇਕ ਤੇ ਖੁਸ਼ਮਾਦੀਆਂ ਨੂੰ ਦੰਡ ਦਿਤੇ ਜਾਣ।"

ਜਥੇਦਾਰ ਦਰਬਾਰਾ ਸਿੰਘ ਦੀ ਅਗਵਾਈ ਹੇਠਾਂ ਸਰਦਾਰ ਕਪੂਰ ਸਿੰਘ ਨੇ ਪਹਿਲਾ ਹੱਲਾ ਮੁਲਤਾਨ ਤੋਂ ਦਿੱਲੀ ਵਲ ਜਾਂਦੇ ਸ਼ਾਹੀ ਖਜ਼ਾਨੇ ਉਤੇ ਕੀਤਾ।[2] ਤਕਰੀਬਨ ੪ ਲੱਖ ਰੁਪਿਆ ਸਿੰਘਾਂ ਦੇ ਹੱਥ ਆਇਆ। ਹੌਂਸਲੇ ਵਧਣ ਕਾਰਨ ਕਟੀ ਪਾਸੇ ਮੱਲਾਂ ਮਾਰਨ ਲਗ ਪਏ। ਮੁਰਤਜ਼ਾ ਖ਼ਾਨ ਉਚਕਜ਼ਈ, ਜੋ ਹਕੂਮਤ ਦੀ ਸੱਜੀ ਬਾਂਹ ਸੀ, ਨੂੰ ੧੭੨੭ ਈ: ਨੂੰ ਜਾ ਲਿਆ। ਇਨ੍ਹਾਂ ਹਲਿਆਂ ਵਿਚ ਸਿੱਖ ਇਹਤਿਆਤ ਵਰਤਦੇ ਸਨ ਕਿ ਕੋਈ ਬੇਦੋਸ਼ੇ ਦਾ ਨੁਕਸਾਨ ਨਾ ਹੋਵੇ। ਸ਼ੇਰ ਪ੍ਰਤਾਪ ਚੰਦ ਦਾ ਲੁਟਿਆ ਮਾਲ ਵਾਪਸ ਕਰਨਾ ਇਕ ਮਿਸਾਲਹੈ।

ਦਿੱਲੀ ਦੀ ਹਕੂਮਤ ਨੇ ਜ਼ਕਰੀਆ ਖ਼ਾਨ ਨੂੰ ਪੰਜਾਬ ਦਾ ਗਵਰਨਰ ਨਿਯਤ ਕਰ ਦਿੱਤਾ। ਉਸ ਨੇ ਸਖ਼ਤੀ ਅਰੰਭੀ। ਕਪੂਰ ਸਿੰਘ ਜੀ ਅਗੇ ਹੋ ਕੇ ਲੜਦੇ ਰਹੇ। ਲਗਾਤਾਰ ਛੇ ਸਾਲ ਦੀ ਸਖ਼ਤੀ ਬਾਅਦ ਮਹਿਸੂਸ ਕੀਤਾ ਕਿ ਨਵੀਂ ਪਾਲਿਸੀ ਅਪਨਾਉਣ ਦੀ ਲੋੜ ਹੈ। ਉਸ ਵਿਉਂਤ ਦੱਸੀ ਕਿ—

"(੧) ਸਿੰਘਾਂ ਤੋਂ ਬੰਦਸ਼ਾਂ ਉਠਾ ਲਈਆਂ ਜਾਣ, (੨) ਸਿੰਘਾਂ ਨੂੰ ਵੱਡੀਆਂ ਜਾਗੀਰਾਂ ਦਿੱਤੀਆਂ ਜਾਣ, (੩) ਆਗੂ ਨੂੰ ਉਚ ਪਦਵੀਆਂ ਦਿੱਤੀਆਂ ਜਾਣ।"

ਜ਼ਕਰੀਆ ਖ਼ਾਨ ਨੇ ਭਾਈ ਸੁਬੇਗ ਸਿੰਘ ਨੂੰ ਭੇਜਿਆ। ਕਾਫ਼ੀ ਵਿਚਾਰ ਉਪਰੰਤ ਇਹ ਜਾਗੀਰ, ਨਵਾਬੀ ਸਰਦਾਰ ਕਪੂਰ ਸਿੰਘ ਨੂੰ ਦਿੱਤੀ ਗਈ।

ਨਵਾਬੀ ਸਵੀਕਾਰ ਕਰਨ ਉਪਰੰਤ ਆਪ ਜੀ ਨੇ ਪੰਥਕ ਜਥੇਬੰਦੀ ਨੂੰ ਮਜ਼ਬੂਤ ਕਰਨਾ ਅਰੰਭਿਆ। ਆਪ ਜੀ ਦਾ ਸਤਿਕਾਰ ਬਹੁਤ ਹੀ ਵੱਧ ਗਿਆ। ਮੁਖੋਂ ਨਿਕਲਿਆ ਹਰ ਸ਼ਬਦ ਰਬੀ ਬਾਣੀ ਸਮਝਿਆ ਜਾਣ ਲੱਗਾ। ਜੱਸਾ ਸਿੰਘ ਆਹਲੂਵਾਲੀਆ ਨੂੰ 'ਪਾਤਸ਼ਾਹ' ਆਖਿਆ ਤਾਂ ਸਾਰੀ ਕੌਮ ਨੇ ਪਾਤਸ਼ਾਹ ਜੱਸਾ ਸਿੰਘ ਆਖਣਾ ਅਰੰਭ ਕਰ ਦਿੱਤਾ। ਜਗੀਰ

---

1. ਬ੍ਰਿਕ ਗੋਤ ਚੌਮੀਦਾਰ, ਤਹਾਂ ਕਾ ਬਸਨਵਾਰ।
   ਬਾ ਦਲੀਪ ਸਿੰਘ ਭਾਰ, ਤੁਰਕਨ ਸੰਤਾ ਥੋਹੈ,
   ਕਪੂਰ ਸਿੰਘ ਦਾਨ ਸਿੰਘ ਦੋਹਾਂ ਪੁਤਰਾਂ ਸਮੇਤ,
   ਮਨੀ ਸਿੰਘ ਜੀ ਤੇ ਸੁਧਾ ਛਕ ਮੁਦਾ ਪਾਯੋ ਹੈ।
   (ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼ ੯੮੯)
2. ਉਸੀ ਸਮੇਂ ਖਜ਼ਾਨਾ ਸ਼ਾਹੀ, ਮੁਲਤਾਨੋ ਦਿਲੀ ਜੋ ਜਾਹੀ।
   ਤਾਕੇ ਸੰਗ ਫ਼ੌਜ ਰਖਵਾਲੀ, ਥੀ ਸੋ ਦੌੜ ਗਈ ਕਿਤਸਾਰੀ।
   ਗਡੇ ਭਰੇ ਰੁਪਯਨ ਕੇਰੇ, ਚਾਰ ਲਖ ਕੇ ਥੇ ਸੋ ਨੇਰੇ।

ਭਾਵੇਂ ੧੭੩੫ ਵਿਚ ਜ਼ਕਰੀਆ ਖ਼ਾਨ ਨੇ ਜ਼ਬਤ ਕਰ ਲਈ ਪਰ 'ਨਵਾਬੀ' ਪਦ ਆਪ ਜੀ ਦੇ ਨਾਮ ਨਾਲ ਅਟੁਟ ਹੋ ਚੁਕਾ ਸੀ। ਆਪ ਜੀ ਜੰਗਾਂ ਜੁੱਧਾਂ ਵਿਚ ਵੀ ਧਰਮ ਪ੍ਰਚਾਰ ਨੂੰ ਓਹਲੇ ਨਹੀਂ ਕਰਦੇ ਸਨ। 'ਬਾਬਾ' ਆਲਾ ਸਿੰਘ ਨੇ ਵੀ ਸਤੰਬਰ ੧੭੩੬ ਨੂੰ ਆਪ ਜੀ ਦੇ ਹਥੋਂ ਹੀ ਅੰਮ੍ਰਿਤ ਛਕਿਆ[1]। ਨਾਦਰ ਦੇ ਹਮਲੇ ਸਮੇਂ ਕੌਮ ਦੀ ਸੁੰਦਰ ਅਗਵਾਈ ਕਰਕੇ ਹਮਲੇ ਤੋਂ ਪੂਰੇ ਲਾਭ ਉਠਾਏ। ਯੁੱਧ ਨੀਤੀ ਵਿਚ ਆਪ ਨਿਪੁੰਨ ਸਨ। ਨਾਦਰ ਵਰਗੇ ਜਰਨੈਲ ਨੂੰ ਹੈਰਾਨ ਕਰ ਦੇਣਾ ਆਪ ਦੀ ਸੁਚੱਜੀ ਅਗਵਾਈ ਦਾ ਹੀ ਸਦਕਾ ਸੀ। ਜੰਗ ਵਿਚ ਮਸਤ ਹਾਥੀ ਵਾਂਗੂ ਅਗੇ ਨਿਕਲ ਜਾਂਦੇ ਤੇ ਕਦੇ ਵੀ ਜਾਨ ਦੀ ਪ੍ਰਵਾਹ ਨਾ ਕਰਦੇ। ਉਨ੍ਹਾਂ ਦੇ ਸਾਰੇ ਸਰੀਰ ਤੇ ਫ਼ੱਟਾਂ ਦੇ ਚਿੰਨ੍ਹ ਸਨ। ਇਹ ਵਿਅਕਤੀ ੧੭੪੮ ਤਕ ਬਿਖੜੇ ਸਮੇਂ ਅਗਵਾਈ ਕਰਦਾ ਰਿਹਾ। ਵੈਸਾਖੀ (੧੭੪੮) ਨੂੰ ਵਾਗਡੋਰ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਦੇ ਕੇ ਅੰਮ੍ਰਿਤ ਪ੍ਰਚਾਰ ਵਲ ਪੂਰਾ ਧਿਆਨ ਦੇਣਾ ਅਰੰਭਿਆ। ੧੭੫੩ ਈ: ਨੂੰ ਆਪ ਜੀ ਨੇ ਅਕਾਲ ਚਲਾਣਾ ਕੀਤਾ। ਅੰਤਮ ਸਮੇਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਕਿਰਪਾਨ ਅਤੇ ਗੁਰਜ[2] ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਦੇ ਦਿੱਤਾ। ਆਪ ਜੀ ਦਾ ਸਸਕਾਰ ਬਾਬਾ ਅਟਲ ਜੀ ਪਾਸ ਕੀਤਾ ਗਿਆ। ਆਪ ਜੀ ਦੀ ਸਮਾਧ ਵੀ ਉਥੇ ਹੀ ਬਣਾਈ ਗਈ।[3]

ਨਵਾਬ ਕਪੂਰ ਸਿੰਘ ਸਿੱਖੀ ਆਚਰਣ ਦੀ ਮੂਰਤ, ਨਿਮਰਤਾ ਵਿਚ ਸਭ ਤੋਂ ਅਗੇ, ਨਿਰਭੈਤਾ ਵਿਚ ਸ਼ਿਖਰ ਉਤੇ ਅਤੇ ਇਕ ਤਗੜੇ ਜਥੇਦਾਰ, ਪ੍ਰਬੰਧਕ ਤੇ ਸਭ ਦੇ ਸਾਂਝੇ ਆਗੂ ਸਨ। ਬੁੱਢਾ ਦਲ ਤੇ ਤਰਨਾ ਦਲ ਵਾਲੇ ਦੋਵੇਂ ਹੀ ਆਗੂ ਮੰਨਦੇ ਸਨ। ਸਰੀਰ ਭਰਵਾਂ ਤੇ ਕੱਦ ਕਾਠ ਬਹੁਤ ਉੱਚਾ ਸੀ। ਸਿੱਖੀ ਪਰਚਾਰ ਦੀ ਲਗਨ ਹਿਰਦੇ ਵਿਚ ਠਾਠਾਂ ਮਾਰਦੀ ਰਹਿੰਦੀ ਸੀ। ਆਪ ਜੀ ਦੀ ਕਥਨੀ ਇਤਨੀ ਪ੍ਰਭਾਵਤ ਸੀ ਕਿ ਲਤੀਫ਼ ਲਿਖਦਾ ਹੈ, "ਕੋਈ ਵੀ ਪ੍ਰਭਾਵਤ ਹੋਏ ਬਗ਼ੈਰ ਨਹੀਂ ਸੀ ਰਹਿ ਸਕਦਾ। ਹਜ਼ਾਰਾਂ ਦੀ ਗਿਣਤੀ ਵਿਚ ਜੱਟਾਂ, ਤਰਖਾਣਾਂ, ਜੁਲਾਹਿਆਂ, ਝੀਵਰਾਂ ਤੇ ਛੱਤਰੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਪੰਥ ਵਿਚ ਪ੍ਰਵੇਸ਼ ਕਰਾਇਆ। ਇਸ ਦੀ ਯੋਗ ਅਗਵਾਈ ਸਦਕਾ ਪੰਥ ਚੋਟੀ ਉਤੇ ਜਾ ਪੁੱਜਾ। ਇਸ ਦੀ ਵਡਿਆਈ ਦਾ ਕਾਰਨ ਇਹ ਸੀ ਕਿ ਇਸ ਨੇ ਸਿੱਖਾਂ ਲਈ ਐਸਾ ਰਸਤਾ ਬਣਾ

---

1. ਅੰਮ੍ਰਿਤ ਛਕਿਓ ਨਵਾਬ ਤੇਂ ਪੰਥ ਤਈ ਪ੍ਰਮਾਦਿ।
   ਸਰਧਾ-ਸਾਥ ਛਕਾਇਕੈ ਪੁਜਯੋ ਬੁਤ ਅਹਿਲਾਦ।
2. ਇਹ ਗੁਰਜ ਸ੍ਰੀ ਅਕਾਲ ਤਖ਼ਤ ਉਤੇ ਸੁਰੱਖਿਅਤ ਪਿਆ ਹੈ।
3. ਇਸ ਸਮਾਧ ਉਪਰ ਇਹ ਅੱਖਰ ਉਕਰੇ ਹੋਏ ਸਨ—
   "ਸਮਾਧ ਨਵਾਬ ਕਪੂਰ ਸਿੰਘ ਜੀ ਬਹਾਦਰ
   ਬਜ਼ੁਰਗ ਮਹਾਰਾਜਾ ਸਾਹਿਬ ਬਹਾਦਰ ਵਾਲੀਏ ਕਪੂਰਥਲਾ

   سمادھ نواب کپور سنگھ جی بہادر
   بزرگ مہاراجہ صاحب بہادر والئے کپورتھلہ

   ਪਰ ਇਸ ਸਮਾਧ ਨੂੰ ੧੨-੧੩ ਅਪਰੈਲ ੧੯੮੩ ਨੂੰ ਬਿਨਾਂ ਇਸ ਦੀ ਮਹੱਤਤਾ ਸਮਝੇ ਹੀ ਹਟਾ ਦਿੱਤੀ। ਚੰਗੇ ਭਾਗਾਂ ਨੂੰ ਉਸ ਸਮਾਧ ਦੀ ਫ਼ੋਟੋ ਸਰਦਾਰ ਪਰੇਮ ਸਿੰਘ ਹੋਤੀ ਨੇ ਲਈ ਹੋਈ ਸੀ।

ਦਿੱਤਾ ਜਿਸ ਉਤੇ ਟੁਰ ਕੇ ਉਹ ਪੰਜਾਬ ਵਿਚ ਸੁਤੰਤਰ ਰਾਜ ਦੇ ਮਾਲਕ ਹੋ ਸਕਣ।[1] ਡਾਕਟਰ ਗੋਕਲ ਚੰਦ ਨਾਰੰਗ ਦਾ ਕਹਿਣਾ ਹੈ ਕਿ ਸਾਰੇ ਸਿੰਘਾਂ ਵਿਚ ਉਹ ਮਹਾਨ ਪਵਿੱਤ੍ਰ ਜੀਵਨ ਵਾਲਾ ਸੰਤ ਮੰਨਿਆ ਜਾਂਦਾ ਸੀ। ਇਸ ਲਈ ਸਾਰਾ ਪੰਥ ਇਸ ਨੂੰ ਸਤਿਕਾਰਦਾ ਸੀ।[2] ਜਨਰਲ ਗਾਰਡਨ ਨੇ ਵੀ ਬੜੇ ਸੁੰਦਰ ਅੱਖਰਾਂ ਵਿਚ ਯਾਦ ਕੀਤਾ ਹੈ 'ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾ ਜਾਣ ਉਪਰੰਤ ਖਾਲਸਾ ਕੌਮ ਖਿੰਡ ਗਈ ਸੀ। ਮੈਦਾਨ ਜੰਗਾਂ ਵਿਚ ਇਸ ਦੀ ਅਗਵਾਈ ਕਰਨ ਵਾਲਾ ਕੋਈ ਆਗੂ ਨਹੀਂ ਸੀ ਰਿਹਾ। ਇਸ ਵਰਿਆਮ ਸੂਰਮੇ ਨੇ ਅਗਵਾਈ ਕਰ ਕੇ ਸਭ ਦਾ ਦੁਖ ਸੁਖ ਸਾਂਝਾ ਅਤੇ ਕਮਾਈ ਸਾਂਝੀ ਕਰਾਈ।'[3] ਮੈਗਰੇਗਰ ਨਵਾਬ ਕਪੂਰ ਸਿੰਘ ਨੂੰ ਇਕ ਨਿਡਰ, ਬਹਾਦਰ ਤੇ ਨੀਤੀਵਾਨ ਸੂਰਮਾ ਲਿਖਦਾ ਹੈ।[4] ਸੱਚੀ ਗੱਲ ਇਹ ਹੈ ਕਿ ਇਸ ਵਿਅਕਤੀ ਨੇ ਪੰਥ ਦੀ ਬਿਖੜੇ ਸਮੇਂ ਅਗਵਾਈ ਕਰ ਕੇ ਇਤਿਹਾਸ ਵਿਚ ਵਡਮੁੱਲੀ ਥਾਂ ਪ੍ਰਾਪਤ ਕਰ ਲਈ ਹੈ।

**ਸਿੱਖਾਂ ਵਿਚ ਉਤਸ਼ਾਹ ਤੇ ਜਥੇਬੰਦੀ**—ਨਵਾਬੀ ਮਿਲਣ ਕਾਰਨ ਕੁਝ ਸੁਖ ਦਾ ਸਾਹ ਆਇਆ। ਸਿੱਖਾਂ ਵਿਚ ਉਤਸ਼ਾਹ ਦੀ ਲਹਿਰ ਵਧੀ। ਰਾਜ ਵਲ ਪਹਿਲਾ ਕਦਮ ਸਮਝ ਕੇ ਸਿੱਖ ਹੋਰ ਚੜ੍ਹਦੀ ਕਲਾ ਵਿਚ ਹੋ ਗਏ। ਇਤਨੀ ਖੁਸ਼ੀ ਹੋਈ ਕਿ ਕੁਝ ਸਿੰਘ ਆਰਾਮ ਕਰਨ ਦੀ ਸੋਚਣ ਲੱਗ ਪਏ। ਕਈ ਘਰਾਂ ਵਲ ਸੰਬੰਧੀਆਂ ਨੂੰ ਮਿਲਣ ਚਲੇ ਗਏ। ਕਈ ਅੰਮ੍ਰਿਤਸਰ ਹੀ ਡੇਰੇ ਲਗਾ ਕੇ ਬੁੰਗੇ ਬਨਾਉਣ ਲੱਗੇ। ਕਈਆਂ ਗੁਰਦੁਆਰੇ, ਜੋ ਗਿਰਾ ਦਿੱਤੇ ਗਏ ਸਨ, ਉਨ੍ਹਾਂ ਨੂੰ ਉਸਾਰਨਾ ਅਰੰਭਿਆ। ਕਈ ਖੇਤੀਬਾੜੀ ਵਿਚ ਲਗ ਪਏ। ਕਈ ਪਿੰਡਾਂ ਵਿਚ ਜਾ ਕੇ ਸਿੰਘ ਸਜਾਣ ਲਗੇ। ਕੁਝ ਦਿਨਾਂ ਵਿਚ ਹੀ ਹੋਰ ਕਿਤਨੇ ਸਿੱਖ ਬਣਾ ਲਏ ਗਏ। ਛੇਤੀ ਹੀ ਇਤਨੀ ਤਾਕਤ ਹੋ ਗਈ ਕਿ ਪੰਥ ਦੇ ਮੁਖੀ ਜਥੇਬੰਦੀ ਨੂੰ ਪਕਿਆਂ ਪੈਰਾਂ ਉਤੇ ਕਰਨ ਦੀ ਸੋਚਣ ਲਗੇ। ਨਵਾਬ ਕਪੂਰ ਸਿੰਘ ਜੀ ਨੂੰ ਭਾਈ ਕਾਹਨ ਸਿੰਘ ਤੇ ਭਾਈ ਬਿਨੋਦ ਸਿੰਘ ਨੇ ਸਲਾਹ ਦਿੱਤੀ ਕਿ ਜਥੇ ਬਨਾਣੇ ਜ਼ਰੂਰੀ ਹਨ। ਭਾਈ ਮਨੀ ਸਿੰਘ ਜੀ ਦੀ ਅਗਵਾਈ ਹੇਠਾਂ ਜਥੇ ਬਨਾਉਣ ਦਾ ਕੰਮ ਅਰੰਭ ਕੀਤਾ ਗਿਆ। ਸਲਾਹ ਇਹ ਬਣੀ ਕਿ ਜੇ "ਜਥਾ ਇਕ ਹੀ ਰਖੀਏ ਤਾਂ ਜਾਗੀਰ ਤੇ ਹੋਰ ਇੰਤਜ਼ਾਮ ਕਰਨਾ ਕਠਨ ਹੈ। ਸਿੱਖ ਪੰਥ ਵੱਧ ਗਿਆ ਹੈ। ਜਥੇ ਬਨਾਉਣੇ ਚਾਹੀਦੇ ਹਨ। ਇਕ

---

1. History of the Punjab by Mohd. Latif p. 323.

"He was undoubtedly the most distinguished of the Sikh leaders who paves the way for the greatness of the nation as an independent ruling power.

2. Transformation of Sikhism page 279 (Second Edition).

"He enjoyed a great reputation on being the holiest man among the Khalsa."

3. Gordon : The Sikhs. P. 70-71.

4. History of the Sikh by W.L.Mc. GREGOR. vol. 1, Page 121.

He was a brave man. His value and judgement was proverbial.

ਥਾਵੇਂ ਲੰਗਰ ਕਰਨਾ ਵੀ ਮੁਸ਼ਕਲ ਹੈ।[1] ਸੋ ਨਵਾਬ ਕਪੂਰ ਸਿੰਘ ਨੇ ਸਰਬਤ ਖ਼ਾਲਸਾ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ। ਇਕ ਦਾ ਨਾਮ 'ਬੁੱਢਾ ਦਲ' ਰਖਿਆ ਗਿਆ ਤੇ ਦੂਜੇ ਦਾ ਨਾਮ 'ਤਰਨਾ ਦਲ'। ਬੁੱਢਾ ਦਲ ਦੇ ਜਥੇਦਾਰ ਨਵਾਬ ਕਪੂਰ ਸਿੰਘ, ਸਰਦਾਰ ਗੁਰਬਖਸ਼ ਸਿੰਘ, ਸਰਦਾਰ ਸ਼ਾਮ ਸਿੰਘ ਨਾਰੋਕੇ, ਭਾਈ ਬਾਘ ਸਿੰਘ ਆਹਲੂਵਾਲੀਆ, ਕੁਬੇਰ ਸਿੰਘ, ਭੂਮਿਆ ਸਿੰਘ ਸਨ। 'ਤਰਨਾ ਦਲ' ਪਹਿਲਾਂ ਤਾਂ ਜਥੇਦਾਰ ਬਾਗ ਸਿੰਘ ਦੀ ਅਗਵਾਈ ਹੇਠਾਂ ਟੁਰਦਾ ਰਹਿਆ ਪਰ ਦਰਬਾਰਾ ਸਿੰਘ ਜੀ ਦੇ ਚੜ੍ਹਾਈ ਕਰਨ ਉਪਰੰਤ ਇਕ ਥਾਵੇਂ ਰਖਣਾ ਮੁਸ਼ਕਲ ਹੋ ਗਿਆ। ਪੰਜ ਜਥੇ ਬਣਾਏ ਗਏ। ਪੰਜੇ ਜਥੇ ਅੰਮ੍ਰਿਤਸਰ ਵਿਚ ਟਿਕੇ। ਇਕ ਇਕ ਜਥੇ ਨੇ ਅੰਮ੍ਰਿਤਸਰ ਦੇ 'ਪੰਜੇ ਸਰ' (ਰਾਮ ਸਰ, ਬਬੇਕ ਸਰ, ਲਛਮਨ ਸਰ, ਕੋਲ ਸਰ ਅਤੇ ਸੰਤੋਖ ਸਰ) ਟਿਕਾਣਾ ਬਣਾ ਲਿਆ। ਅੰਮ੍ਰਿਤਸਰ ਤੇ ਅਕਾਲ ਤਖਤ ਬੁਢਾ ਦਲ ਦੀ ਅਗਵਾਈ ਵਿਚ ਸਨ। ਪੰਜ ਜੱਥਿਆਂ ਦੇ ਜਥੇਦਾਰ ਇਹ ਸਨ: ਪਹਿਲੇ ਜਥੇ ਦੇ ਜਥੇਦਾਰ, ਬਾਬਾ ਦੀਪ ਸਿੰਘ; ਦੂਸਰੇ ਦੇ ਕਰਮ ਸਿੰਘ ਤੇ ਮੀਤ ਜਥੇਦਾਰ ਧਰਮ ਸਿੰਘ; ਤੀਸਰੇ ਦੇ ਕਾਹਨ ਸਿੰਘ ਅਤੇ ਮੀਤ ਜਥੇਦਾਰ ਬਿਨੋਧ ਸਿੰਘ; ਚੌਥੇ ਦੇ ਦਸਵੰਧਾ ਸਿੰਘ ਜੀ ਕੋਟ ਬੁਢਾ ਵਾਲੇ; ਪੰਜਵੇਂ ਦੇ ਵੀਰੂ ਸਿੰਘ ਅਤੇ ਜੀਵਨ ਸਿੰਘ ਰੰਘਰੇਟੇ ਸਨ। ਹਰ ਜਥੇ ਵਿਚ ਤਕਰੀਬਨ ੧੩੦੦ ਤੋਂ ੨੦੦੦ ਤਕ ਸਿੱਖ ਸਨ ਪਰ ਇਹ ਗਿਣਤੀ ਵੱਧਦੀ ਘਟਦੀ ਰਹਿੰਦੀ ਸੀ। ਹਰ ਜਥੇ ਵਾਲੇ ਇਕ ਥਾਵੇਂ ਖਾਂਦੇ, ਪਹਿਨਦੇ ਤੇ ਰਹਿੰਦੇ ਸਨ। ਕੋਈ ਜਥਾ ਆਪਣੇ ਕੋਲ ਕੁਝ ਨਹੀਂ ਸੀ ਰਖਦਾ। ਸਾਰੇ 'ਬੁਢਾ ਦਲ' ਦੇ ਆਗੂ ਕੋਲ ਲਿਆਂਦੇ ਸਨ। ਨਵਾਬ ਕਪੂਰ ਸਿੰਘ ਹੀ ਸਮੁੱਚੀ ਅਗਵਾਈ ਕਰ ਰਹੇ ਸਨ। 'ਬੁਢਾ ਦਲ' ਵਾਲੇ ਆਮ ਤੌਰ ਉਤੇ ਅੰਮ੍ਰਿਤਸਰ ਹੀ ਟਿਕਦੇ ਪਰ 'ਤਰਨਾ ਦਲ' ਵਾਲੇ ਦੂਰ ਦੂਰ ਤਕ ਮਾਰ ਕਰਦੇ। ਹਿਸਾਰ ਤੇ ਹਾਂਸੀ ਤਕ 'ਤਰਨਾ ਦਲ' ਦੇ ਜਥੇ ਮਾਰ ਕਰ ਆਉਂਦੇ ਸਨ। ਇਨ੍ਹਾਂ ਦੇ ਕੰਮਾਂ ਦੀ ਕਾਰ ਗੁਜ਼ਾਰੀ ਦਾ ਚਿੱਠਾ, ਲਿਖਤ ਪੜ੍ਹਤ ਅਤੇ ਹੋਰ ਹਿਸਾਬ ਸਰਦਾਰ ਜੱਸਾ ਸਿਘ (ਕਲਾਲ)[2] ਕੋਲ ਸੀ।

**ਜ਼ਕਰੀਆ ਖ਼ਾਨ ਦੀਆਂ ਔਕੜਾਂ**—ਜ਼ਕਰੀਆ ਖ਼ਾਨ ਆਪ ਕਈ ਮੁਸ਼ਕਲਾਂ ਵਿਚ ਫਸਿਆ ਹੋਇਆ ਸੀ। ਸਿਰਫ ਸਿੱਖ ਹੀ ਉਸ ਨੂੰ ਤੰਗ ਨਹੀਂ ਸਨ ਕਰ ਰਹੇ ਸਗੋਂ ਉਸਨੂੰ ਦਿੱਲੀ ਦੇ ਹਾਕਮ ਵੀ ਹੋਰ ਨਜ਼ਰ ਨਾਲ ਦੇਖਦੇ ਸਨ। ਜਿਉਂ ਜਿਉਂ ਉਹ ਦਿੱਲੀ ਦੀ ਹਕੂਮਤ ਤੋਂ ਵੱਧ ਮਦਦ ਮੰਗਦਾ ਉਹ ਗੁਸਾ ਕਰਦੇ। ਦਿੱਲੀ ਵਾਲੇ ਇਹ ਕਹਿ ਰਹੇ ਸਨ ਕਿ ਸਿੱਖਾਂ ਨੂੰ ਹੱਥ ਵਿਚ ਰਖਕੇ ਉਹ ਬਗਾਵਤ ਦੀ ਤਿਆਰੀ ਕਰ ਰਹਿਆ ਹੈ। ਆਪ੍ਰੂ ਤਾਂ ਜਾਗੀਰ ਦੇ ਕੇ ਉਸ ਦੋਸਤੀ ਕਰ ਲਈ ਹੈ ਤੇ ਉਨ੍ਹਾਂ ਦਾ ਮੂੰਹ ਹਿਸਾਰ, ਹਾਂਸੀ, ਦਿੱਲੀ ਵੱਲ ਕਰ ਦਿੱਤਾ ਹੈ। ਮਾਲੀਆ ਦੀ ਰਕਮ ਦਿੱਲੀ ਭੇਜਣ ਵਿਚ ਉਹ ਅਸਫਲ ਰਹਿਆ। ਦਿੱਲੀ ਵਾਲਿਆਂ ਇਸ ਨੂੰ ਬਗਾਵਤ ਕਰਨ ਦਾ ਮੁੱਢ ਸਮਝਿਆ। ਦੂਸਰੇ, ਜ਼ਕਰੀਆ ਖ਼ਾਨ ਆਪ ਤੁਰਾਨੀ ਸਰਦਾਰ ਸੀ ਤੇ ਇਹ ਸ਼ੱਕ ਪੱਕਾ ਹੋ ਰਹਿਆ ਸੀ ਕਿ ਇਹ ਗਜ਼ਨੀ ਹਕੂਮਤ ਨਾਲ

1. ਅਬ ਇਕ ਥਾਂ ਪੂਜੈ ਲੰਗਰ ਨਾਹੀ।
   ਕੋਊ ਜੁਗਤਿ ਅਬ ਲਈ ਸੋ ਬਨਾਈ।
   ਸਿੰਘਨ ਕੇ ਦਈਯੇ ਜਥੇ ਬਣਾਇ।
   ਦੇ ਦੇ ਖ਼ਰਚ ਉਨ ਦਈਯੇ ਪੁਚਾਇ॥
2. ਇਹ ਹੀ ਬਾਹਰ ਵਿਚ ਆਹਲੂਵਾਲੀਆ ਕਰ ਕੇ ਪ੍ਰਸਿੱਧ ਹੋਏ।

ਸਾਜ਼ ਬਾਜ਼ ਕਰਕੇ ਦਿੱਲੀ ਦਾ ਤਖ਼ਤ ਉਲਟ ਜਾਂ ਉਲਟਵਾ ਦੇਵੇਗਾ। ਇਨ੍ਹਾਂ ਹਾਲਤਾਂ ਵਿਚ ਜ਼ਕਰੀਆ ਖ਼ਾਨ ਨੇ ਸਿੱਖਾਂ ਨੂੰ ਖੁਲ੍ਹ ਅਤੇ ਦੋਸਤੀ ਦਾ ਹੱਥ ਵਧਾਉਣ ਵਿਚ ਹੀ ਰਾਜਨੀਤੀ ਸਮਝੀ।

**ਸਿੱਖਾਂ ਤਾਕਤ ਵਧਾ ਲਈ**—ਸਿੰਘਾਂ ਵੀ ਨਵਾਬ ਕਪੂਰ ਸਿੰਘ ਦੀ ਅਗਵਾਈ ਹੇਠਾਂ ਉਸ ਸਮੇਂ ਦਾ ਕਾਫੀ ਫਾਇਦਾ ਉਠਾਇਆ। ਉਹ ਜਾਣਦੇ ਸਨ ਕਿ ਇਹ ਜਾਗੀਰ ਕੋਈ ਸਦੀਵੀ ਨਹੀਂ ਹੈ ਅਤੇ ਉਹ ਵੀ ਸਮਝਦੇ ਸਨ ਕਿ ਮੌਕੇ ਦਾ ਵੱਧ ਤੋਂ ਵੱਧ ਫ਼ਾਇਦਾ ਜਥੇਬੰਦੀ ਨੂੰ ਮਜ਼ਬੂਤ ਕਰਨ ਵਿਚ ਉਠਾਨਾ ਚਾਹੀਦਾ ਹੈ। ਜਾਗੀਰ ਵੀ ਇਕ ਚੰਗੀ ਸਹਾਇਤਾ ਸੀ। ਪੱਕੀ ਆਮਦਨ ਹੋਣ ਕਾਰਨ ਜਥੇਬੰਦੀ ਦੇ ਕੰਮਾਂ ਵਿਚ ਆਸਾਨੀ ਮਿਲ ਜਾਂਦੀ ਸੀ। ਜਥੇਬੰਦੀ ਨੂੰ ਪੱਕਿਆਂ ਪੈਰਾਂ ਉੱਤੇ ਖੜਾ ਕਰ ਕੇ ਸਿੱਖਾਂ ਨੇ ਦੂਰ ਦੂਰ ਮੱਲਾਂ ਮਾਰਨੀਆਂ ਆਰੰਭੀਆਂ। ਆਪਣੇ ਆਪਣੇ ਖੇਤਰ ਵੰਡ ਲਏ ਤੇ ਕਈ ਟਿਕਾਣੇ ਵੀ ਬਣਾ ਲਏ।

**ਜ਼ਕਰੀਆ ਖ਼ਾਨ ਨੇ ਜਾਗੀਰ ਵਾਪਸ ਲਈ**—ਜ਼ਕਰੀਆ ਖ਼ਾਨ ਸਿੱਖਾਂ ਦੀ ਵੱਧਦੀ ਤਾਕਤ ਨੂੰ ਅਨੁਭਵ ਕਰ ਰਹਿਆ ਸੀ। ਥਾਂ ਥਾਂ ਸਿੱਖ ਹੀ ਰਾਜੇ ਬਣ ਗਏ ਸਨ। ਆਮ ਲੋਕੀ ਸਿੱਖਾਂ ਦੀ ਰਖਿਆ ਮੰਗਦੇ ਤੇ ਰਖਿਆ ਦੇ ਸਿੱਟੇ ਮਾਇਕ ਸਹਾਇਤਾ ਕਰਦੇ ਸਨ। ਜ਼ਕਰੀਆ ਖ਼ਾਨ ਦਿੱਲੀ ਦੀਆਂ ਉਲਝਨਾਂ ਵਿਚ ਫਸਿਆ ਹੋਣ ਕਾਰਨ ਧਿਆਨ ਨਹੀਂ ਦੇ ਸਕਦਾ ਸੀ। ਜਦ ਉਸ ਨੇ ਪੰਜਾਬ ਵੱਲ ਧਿਆਨ ਮੋੜਿਆ ਤਾਂ ਜਾਗੀਰ ਦੀ ਹੋਂਦ ਨੂੰ ਸਿੱਖਾਂ ਦੇ ਵਧਣ ਦਾ ਇਕ ਕਾਰਨ ਸਮਝ ਕੇ ਜਾਗੀਰ ਵਾਪਸ ਲੈਣ ਦਾ ਫ਼ੈਸਲਾ ਕੀਤਾ। ੧੭੩੫ ਈ: ਵਿਚ ਇਹ ਜਾਗੀਰ ਵਾਪਸ ਲੈ ਲਈ ਗਈ। ਸਿੱਖਾਂ ਇਸ ਜਾਗੀਰ ਵਾਪਸੀ ਨੂੰ ਜ਼ਕਰੀਆ ਖ਼ਾਨ ਵਲੋਂ ਨਵੇਂ ਅਤਿਆਚਾਰਾਂ ਦਾ ਆਰੰਭ ਸਮਝ ਕੇ ਪਹਿਲੇ ਹੀ ਤਿਆਰੀ ਕਰ ਲਈ।

**ਜ਼ਕਰੀਆ ਖ਼ਾਨ ਨੇ ਸਿੱਖਾਂ ਨੂੰ ਫੇਰ ਦਬਾਉਣਾ**—ਜ਼ਕਰੀਆ ਖ਼ਾਨ ਨੇ ਫਿਰ ਸਾਰੇ ਪੰਜਾਬ ਵਿਚ ਹੰਗਾਮੀ ਹਾਲਾਤ ਦਾ ਐਲਾਨ ਕੀਤਾ ਤੇ ਸਾਰਿਆਂ ਚੌਧਰੀਆਂ, ਫ਼ੌਜਦਾਰਾਂ ਨੂੰ ਮਦਦ ਲਈ ਪੁਕਾਰਿਆ। ਦੀਵਾਨ ਲਖਪਤ ਰਾਇ ਦੀ ਖਾਸ ਡਿਊਟੀ ਲਗਾਈ ਗਈ। ਬੁਢਾ ਦਲ ਦਾ ਬਾਰੀ ਦੁਆਬੇ ਵਿਚ ਅਸਰ ਜ਼ਾਇਲ ਕੀਤਾ ਗਿਆ ਅਤੇ ਇਲਾਕੇ ਵਿਚੋਂ ਕੱਢ ਦਿੱਤਾ ਗਿਆ। ਬੁਢਾ ਦਲ ਮਾਲਵੇ ਵਲ ਵਧਿਆ। ਉਥੇ ਬਾਬਾ ਆਲਾ ਸਿੰਘ ਨੇ ਬੁੱਢਾ ਦਲ ਦਾ ਸਵਾਗਤ ਕੀਤਾ ਅਤੇ ਉਨ੍ਹਾਂ ਨੇ ਨਵਾਬ ਕਪੂਰ ਸਿੰਘ ਹੱਥੋਂ ਅੰਮ੍ਰਿਤ ਛਕਿਆ। ਬੁੱਢਾ ਦਲ ਨੇ ਵੀ ਆਲਾ ਸਿੰਘ ਦੀ ਸੁਨਾਮ ਤਕ ਇਲਾਕਾ ਜਿੱਤਣ ਵਿਚ ਮਦਦ ਕੀਤੀ। ਸਿੱਖਾਂ ਸਰਹੰਦ ਉਤੇ ਕਬਜ਼ਾ ਕਰਕੇ ਫਿਰ ਦੀਵਾਲੀ ਅੰਮ੍ਰਿਤਸਰ ਮਨਾਉਣ ਦਾ ਫ਼ੈਸਲਾ ਕੀਤਾ। ਸਿੱਖ ਗੋਇੰਦਵਾਲ, ਤਰਨਤਾਰਨ ਤੋਂ ਹੁੰਦੇ ਬਾਸਰਕੇ ਪੁੱਜੇ ਹੀ ਸੀ ਕਿ ਲਖਪਤ ਰਾਇ ਨੇ ਤਗੜੀ ਫ਼ੌਜ ਨਾਲ ਹਮਲਾ ਕੀਤਾ। ਲਖਪਤ ਰਾਇ ਸਿਖਾਂ ਨੂੰ ਚੂਨੀਆ ਵਲ ਧਕੇਲਣ ਵਿਚ ਕਾਮਯਾਬ ਹੋ ਗਿਆ ਪਰ ਇਤਨੇ ਨੂੰ ਤਰਨਾ ਦਲ ਦੇ ਜਥੇ ਪੁਜ ਗਏ। ਲਾਹੌਰ ਮੁੜਦੀਆਂ ਮੁਗ਼ਲ ਫ਼ੌਜਾਂ ਨੂੰ ਸਿੱਖਾਂ ਹਜਰਾਸ਼ਾਹ ਮੁਕੀਮ ਕੋਲ ਘੇਰ ਲਿਆ। ਤਗੜੀ ਹਾਰ ਦਿੱਤੀ। ਲਖਪਤ ਰਾਇ ਦਾ ਭਤੀਜਾ ਦੂਨੀ ਚੰਦ, ਜਮਾਲ ਖ਼ਾਨ, ਤਾਤਾਰ ਖ਼ਾਨ, ਅਤੇ ਫ਼ੌਜਦਾਰ ਵੀ ਥਾਵੇਂ ਹੀ

ਮਾਰੇ ਗਏ । ਇਸ ਜਿਤ ਨੇ ਸਿੱਖਾਂ ਨੂੰ ਹੋਰ ਉਤਸ਼ਾਹ ਦਿੱਤਾ । ਦੀਵਾਲੀ ਅੰਮ੍ਰਿਤਸਰ ਮਨਾਈ ਪਰ ਜ਼ਕਰੀਆ ਖ਼ਾਨ ਨੇ ਇਸ ਹਾਰ ਦਾ ਸੁਣ ਕੇ ਅਤਿਆਚਾਰਾਂ ਦੇ ਚੱਕਰ ਨੂੰ ਘੁਮਾਉਣਾ ਅਰੰਭ ਕਰ ਦਿੱਤਾ । ਫਿਰ ਗਸ਼ਤੀ ਫ਼ੌਜਾਂ ਭੇਜੀਆਂ ਗਈਆਂ । ਚੌਧਰੀਆਂ ਨੂੰ ਖ਼ਾਸ ਸਰਕੂਲਰ ਰਾਹੀਂ ਸਿੱਖਾਂ ਨੂੰ ਪਕੜਨ ਤੇ ਕਤਲ ਕਰਨ ਲਈ ਕਹਿਆ ਗਿਆ । ਖ਼ਾਸ ਫ਼ੁਰਮਾਨ ਜਾਰੀ ਕੀਤਾ ਕਿ ਜੇ ਕੋਈ ਸਿੱਖਾਂ ਨੂੰ ਪਨਾਹ, ਮਦਦ ਜਾਂ ਪਤਾ ਬਤਲਾਉਣ ਤੋਂ ਇਨਕਾਰ ਕਰੇਗਾ ਉਸ ਨੂੰ ਕਰੜੀ ਸਜ਼ਾ ਦਿੱਤੀ ਜਾਏਗੀ ।[1] ਸਿੱਖ ਅਤਿਆਚਾਰ ਸਹਿਣ ਲਈ ਤਿਆਰ ਸਨ । ਭਾਵੇਂ ਜਥੇਬੰਦੀ ਦਾ ਕੇਂਦਰ ਟੁੱਟ ਗਿਆ ਪਰ ਕਨਿੰਘਮ ਦੇ ਕਹਿਣ ਅਨੁਸਾਰ ਸਿਖ ਐਸੀ ਤਾਰ ਵਿਚ ਜੁੜੇ ਹੋਏ ਸਨ ਕਿ ਇਕ ਦੂਜੇ ਦਾ ਦਰਦ ਉਹ ਯਕਦਮ ਮਹਿਸੂਸ ਕਰਨ ਲਗ ਪੈਂਦੇ ਸਨ । ਅੰਮ੍ਰਿਤਸਰ ਇਕੱਠ ਕਰਨ ਦੀ ਪਾਬੰਦੀ ਨੇ ਵੀ ਕਾਫ਼ੀ ਸੱਟ ਮਾਰੀ । ਕਨ੍ਹਈਆ ਲਾਲ ਦੇ ਕਥਨ ਅਨੁਸਾਰ 'ਹਜ਼ਾਰਾਂ ਸਿੱਖ ਕਤਲ ਹੋਏ, ਹਜਾਰਾਂ ਤਬਾਹ ਤੇ ਬਰਬਾਦ ਹੋ ਗਏ । ਰਹਿੰਦੇ ਪਹਾੜਾਂ ਨੂੰ ਨਸ ਭਜ ਗਏ ਅਤੇ ਸਿੱਖਾਂ ਦਾ ਦੇਸ਼ ਮਾਝਾ ਬਿਲਕੁਲ ਹੀ ਉਜੜ ਗਇਆ । ਜ਼ਕਰੀਆ ਖ਼ਾਨ ਨੇ ਜਲੰਧਰ ਦੁਆਬ ਦਾ ਨਾਜ਼ਮ ਅਦੀਨਾ ਨੂੰ ਨਿਯਤ ਕੀਤਾ ਤਾਂ ਕਿ ਦੁਆਬੇ ਵਿਚ ਵੀ ਸਿੱਖਾਂ ਨੂੰ ਰੋਕਿਆ ਜਾਏ ।

**ਭਾਈ ਮਨੀ ਸਿੰਘ ਜੀ ਦੀ ਸ਼ਹਾਦਤ**—੧੭੨੧ ਤੋਂ ਭਾਈ ਮਨੀ ਸਿੰਘ ਜੀ ਸਮੁੱਚੀ ਅਗਵਾਈ ਕਰ ਰਹੇ ਸਨ । ਝਗੜੇ ਮਿਟਾਉਣ ਤੇ ਕਦੀ ਅਣਮੁਲੀਆਂ ਸਲਾਹਾਂ ਉਹ ਦੇਂਦੇ ਰਹੇ ਸਨ । ਦੀਵਾਲੀ ਤੇ ਵੈਸਾਖੀ ਦੇ ਇਕੱਠ ਕਰ ਕੇ ਸਿੱਖਾਂ ਨੂੰ ਜੁੜ ਬੈਠਣ ਦਾ ਮੌਕਾ ਉਹ ਬਖਸ਼ਦੇ ਸਨ । ਦੀਵਾਲੀ ਤੇ ਵੈਸਾਖੀ ਨੇ ਸਿੱਖਾਂ ਵਿਚ ਉਤਸ਼ਾਹ ਤੇ ਜਜ਼ਬਾ ਭਰਨ ਵਿਚ ਬਹੁਤ ਉਤਸ਼ਾਹ ਭਰਿਆ ਹੈ । ਜਾਗੀਰ ਦੇ ਖੋਹੇ ਜਾਣ ਉਪਰੰਤ ਦੀਵਾਲੀ ਤੇ ਵੈਸਾਖੀ ਦੇ ਦੀਵਾਨ ਨਹੀਂ ਸਨ ਹੋ ਸਕੇ । ਜੇ ਸਿੱਖਾਂ ਕਰਨ ਦੀ ਕੋਸ਼ਿਸ਼ ਵੀ ਕੀਤੀ ਤਾਂ ਰਸਤੇ ਵਿਚ ਹੀ ਰੋਕ ਲਏ ਗਏ । ੧੭੩੮ ਦੀ ਦੀਵਾਲੀ ਨੂੰ ਭਾਈ ਮਨੀ ਸਿੰਘ ਜੀ ਨੇ ਇਕਠ ਕਰਨ ਦੀ ਸੋਚੀ । ਜ਼ਕਰੀਆ ਖ਼ਾਨ ਨੇ ਇਸ ਸ਼ਰਤ ਉਤੇ ਇਜਾਜ਼ਤ ਦਿੱਤੀ ਕਿ ੫੦੦੦ ਰੁਪੈ ਕਰ ਵਜੋਂ ਤਾਰੇ ਜਾਣਗੇ । ਭਾਈ ਸਾਹਿਬ ਨੇ ਪ੍ਰਵਾਨ ਕੀਤਾ ਕਿਉਂਕਿ ਉਹ ਹਰ ਹੀਲੇ ਇਕੱਠ ਕਰਨਾ ਬਹੁਤ ਜ਼ਰੂਰੀ ਸਮਝਦੇ ਸਨ । ਉਨ੍ਹਾਂ ਦਾ ਖ਼ਿਆਲ ਸੀ ਕਿ ਰੁਪੈ ਸਰਬਤ ਖ਼ਾਲਸਾ ਦੇ ਜੁੜਨ ਸਮੇਂ ਆਸਾਨੀ ਨਾਲ ਹੋ ਜਾਣਗੇ । ਦੂਸਰੇ ਪਾਸੇ ਜ਼ਕਰੀਆ ਖ਼ਾਨ ਵੀ ਤਾਕ ਵਿਚ ਸੀ । ਸਿੱਖਾਂ ਦੇ ਇਕੱਠ ਨੂੰ ਉਹ ਜਾਲ ਵਿਚ ਆਇਆ ਇਕ ਸ਼ਿਕਾਰ ਸਮਝਦਾ ਸੀ । ਉਸ ਦੀ ਵਿਉਂਤ ਇਹ ਸੀ ਕਿ ਜੁੜੇ ਖ਼ਾਲਸੇ ਨੂੰ ਦੀਵਾਲੀ ਵਾਲੀ ਰਾਤ ਘੇਰ ਕੇ ਤੋਪਾਂ ਨਾਲ ਉੜਾ ਦਿੱਤਾ ਜਾਏ । ਭਾਈ ਮਨੀ ਸਿੰਘ ਨੇ ਉਸ ਦੀਵਾਲੀ ਵਾਸਤੇ ਉਚੇਚੇ ਹੁਕਮਨਾਮੇ ਵੀ ਭੇਜੇ ਸਨ । ਜ਼ਕਰੀਆ ਦੀ ਚਾਲ ਇਹ ਸੀ ਕਿ ਦੀਵਾਨ ਲਖਪਤ ਰਾਇ ਨੂੰ ਭਾਰੀ ਫ਼ੌਜ ਦੇ ਕੇ ਰਾਮ ਤੀਰਥ ਭੇਜਿਆ ਜਾਏ ਤੇ ਦੀਵਾਲੀ

1. ਜੋ ਸਿੰਘਨ ਕੋ ਕੋਊ ਲੁਕਾਵੈ ।
   ਸੋ ਵਹਿ ਆਪਣੀ ਜਾਨ ਗਵਾਵੈ ।
   ਆਏ ਸਿੰਘ ਬਤਾਵੈ ਨਾਹੀ ।
   ਵੈ ਭੀ ਅਪਨੀ ਜਿੰਦ ਗਵਾਹੀ ।
   ਜੋ ਸਿੰਘਨ ਕੋ ਦੇਵੈ ਨਾਜ ।
   ਮੁਸਲਮਾਨ ਕਰੈ ਤਿਸ ਕਾਜ ।

ਦੀ ਰਾਤ ਨੂੰ ਹਮਲਾ ਬੋਲ ਕੇ ਸਿੱਖਾਂ ਦੀ ਕਤਲਿਆਮ ਕੀਤੀ ਜਾਏ। ਫ਼ੌਜਾਂ ਇਕੱਠੀਆਂ ਹੁੰਦੀਆਂ ਦੇਖ ਕੇ ਅਤੇ ਸੂਹ ਮਿਲਣ ਉਤੇ ਭਾਈ ਮਨੀ ਸਿੰਘ ਨੇ ਸਿੰਘਾਂ ਨੂੰ ਦੁੜਾਇਆ ਕਿ ਰਸਤੇ ਵਿਚ ਹੀ ਸਿੰਘਾਂ ਨੂੰ ਰੋਕ ਦਿੱਤਾ ਜਾਏ ਪਰ ਫਿਰ ਵੀ ਸਾਰੇ ਰੋਕੇ ਨਾ ਜਾ ਸਕੇ ਤੇ ਚੋਖਾ ਇਕੱਠ ਹੋ ਗਿਆ। ਚਾਲ ਅਨੁਸਾਰ ਲਖਪਤ ਰਾਇ ਨੇ ਹਮਲਾ ਕਰ ਦਿਤਾ। ਦੀਵਾਨ ਨਾ ਲਗ ਸਕਿਆ। ਕਈ ਇਸ਼ਨਾਨ ਕਰਦੇ ਹੀ ਸ਼ਹੀਦ ਕਰ ਦਿੱਤੇ ਗਏ ਅਤੇ ਕਈ ਇਸ਼ਨਾਨ ਕਰਕੇ ਨਿਕਲਦੇ ਹੀ ਪਰਕਰਮਾਂ ਵਿਚ ਹੀ ਖ਼ਤਮ ਕਰ ਦਿੱਤੇ ਗਏ। ਭਾਈ ਮਨੀ ਸਿੰਘ ਜੀ ਨੇ ਰੋਸ ਮਨਾਇਆ ਤੇ ਹਕੂਮਤ ਦੇ ਕਰਮਚਾਰੀਆਂ ਕੋਲ ਸਾਜ਼ਸ਼ ਦੀ ਨਿਖੇਧੀ ਭੇਜੀ ਪਰ ਉਲਟ ਜ਼ਕਰੀਆ ਖ਼ਾਨ ਨੇ ੫੦੦੦ ਰੁਪੈ ਦੀ ਮੰਗ ਕੀਤੀ। ਭਾਈ ਮਨੀ ਸਿੰਘ ਜੀ ਨੇ ਕਹਿਆ ਕਿ ਇਕੱਠ ਤਾਂ ਹੋ ਨਹੀਂ ਸਕਿਆ, ਰੁਪੈ ਕਿਸ ਗਲ ਦੇ ? ਭਾਈ ਮਨੀ ਸਿੰਘ ਜੀ ਨੂੰ ਗ੍ਰਿਫਤਾਰ ਕਰਕੇ ਲਾਹੌਰ ਦਰਬਾਰ ਪੇਸ਼ ਕੀਤਾ ਗਿਆ। ਜ਼ਕਰੀਆ ਖ਼ਾਨ ਨੇ ਇਸਲਾਮ ਕਬੂਲ ਕਰਨ ਲਈ ਕਹਿਆ[1] ਅਤੇ ਜੁਰਮਾਨਾ ਨਾ ਤਾਰਣ ਦੀ ਸੂਰਤ ਵਿਚ ਬੰਦ ਬੰਦ ਕਟਣ ਦਾ ਹੁਕਮ ਦਿੱਤਾ।[2] ਭਾਈ ਮਨੀ ਸਿੰਘ ਜੀ ਨੇ ਸ਼ਹਾਦਤ ਕਬੂਲ ਕਰਦੇ ਹੋਏ ਕਹਿਆ ਕਿ ਕਈ ਜੀਵਨ ਸਿੱਖੀ ਤੋਂ ਵਾਰਨ ਲਈ ਤਿਆਰ ਹਾਂ। ਕਾਜ਼ੀ ਨੇ ਬੰਦ ਬੰਦ ਕਟਣ ਦਾ ਹੁਕਮ ਸੁਣਾਇਆ ਤੇ ਸ਼ਾਹੀ ਕਿਲ੍ਹੇ ਦੇ ਲਾਗੇ ਮੈਦਾਨ ਵਿਚ ਬੰਦ ਬੰਦ ਕਟਣ ਲਈ ਲੈ ਗਏ। ਭਾਈ ਮਨੀ ਸਿੰਘ ਜੀ ਨੇ ਹੱਸ ਕੇ ਕਬੂਲ ਕੀਤਾ। ਭਾਈ ਮਨੀ ਸਿਘ ਜੀ ਦੇ ਕਈ ਸਾਥੀਆਂ ਨੂੰ ਵੀ ਸਖ਼ਤ ਸਜ਼ਾਵਾਂ ਦਿੱਤੀਆਂ ਗਈਆਂ। ਭਾਈ ਦੀਵਾਨ ਸਿੰਘ ਜੀ ਨੂੰ ਆਰੇ ਨਾਲ ਚੀਰਨ ਦਾ ਹੁਕਮ ਦਿੱਤਾ ਗਿਆ। ਭਾਈ ਗੁਲਜ਼ਾਰ ਸਿਘ ਜੀ ਨੂੰ ਤਸੀਹੇ ਦੇ ਦੇ ਕੇ ਸ਼ਹੀਦ ਕੀਤਾ ਗਇਆ। ਭਾਈ ਮਨੀ ਸਿਘ ਜੀ ਦੇ ਬੰਦ ਬੰਦ ਕਟਣ ਦਾ ਦ੍ਰਿਸ਼ ਭਾਈ ਰਤਨ ਸਿੰਘ ਭੰਗੂ ਨੇ ਬੜੇ ਰੋਚਕ ਢੰਗ ਨਾਲ ਦਿੱਤਾ ਹੈ। ਭਾਈ ਮਨੀ ਸਿਘ ਜੀ ਦੇ ਪਹਿਲੇ ਪੰਜੇ ਪੱਟੇ, ਫਿਰ ਉਂਗਲਾਂ, ਫਿਰ ਕੂਹਨੀ, ਬਾਹਵਾਂ, ਫਿਰ ਮੋਢੇ, ਫੇਰ ਖੱਬੇ ਪਾਸੇ ਦੇ, ਸੱਜੇ ਪਾਸੇ ਦੇ ਬੰਦ[3] ਕਟੇ ਗਏ ਪਰ ਭਾਈ ਸਾਹਿਬ ਸਨ ਕਿ ਉਹ

1. ਖਾਨ ਕਹਯੋ ਹੋਹੁ ਮੁਸਲਮਾਨ।
ਤਬ ਛੋਡੈਗੇ ਤੁਮ ਹੀ ਜਾਨ।
ਸਿੰਘਨ ਕਹਯੋ ਹਮ ਸਿਦਕ ਨ ਹਾਰੇ।
ਕਈ ਜਨਮ ਪਰ ਸਿਦਕ ਸੁ ਗਾਰੇ।

2. ਇਹ ਵੀ ਕਹਿਆ ਜਾਂਦਾ ਹੈ ਕਿ ਭਾਈ ਮਨੀ ਸਿੰਘ ਜੀ ਜਦ ਸ਼ਹੀਦ ਕੀਤੇ ਜਾਣ ਲਗੇ ਤਾਂ ਕੁਝ ਹਿੰਦੂਆਂ ਨੇ ਰੁਪੈ ਇਕੱਠੇ ਕਰਕੇ ਖਜ਼ਾਨੇ ਵਿਚ ਸ਼ਾਮਲ ਕਰਨ ਲਈ ਭਾਈ ਮਨੀ ਸਿੰਘ ਜੀ ਕੋਲੋਂ ਇਜਾਜ਼ਤ ਮੰਗੀ, ਪਰ ਭਾਈ ਮਨੀ ਸਿੰਘ ਜੀ ਨੇ ਸ਼ਹੀਦ ਹੋਣਾ ਹੀ ਪ੍ਰਵਾਨ ਕੀਤਾ।

3. ਕਹਿੰਦੇ ਹਨ ਕਿ ਜਲਾਦ ਬੰਦ ਚਾਰ ਹੀ ਸਮਝੇ ਪਰ ਭਾਈ ਮਨੀ ਸਿੰਘ ਨੇ ਬੰਦ ਗਿਣਵਾਏ ਤੇ ਉਸ ਤਰ੍ਹਾਂ ਕਰਨ ਲਈ ਕਹਿਆ :
ਪਹਿਲੇ ਉਂਗਲੀਯੋ ਪੋਟੇ ਕਟਾਏ।
ਫਿਰ ਮਧ ਗੰਢ ਤੇ ਬੰਦ ਛਡਾਏ।
ਫਿਰ ਉਂਗਲੀ ਤਿਦੀ ਵਾਰ ਕਟਾਈ।
ਫਿਤ ਪੋਠੇ ਸੋ ਬਾਣੀ ਛੁਡਾਈ।

ਅਡੋਲ ਤੇ ਸੁਖਮਨੀ ਦੀਆਂ ਤੁਕਾਂ 'ਨਹਿ ਕਛੁ ਜਨਮੈ ਨਹਿ ਕਿਛ ਮਰੈ, ਆਪਨ ਚਲਤ ਆਪ ਹੀ ਕਰੈ' ਵਿਚ ਲੀਨ ਸਨ।[1] ਪੰਥ ਪਰਕਾਸ਼ ਦੇ ਲਿਖਾਰੀ ਦਾ ਕਹਿਣਾ ਹੈ ਕਿ ਮਨਸੂਰ ਸ਼ਹੀਦ ਹੋਇਆ ਹੈ ਪਰ ਭਾਈ ਮਨੀ ਸਿੰਘ ਦੀ ਸ਼ਹਾਦਤ ਕਈ ਮਨਸੂਰਾਂ ਨਾਲੋਂ ਵਧ ਹੈ।

"ਮਨਸੂਰ ਮਨਸੂਰ ਇਮ ਜਗ ਭਯੋ ਕਟੈ ਹਥ ਇਕ ਸਟ।
ਮਨੀ ਸਿੰਘ ਬਹੁ ਸਟ ਸਹੀ ਬੰਦ ਬੰਦ ਕਟਾਯੋ ਸਟ।"
ਜੋ ਗੁਰਸਿਖ ਕਹਾਵੈ ਕਰਨੀ ਸੋਊ ਬਹਿ ਕਮਾਵੈ,
ਮਨੀ ਸਿੰਘ ਜੀ ਕੇ ਤੁਲ ਭਯੋ ਕੋਊ ਹੈ ਰਾਣਾ ਔ ਰੰਕ ਜੀ।

**ਭਾਈ ਮਨੀ ਸਿੰਘ ਜੀ ਦਾ ਸੰਖੇਪ ਜੀਵਨ**—ਭਾਈ ਮਨੀ ਸਿੰਘ ਜੀ ਸਿੱਖ ਇਤਿਹਾਸ ਵਿਚ ਇਕ ਪੂਜਨੀਕ ਹਸਤੀ ਹਨ। ਬਿਖੜੇ ਸਮੇਂ ਵਿਚ ਜਿਵੇਂ ਉਹਨਾਂ ਅਗਵਾਈ ਕੀਤੀ ਉਹ ਸਿੱਖ ਇਤਿਹਾਸ ਦੇ ਪੰਨਿਆਂ ਉਤੇ ਖ਼ੂਬਸੂਰਤੀ ਨਾਲ ਉਕਰੀ ਹੋਈ ਹੈ। ਭਾਈ ਸਾਹਿਬ ਦੇ ਵਡਿਕੇ ਮੁਗਲਾਂ ਦੀ ਨੌਕਰੀ ਕਰਦੇ ਸਨ। ਗੁਰੂ ਹਰਿਗੋਬਿੰਦ ਜੀ ਮਹਾਰਾਜ ਦੇ ਦਰਸ਼ਨ ਕਰ ਕੇ ਸਿੱਖ ਹੋਏ ਅਤੇ ਮੁਗਲਾਂ ਦੀ ਨੌਕਰੀ ਛਡ ਕੇ ਗੁਰੂ ਹਰਿਗੋਬਿੰਦ ਜੀ ਦੀ ਸੇਵਾ ਵਿਚ ਰਹਿਣ ਲੱਗੇ। ਭਾਈ ਮਨੀ ਸਿੰਘ ਜੀ ਪਿਤਾ ਕਾਲੂ ਦੇ ਘਰ,[2] ਮਾਤਾ ਦਯਾ ਕੌਰ ਦੀ ਕੁਖੋਂ ਸੰਮਤ ਮੱਘਰ, ੧੭੨੯ (ਦਸੰਬਰ ੧੬੭੨ ਈ:) ਨੂੰ ਪਿੰਡ ਕਾਰੜ (ਅੰਬਾਲਾ) ਵਿਚ ਹੋਇਆ। ਇਹ ਪਿੰਡ ਥੇਹ ਕਰ ਕੇ ਪ੍ਰਸਿੱਧ ਹੈ। ਗਿਲਜ਼ਾਈਆਂ ਨੇ ਜਦ ਇਲਾਕੇ ਉਜਾੜੇ ਤਾਂ ਪਿਤਾ ਕਾਲੂ ਸੁਨਾਮ ਆ ਵਸੇ। ਹਰ ਘਰ ਰਵਾਜ ਪੈ ਗਿਆ ਸੀ ਕਿ ਸਿੱਖ ਆਪਣੇ ਪੁੱਤਰ ਗੁਰ-ਚਰਨਾਂ ਤੇ ਭੇਟ ਕਰਦੇ ਸਨ। ਪਿਤਾ ਕਾਲੂ ਨੇ ਭਾਈ ਮਨੀ (ਸਿੰਘ) ਜੀ ਨੂੰ ਦਰਬਾਰ ੧੬੭੪ ਈ: ਨੂੰ ਪੇਸ਼ ਕੀਤਾ। ਨਾਮ ਪੁਛਣ ਉਤੇ ਜਦ ਆਪ ਜੀ ਨੇ ਮਨੀ ਦਸਿਆ ਤਾਂ ਆਪ ਜੀ ਨੇ 'ਸਚ ਮੁਚ ਮਨੀ' ਕਹਿ ਕੇ ਸਤਿਕਾਰਿਆ। ਗੁਰੂ ਗੋਬਿੰਦ (ਸਿੰਘ) ਜੀ ਅਤੇ ਭਾਈ ਮਨੀ (ਸਿੰਘ) ਜੀ ਇਕੱਠੇ ਪੜ੍ਹਦੇ ਰਹੇ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਵੀ ਕਾਫ਼ੀ ਸਤਿਕਾਰ ਦਿੱਤਾ। ਦੋ

---

1. ਸਿੰਘ ਜੀ ਮੁਖ ਗੁਰ ਪੜ੍ਹਤ ਜੋ ਬਾਣੀ।
ਨਹਿ ਕੁਛ ਪੀੜ੍ਹ ਦੇਹ ਉਨ ਜਾਨੀ।
ਪਾਠ ਸੁਖਮਨੀ ਮੁਖੋ ਉਚਰੈ।
ਨਹਿ ਕਿਛੁ ਜਮੈ ਨਹਿ ਕਿਛ ਮਰੈ।

2. ਭਾਈ ਮਨੀ ਸਿੰਘ ਜੀ ਦੇ ੮ ਭਰਾ ਸਨ। ਭਾਈ ਦਿਆਲਾ ਜੀ ਜੋ ਗੁਰੂ ਤੇਗ਼ ਬਹਾਦਰ ਜੀ ਦੇ ਸਮੇਂ ਦੇਗ ਵਿਚ ਉਬਾਲੇ ਗਏ ਆਪ ਜੀ ਦੇ ਸਕੇ ਭਰਾ ਸਨ।

☞ ਚੰਡਾਲ ਚਾਹੇ ਫਿਰ ਮੋਢਯੋ ਲਹਾਈ।
ਮਨੀ ਸਿੰਘ ਕਹੀ ਕੁਹਨੀ ਘੜਾਈ।
ਕੁਹਣੀਓ ਕਟਾਇ ਫਿਰ ਮੋਢਿਓਂ ਲਹਾਈ।
ਸਜੀ ਕਟਾਇ ਫਿਰ ਖੱਬੀ ਫੜਾਈ।
ਤਿਮਹੀ ਪੈਰਯੋ ਬੰਦ ਕਟਾਯੋ।
ਗਰ ਗਰ ਉਂਗਲ ਗੁਠੋ ਬਢਾਯੋ।

ਸਾਲ, ਸਤ ਮਹੀਨੇ, ਦਸ ਦਿਨ ਆਪ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਗੁਰੂ ਗਰੰਥ ਸਾਹਿਬ ਦੇ ਅਰਥ ਸਮਝੇ। ਉਥੋਂ ਹੀ 'ਸੰਪ੍ਰਦਾਇਕ ਅਰਥ' ਦੀ ਮਰਯਾਦਾ ਚਲੀ। ਗੁਰੂ ਗੋਬਿੰਦ ਸਿੰਘ ਜੀ ਨੇ 'ਗਿਆਨੀ' ਦੀ ਪਦਵੀ ਬਖ਼ਸ਼ੀ। ਜਦ ਅਨੰਦਪੁਰ ਛੱਡਿਆ ਤਾਂ ਮਾਤਾ ਸੁੰਦਰੀ ਜੀ ਨੂੰ ਭਾਈ ਮਨੀ ਸਿੰਘ ਜੀ ਨਾਲ ਦਿੱਲੀ ਟਿਕਾਣਾ ਕਰਨ ਲਈ ਭੇਜਿਆ। ਦਮਦਮੇ ਸਾਹਿਬ ਆਪ ਆ ਕੇ ਮਿਲੇ ਅਤੇ ਉਥੇ ਹੀ 'ਦਮਦਮੀ' ਬੀੜ ਗੁਰੂ ਜੀ ਨੇ ਲਿਖਵਾਈ। ਆਪ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤਕ ਉਥੇ ਹੀ ਰਹੇ। ਬਾਅਦ ਵਿਚ ਦਿੱਲੀ ਮਾਤਾ ਸੁੰਦਰੀ ਕੋਲ ਆ ਗਏ। ਜਦ ੧੭੨੧ ਵਿਚ ਬੰਦਈਆਂ ਤੇ ਤੱਤ ਖ਼ਾਲਸਾ ਦਾ ਝਗੜਾ ਸੁਣਿਆ ਤਾਂ ਮਾਤਾ ਜੀ ਨੇ ਅੰਮ੍ਰਿਤਸਰ ਭੇਜਿਆ। ਆਪ ਸ਼ਹੀਦ ਹੋਣ ਤਕ ਅੰਮ੍ਰਿਤਸਰ ਹੀ ਟਿਕੇ ਤੇ ਦਰਬਾਰ ਸਾਹਿਬ ਦੇ 'ਗ੍ਰੰਥੀ' ਦੇ ਤੌਰ ਉਤੇ ਫ਼ਰਜ਼ ਨਿਭਾਉਂਦੇ ਰਹੇ। ਆਪ ਜੀ ਉਚ ਕੋਟੀ ਦੇ ਵਿਦਵਾਨ ਸਨ।[1] ਆਪ ਨੇ ਗੁਰੂ ਬਾਣੀ, ਗੁਰੂ ਵਾਰ ਤੇ ਭਗਤ ਵਾਰ ਕਰਕੇ ਸੰਪਾਦਿ ਕੀਤਾ। ਕਈਆਂ ਸਿੱਖਾਂ ਨੇ ਰੋਸ ਮਨਾਇਆ ਪਰ ਇਹ ਕੋਈ ਗੁਰੂ ਗ੍ਰੰਥ ਸਾਹਿਬ ਵਿਚ ਤਬਦੀਲੀ ਨਹੀਂ ਸੀ ਸਿਰਫ਼ ਗੁਰੂ ਗ੍ਰੰਥ ਸਾਹਿਬ ਨੂੰ ਸਮਝਣ ਵਾਲਿਆਂ ਲਈ ਇਕ ਅਦੁਤੀ ਭੇਟ ਸੀ। ਗੁਰੂ ਨਾਨਕ ਜੀ ਦੀ ਜਨਮ ਸਾਖੀ, ਸਿੱਖਾਂ ਦੀ ਭਗਤ ਮਾਲਾ (ਭਾਈ ਗੁਰਦਾਸ ਜੀ ਦੀ ਗਿਆਰਵੀਂ ਵਾਰ ਦਾ ਭਾਵ ਪ੍ਰਕਾਸ਼ਨੀ ਟੀਕਾ ਜਿਸ ਵਿਚ ਗੁਰੂ ਨਾਨਕ ਤੋਂ ਗੁਰੂ ਹਰਿਗੋਬਿੰਦ ਸਾਹਿਬ ਤਕ ਸਿੱਖਾਂ ਦਾ ਜ਼ਿਕਰ ਹੈ), ਜਪ ਜੀ ਦਾ ਗਰਬਗੰਜਨੀ ਟੀਕਾ ਅਤੇ ਕਈ ਹੋਰ ਅਨਮੋਲ ਪੁਸਤਕਾਂ ਲਿਖੀਆਂ। ਸਿੱਖ ਇਨ੍ਹਾਂ ਦੇ ਹਥੋਂ ਅੰਮ੍ਰਿਤ ਛਕਣ ਤੇ ਹੁਕਮ ਮੰਨਣ ਵਿਚ ਖ਼ੁਸ਼ੀ ਮਹਿਸੂਸ ਕਰਦੇ ਸਨ। ਉਮਦਾਤ ਉਤ ਤਾਰੀਖ ਵਾਲੇ ਨੇ ਇਸ ਗੱਲ ਦੀ ਗਵਾਹੀ ਭਰੀ ਹੈ। ਜਿਥੇ ਆਪ ਜੀ ਵਿਦਵਾਨ ਸਨ ਉਥੇ ਆਪ ਜੀ ਵਿਚ ਸੇਵਾ ਦੀ ਬੜੀ ਲਗਨ ਸੀ।[2] ਅੱਧੀ ਅੱਧੀ ਰਾਤ ਉਠਦੇ ਤੇ ਪਾਣੀ ਪਿਲਾਂਦੇ ਸਨ। ਭਾਈ ਮਨੀ ਸਿੰਘ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਮਰਯਾਦਾ ਵੀ ਬੰਨ੍ਹੀ। ਕੀਰਤਨ ਲਗਾਤਾਰ ਹਰਿਮੰਦਰ ਸਾਹਿਬ ਵਿਖੇ ਅਰੰਭ ਕਰਨਾ ਵੀ ਆਪ ਜੀ ਦੀ ਹੀ ਦੇਣ ਹੈ। ਆਪ ਜੀ ਨੇ ਸੇਵਾ ਲਈ ਛੇ ਪਤੀਆਂ ਵਿਚ ਸੇਵਾਦਾਰ ਲਗਾਏ। (੧) ਗ੍ਰੰਥੀ, (੨) ਗਯਾਨੀ, (੩) ਸ਼ਬਦ ਕੀਰਤਨ ਕਰਨ ਵਾਲੇ, ਰਾਗੀ, ਰਬਾਬੀ, (੪) ਅਰਦਾਸੀਏ, ਮੁਸੱਦੀ, ਲਾਂਗਰੀ ਜੋ ਸਿਰਫ ਕੜਾਹ ਪ੍ਰਸ਼ਾਦਿ ਤਿਆਰ ਕਰਦੇ। (੫) ਧੂਪੀਏ, ਚਿਰਾਗੀਏ, ਦੀਵਾਨ ਸਜਾਉਣ ਵਾਲੇ, (੬) ਫ਼ਰਾਸ਼।

---

1. ਮਨੀ ਸਿੰਘ ਥੇ ਸੰਤ ਸੁਜਾਨ।
   ਜਤੀ ਸਤੀ ਔ ਧਿਆਨੀ ਮਾਨ।
   ਹਠੀ ਤਪੀ ਔ ਗਤ ਕੋ ਪੂਰੋ।
   ਸਹਨ ਸੀਲ ਔ ਦਿਲ ਕੋ ਸੂਰੋ।
   ਕਰਮੀ ਧਰਮ ਭਗਤ ਗਿਯਾਨੀ।
   ਸਤਿਗੁਰ ਬਰਨਨ ਪਰਗਤਿ ਠਾਨੀ।

2. ਪੂਜਾਰਨ ਸਿਰ ਬਡੋ ਪੁਜਾਰੀ।
   ਹੁਤੋ ਸਤਿਗੁਰ ਘਰ ਬੜ੍ਹਾ ਇਤਬਾਰੀ।
   ਅਕਾਲ ਬੁੰਗੇ ਕੇ ਤਖ਼ਤ ਸੁ ਬੈਠੇ।
   ਖਤਾਦਾਰ ਕੇ ਕੰਨ ਸੁ ਐਂਠੇ।

ਪੰਜ ਵਕਤ ਕੀਰਤਨ ਦੇ ਨੀਯਤ ਕੀਤੇ।

(੧) ਸ੍ਰੀ ਆਸਾ ਜੀ ਦੀ ਵਾਰ ਅੰਮ੍ਰਿਤ ਵੇਲੇ ਤੋਂ ਅਰਭ ਅਤੇ ਸੂਰਜ ਦੇ ਪ੍ਰਕਾਸ਼ ਤੋਂ ਕੁਝ ਸਮੇਂ ਪਹਿਲੇ ਸਮਾਪਤ ਕਰਨਾ।

(੨) ਬਿਲਾਵਲ ਦੀ ਚੌਕੀ।

(੩) ਚਰਨ ਕੰਵਲ ਦੀ ਚੌਕੀ।

(੪) ਸੋਦਰ ਦੀ ਚੌਕੀ, ਰਹਿਰਾਸ ਸਾਹਿਬ ਸੰਧਿਆ।

(੫) (ਕੀਰਤਨ) ਸੋਹਿਲੇ ਦੀ ਚੌਕੀ।

ਬਾਜੇ, ਗਾਜੇ, ਧੌਂਸੇ, ਨਿਸ਼ਾਨਾਂ ਸਹਿਤ ਸ੍ਰੀ ਤਖ਼ਤ ਅਕਾਲ ਬੁੰਗੇ ਸਾਹਿਬ ਜੀ ਕੋਠੇ ਸਾਹਿਬ ਵਿਖੇ ਸੁੰਦਰ ਪਲੰਘ ਉਪਰ ਸੁਭਾਇਮਾਨ ਤੇ ਪੰਜ ਸਿੰਘ ਨਿਯਤ ਕੀਤੇ। ਇਸ ਮਰਯਾਦਾ ਦਾ ਅਸਰ ਇਹ ਹੋਇਆ ਕਿ ਸਿੰਘ ਜਾਗਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਤਿਕਾਰ ਕਰਨਾ ਸਿਖ ਗਏ ਤੇ 'ਗੁਰੂ' ਨੂੰ ਆਪਣੇ ਵਿਚ ਹੀ ਮਹਿਸੂਸ ਕਰਨ ਲੱਗ ਪਏ। ਭਾਈ ਮਨੀ ਸਿੰਘ ਦੀ ਸ਼ਹਾਦਤ ਨੇ ਹਰ ਸਿੱਖ ਵਿਚ ਗੁੱਸੇ ਤੇ ਜੋਸ਼ ਦੀ ਲਹਿਰ ਭਰ ਦਿੱਤੀ।

**ਜ਼ਕਰੀਆ ਖ਼ਾਨ ਨੇ ਜ਼ੁਲਮ ਦਾ ਚੱਕਰ ਚਲਾਇਆ**—ਭਾਈ ਮਨੀ ਸਿੰਘ ਜੀ ਦੀ ਸ਼ਹਾਦਤ ਸਿਰਫ਼ ਇਕ ਸ਼ਹਾਦਤ ਨਹੀਂ ਸੀ ਸਗੋਂ ਇਹ ਜ਼ੁਲਮਾਂ ਦੇ ਚੱਕਰ ਦਾ ਫਿਰ ਅਰੰਭ ਹੋਣਾ ਸੀ। ਸਿੱਖ ਵੀ ਇਨ੍ਹਾਂ ਜ਼ੁਲਮਾਂ ਦੀ ਤਾਬ ਤੋਂ ਬਚਣ ਲਈ ਲੱਖੀ ਜੰਗਲ, ਰਾਜਪੂਤਾਨੇ ਦੇ ਰੇਗਸਤਾਨਾਂ ਅਤੇ ਕਾਹਨੂਵਾਨ ਦੇ ਛੰਭਾਂ ਵਿਚ ਚਲੇ ਗਏ। ਕਹਿੰਦੇ ਹਨ ਕਿ ਸ਼ਹੀਦ ਕਰਨ ਦੇ ਅਠਾਰਾਂ ਤਰੀਕੇ ਸਨ[1], ਜੋ ਅਠਾਰਾਂ ਦੇ ਅਠਾਰਾਂ ਹੀ ਸਿਖਾਂ ਉੱਤੇ ਵਰਤੇ ਗਏ। ਕਿਸੇ ਦਾ ਖੋਪਰ ਉਤਾਰਿਆ ਗਿਆ। ਕਿਸੇ ਨੂੰ ਚਰਖੀ ਉੱਤੇ ਚੜ੍ਹਾਇਆ ਗਿਆ। ਕਈਆਂ ਨੂੰ ਟੋਏ ਵਿਚ ਦੱਬ ਕੇ ਉੱਤੇ ਖ਼ੂਨ ਪਾ ਕੇ ਕੁੱਤੇ ਛੱਡੇ ਗਏ। ਹਾਥੀ ਦੇ ਪੈਰਾਂ ਹੇਠਾਂ ਲਿਤਾੜਿਆ ਗਿਆ। ਬੰਦ ਬੰਦ ਕੱਟੇ ਗਏ। ਦੇਗ਼ਾਂ ਵਿਚ ਉਬਾਲੇ ਦਿੱਤੇ ਗਏ। ਭੁੱਖਿਆਂ ਮਾਰਿਆ ਗਿਆ ਪਰ ਇਹ ਸਿੱਖ ਹੀ ਸਨ ਜਿਨ੍ਹਾਂ ਦੁੱਖ ਸਹਾਰ ਕੇ ਵੀ ਸੀ ਨਾ ਕੀਤੀ। ਇਹ ਜ਼ੁਲਮਾਂ ਦਾ ਚੱਕਰ ਚਲਦਾ ਹੀ ਰਹਿੰਦਾ ਜੇ ਨਾਦਰ ਹਮਲਾ ਨਾ ਕਰਦਾ। ਨਾਦਰ ਦੇ ਹਮਲੇ ਨੇ ਜ਼ਕਰੀਆ ਖ਼ਾਨ ਦਾ ਸਾਰਾ ਧਿਆਨ ਖਿੱਚ ਲਿਆ।

---

1. ਕਈ ਚਰਖ ਕਈ ਫਾਂਸੀ ਮਾਰੇ।
ਕਈ ਤੋਪਨ ਕਈ ਛੁਰੀ ਕਟਾਰੇ।
ਕਈਅਨ ਕੇ ਸਿਰ ਮੁੰਗਲੀ ਕਟੇ।
ਕਈ ਡੋਬੇ ਕਈ ਘਸੀਟ ਸੁ ਸਿਟੇ।
ਦਖੇ ਕੱਟੋ ਬੰਦੂਖਨ ਦਏ ਮਾਰ।
ਕੋਨ ਗਨੇ ਜੋ ਮਾਰੇ ਹਜ਼ਾਰ।
ਪਾਤ ਪਾਤ ਕਈ ਪਕੜ ਬਹਾਏ।
ਸਾਥ ਤੇਗਨ ਕੇ ਸੀਸ ਉੜਵਾਏ।
ਕਿਸੇ ਹਥ ਕਿਸੇ ਟੰਗ ਕਟਵਾਏ।
ਅੱਖ ਕੱਢ ਕਿਸੇ ਖਲ ਕਢਵਾਇ।

ਅਧਿਆਇ ਨੌਵਾਂ

## ਨਾਦਰ ਦਾ ਹਮਲਾ

**ਨਾਦਰ ਸ਼ਾਹ ਦਾ ਹੱਲਾ**—ਨਾਦਰ ਸ਼ਾਹ ਦਾ ਜਨਮ ਦਸੰਬਰ ਸੰਨ ੧੬੮੮ ਨੂੰ ਇਕ ਗਡਰੀਏ ਇਮਾਮ ਕੁਲੀ ਦੇ ਘਰ, ਮਸਹਦ ਦੇ ਲਾਗੇ ਇਕ ਪਿੰਡ ਦੌਸਤਗੜ੍ਹ ਵਿਚ ਹੋਇਆ ਮੰਨਿਆ ਜਾਂਦਾ ਹੈ। ਬਚਪਨ ਦੇ ਹਾਲਾਤ ਬਹੁਤੇ ਨਾ ਮਿਲਣ ਕਰ ਕੇ ਇਹ ਹੀ ਪਤਾ ਲੱਗਦਾ ਹੈ ਕਿ ਇਸ ਕਬੀਲੇ ਦੀ ਦੁਸ਼ਮਣੀ ਅਬਦਾਲੀ ਕਬੀਲੇ ਨਾਲ ਸੀ। ਅਬਦਾਲੀਆਂ ਦਾ ਕਬੀਲਾ ਤਕੜਾ ਤੇ ਵੱਡਾ ਗਿਣਿਆ ਜਾਂਦਾ ਸੀ। ਸੁਭਾ ਵਿਚ ਲੜਾਕਾਪਣ ਜ਼ਰੂਰ ਸੀ। ਇਸ ਲਈ ਵੱਧਦਾ ਵੱਧਦਾ ਈਰਾਨ, ਅਫ਼ਗਾਨਿਸਤਾਨ ਦਾ ਸ਼ਾਹ ਬਣਿਆ। ੧੭੩੦ ਵਿਚ ਉਸ ਨੇ ਗਿਲਜ਼ਾਈਆਂ ਨੂੰ ਮਾਰ ਕੇ ਕੰਧਾਰ ਤੇ ਕਾਬਲ ਉੱਤੇ ਕਬਜ਼ਾ ਕੀਤਾ। ਅਬਦਾਲੀਆਂ ਦੇ ਸਾਰੇ ਕਬੀਲਿਆਂ ਨੇ ਰਲ ਕੇ ਨਾਦਰ ਨੂੰ ਰੋਕ ਪਾਉਣੀ ਚਾਹੀ ਪਰ ਉਹ ਸਫਲ ਨਾ ਹੋ ਸਕੇ। ੧੭੩੬ ਤਕ ਸਾਰੇ ਅਫ਼ਗਾਨਿਸਤਾਨ ਉੱਤੇ ਕਬਜ਼ਾ ਕਰ ਲਿਆ। ਨਾਦਰ ਦੀ ਨਜ਼ਰ ਹਿੰਦੁਸਤਾਨ ਉੱਤੇ ਸੀ। ਹਿੰਦੁਸਤਾਨ ਵਿਚ ਉਸ ਸਮੇਂ ਮੁਹੰਮਦ ਸ਼ਾਹ ਮੁਗਲ ਬਾਦਸ਼ਾਹ ਰਾਜ ਕਰ ਰਹਿਆ ਸੀ।

ਔਰੰਗਜ਼ੇਬ ਦੀ ਗ਼ਲਤ ਨੀਤੀ ਨੇ ਮੁਗ਼ਲ ਸਾਮਰਾਜ ਦੀਆਂ ਜੜ੍ਹਾਂ ਹਿਲਾ ਦਿਤੀਆਂ ਸਨ। ਕੇਂਦਰੀ ਹਕੂਮਤ ਟੁੱਟ ਗਈ ਸੀ। ਦੱਖਣ ਵਿਚ ਮਰਹੱਟੇ ਸਿਰ ਕੱਢ ਕੇ ਲੜਨ ਲੱਗ ਪਏ ਸਨ। ਜਾਟਾਂ ਤੇ ਰੁਹੇਲਿਆਂ ਨੇ ਲਗਾਤਾਰ ਬਗ਼ਾਵਤਾਂ ਅਰੰਭ ਕਰ ਦਿੱਤੀਆਂ ਸਨ। ਸਿੱਖ ਵੀ ਜਥੇਬੰਦੀ ਦੇ ਤੌਰ ਤੇ ਮਜ਼ਬੂਤ ਹੋ ਗਏ ਸਨ। ਮੁਗ਼ਲਾਂ ਲਈ ਸਭ ਤੋਂ ਮਾੜੀ ਗੱਲ ਕਿ ਔਰੰਗਜ਼ੇਬ ਦੇ ਬਾਅਦ ਉੱਤਰ-ਅਧਿਕਾਰੀ ਕਮਜ਼ੋਰ ਤੇ ਬੇਖ਼ਬਰ ਸਨ। ਬਹਾਦਰ ਸ਼ਾਹ ਨੂੰ ਤਾਂ 'ਸ਼ਾਹਿ ਬੇਖ਼ਬਰ' ਦੇ ਨਾਮ ਨਾਲ ਪੁਕਾਰਿਆ ਜਾਂਦਾ ਸੀ। ਬਹਾਦਰ ਸ਼ਾਹ ਉਪਰੰਤ (੧੭੧੨ ਈ:) ਵਿਚ ਫ਼ਰਖ਼ਸੀਅਰ ਤਖ਼ਤ ਉੱਤੇ ਬੈਠਾ। ਫ਼ਰਖ਼ਸੀਅਰ ਇਕ ਕਮਜ਼ੋਰ ਤਰੀਨ ਇਨਸਾਨ ਸੀ। ਉਸ ਵਿਚ ਫ਼ੈਸਲੇ ਕਰਨ ਦੀ ਸ਼ਕਤੀ ਨਾਮ ਮਾਤਰ ਸੀ। ਸਦਾ ਥਿੜਕਿਆ ਤੇ ਉਖੜਿਆ ਰਹਿੰਦਾ ਸੀ। ੧੭੧੯ ਵਿਚ ਪਹਿਲਾਂ ਫ਼ਰਖ਼ਸੀਅਰ ਨੂੰ ਅੱਖੋਂ ਅੰਨ੍ਹਿਆਂ ਤੇ ਫਿਰ ਮਾਰ ਦਿੱਤਾ ਗਿਆ। ਸਾਰੀ ਤਾਕਤ ਸੱਯਦ ਭਰਾਵਾਂ ਦੇ ਹੱਥ ਆ ਗਈ। ਉਨ੍ਹਾਂ ਤਖ਼ਤ ਉੱਤੇ ਮੁਹੰਮਦ ਸ਼ਾਹ ਨੂੰ ਬਿਠਾ ਦਿੱਤਾ। ਮੁਹੰਮਦ ਸ਼ਾਹ ਨੇ ੩੦ ਸਾਲ ਰਾਜ ਕੀਤਾ ਅਤੇ ਇਸ ਦੇ ਰਾਜ ਸਮੇਂ ਤਾਂ ਮੁਗ਼ਲਾਂ ਦਾ

ਰਾਜ ਮਹੱਲ ਢਹਿ ਢੇਰੀ ਹੋ ਗਿਆ। ਮੁਹੰਮਦ ਸ਼ਾਹ ਕਿਸੇ ਨਾ ਕਿਸੇ ਵਿਅਕਤੀ ਦੇ ਕਬਜ਼ੇ ਹੀ ਰਹਿਆ। ਪਹਿਲਾਂ ਸੱਯਦ ਭਰਾਵਾਂ ਨੇ ਆਪਣੀ ਮਨਮਾਨੀ ਕੀਤੀ। ਫਿਰ ਕੋਕੀ, ਰੌਸ਼ਨ ਉੱਦ-ਦਉਲਾ, ਮਜ਼ਫ਼ਰ ਖ਼ਾਨ, ਆਸਦ ਯਾਰ, ਮੁਹੰਮਦ ਇਸਹਾਕ ਨੇ ਆਪਣਾ ਹੁਕਮ ਚਲਾਇਆ। ਦਿੱਲੀ ਸਾਜ਼ਸ਼ਾਂ ਦਾ ਗੜ੍ਹ ਬਣ ਗਿਆ। ਇਕ ਦੂਜੇ ਵਿਰੁੱਧ ਸਾਜ਼ਸ਼ਾਂ ਦਾ ਅਖਾੜਾ ਗਰਮ ਹੋ ਗਿਆ। ਕੁਝ ਸਾਲ ਬਾਅਦ ਐਸੀ ਹਾਲਤ ਬਣ ਗਈ ਕਿ ਰਾਜ ਦਰਬਾਰੀ ਆਸਫ਼ ਜਾ ਨੇ ਨਾਦਰ ਨੂੰ ਹਿੰਦੁਸਤਾਨ ਉੱਤੇ ਹਮਲਾ ਕਰਨ ਲਈ ਪ੍ਰੇਰਿਆ।

ਸਾਰੇ ਸੂਬੇ ਹੀ ਖ਼ੁਦ-ਮੁਖ਼ਤਿਆਰ ਹੋ ਗਏ ਤੇ ਸਭ ਤੋਂ ਵੱਧ ਇਹ ਕਿ ਖ਼ਜ਼ਾਨੇ ਵਿਚ ਮਾਲੀਆ ਤੇ ਕਰ ਆਉਣਾ ਬੰਦ ਹੋ ਗਇਆ। ਸਿਪਾਹੀ ਢਿੱਲੇ ਤੇ ਆਗਿਆਕਾਰ ਨਾ ਰਹੇ। ਪੰਜ ਪੰਜ ਸਾਲ ਤਨਖ਼ਾਹਾਂ ਤਕ ਨਾ ਦਿੱਤੀਆਂ ਜ਼ਾ ਸਕੀਆਂ। ਸੋ ਮੁੱਗਲਾਂ ਦਾ ਸਨਮਾਨ ਜੋ ਕਦੀ ਸਿਖਰ ਉੱਤੇ ਸੀ ਡਿੱਗ ਪਿਆ। ਹਮੇਸ਼ਾ ਦੀ ਤਰ੍ਹਾਂ ਹਮਲਾਵਰਾਂ ਨੇ ਨਜ਼ਰ ਜਮਾਈ। ਇਸ ਵਾਰੀ ਹਮਲਾ ਕਰਨ ਵਾਲਾ ਨਾਦਰ ਸ਼ਾਹ ਸੀ ਜੋ ਏਸ਼ੀਆ ਦਾ ਸਭ ਤੋਂ ਵੱਡਾ ਜਰਨੈਲ ਮਿਥਿਆ ਜਾਂਦਾ ਸੀ।

ਨਾਦਰ ਨੇ ਸਮੇਂ ਨੂੰ ਗ਼ਨੀਮਤ ਸਮਝ ਕੇ ੧੭੩੯ ਨੂੰ ਹਿੰਦੁਸਤਾਨ ਤੇ ਹਮਲਾ ਕਰ ਦਿੱਤਾ। ਹਮਲੇ ਤਕ ਗੱਲ ਨਹੀਂ ਸੀ ਆਉਣੀ ਜੇ ਮੁਹੰਮਦ ਸ਼ਾਹ ਆਪਣੇ ਪਹਿਲੇ ਕੀਤੇ ਪ੍ਰਣ ਉੱਤੇ ਫੁੱਲ ਚਾੜ੍ਹਦਾ, ਪਰ ਮੁਹੰਮਦ ਸ਼ਾਹ ਨੇ ਫੁੱਲ ਚਾੜ੍ਹਨ ਦੀ ਬਜਾਏ ਨਾਦਰ ਦੇ ਭੇਜੇ ਦੂਤ ਦੀ ਬੇਇਜ਼ਤੀ ਕੀਤੀ। ਲੋਹਾ ਲਾਖਾ ਹੋ ਕੇ ਨਾਦਰ ਨੇ ਹੱਲਾ ਬੋਲ ਦਿੱਤਾ। ਨਾਦਰ ਦੇ ਟਾਕਰੇ ਉੱਤੇ ਨਾਸਰ ਖ਼ਾਨ ਜਾਂ ਜ਼ਕਰੀਆ ਖ਼ਾਨ ਦੀਆਂ ਫ਼ੌਜਾਂ ਤੁਛ ਸਨ। ਉਨ੍ਹਾਂ ਰੋਕ ਪਾਉਣ ਦੇ ਜਤਨ ਕੀਤੇ, ਪਰ ਸਭ ਨਿਸਫਲ। ਸਿਆਰੁਲ-ਮੁਤਾਖੀਰਨ ਦਾ ਲਿਖਾਰੀ ਗ਼ੁਲਾਮ ਹੁਸੈਨ ਲਿਖਦਾ ਹੈ ਕਿ ਸੜਕਾਂ ਤੇ ਰਸਤੇ ਖ਼ਾਲੀ ਪਏ ਹੋਏ ਸਨ। ਕਿਸੇ ਨੂੰ ਕੋਈ ਖ਼ਬਰ ਨਹੀਂ ਸੀ ਕਿ ਨਾਦਰ ਸ਼ਾਹ ਕਿਹੜੇ ਰਾਹ ਅਤੇ ਕਿਧਰੋਂ ਆ ਰਹਿਆ ਹੈ। ਕੋਈ ਵਜ਼ੀਰ ਜਾਂ ਬਾਦਸ਼ਾਹ ਇਸ ਪਾਸੇ ਧਿਆਨ ਨਹੀਂ ਦੇ ਰਹੇ ਸਨ। ਸਾਰੇ ਪੰਜਾਬ ਵਿਚ ਭਗਦੜ ਮੱਚ ਗਈ। ਲਾਹੌਰ ਤੇ ਕਬਜ਼ਾ ਕਰ ਕੇ ਜ਼ਕਰੀਆ ਖ਼ਾਨ ਨੂੰ ਨਾਦਰ ਨੇ ਪੰਜਾਬ ਦਾ ਗਵਰਨਰ ਨਿਯਤ ਕੀਤਾ। ਫ਼ਰਵਰੀ ੧੭੩੯ ਨੂੰ ਨਾਦਰ ਕਰਨਾਲ ਪੁੱਜਾ। ਉਥੇ ਸ਼ਾਹੀ ਮੁਗ਼ਲ ਫ਼ੌਜਾਂ ਨੇ ਕੁਝ ਰੋਕ ਪਾਉਣੀ ਚਾਹੀ, ਪਰ ਘਟੀਆ ਤੇ ਕਮਜ਼ੋਰ ਫ਼ੌਜ ਉੱਚੀ ਤੇ ਜਥੇਬੰਦ ਫ਼ੌਜ ਦੇ ਟਾਕਰੇ ਵਿਚ ਹਾਰਨ ਤੋਂ ਬਗ਼ੈਰ ਹੋਰ ਕੁਝ ਨਹੀਂ ਸੀ ਕਰ ਸਕਦੀ।

੯ ਮਾਰਚ ੧੭੩੯ ਨੂੰ ਨਾਦਰ ਜੇਤੂ ਦੇ ਤੌਰ ਉੱਤੇ ਦਿੱਲੀ ਵਿਚ ਦਾਖ਼ਲ ਹੋਇਆ। ਨਾਦਰ ਨੇ ਲੜਾਈ ਦੇ ਖ਼ਰਚੇ ਵੱਜੋਂ ੨੫ ਕਰੋੜ ਰੁਪਿਆ ਮੰਗਿਆ। ਮੁਹੰਮਦ ਸ਼ਾਹ ਨੇ ਖ਼ਜ਼ਾਨੇ ਖੋਲ੍ਹ ਦਿੱਤੇ ਤੇ ਨਾਦਰ ਨੇ ਕੀਮਤੀ ਪਦਾਰਥਾਂ ਤੇ ਤਖ਼ਤ ਤਾਊਸ ਆਦਿ ਆਪਣੇ ਕਬਜ਼ੇ ਕਰ ਲਏ। ੧੦ ਮਾਰਚ, ੧੭੩੯ ਈਦ ਵਾਲੇ ਦਿਹਾੜੇ ਨਾਦਰ ਸ਼ਾਹ ਦਾ ਖ਼ੁਤਬਾ ਪੜ੍ਹਿਆ ਗਿਆ, ਪਰ ਉਸੇ ਦਿਨ ਇਹ ਅਫ਼ਵਾਹ ਫੈਲਾ ਦਿੱਤੀ ਗਈ ਕਿ ਮੁਹੰਮਦ ਸ਼ਾਹ ਨੇ ਧੋਖੇ ਨਾਲ ਨਾਦਰ ਨੂੰ ਮਾਰ ਦਿੱਤਾ ਹੈ। ਨਾਦਰ ਦੇ ਦਸਤਿਆਂ ਉੱਤੇ ਮੁਗ਼ਲ ਫ਼ੌਜਾਂ ਨੇ ਹਮਲਾ ਵੀ ਕਰ ਦਿੱਤਾ। ਤਿੰਨ ਹਜ਼ਾਰ ਦੇ ਕਰੀਬ ਈਰਾਨੀ ਮਾਰੇ ਗਏ ਪਰ ਨਾਦਰ

ਨੇ ਫਿਰ ਵੀ ਸੰਕੋਚ ਰੱਖਿਆ ਅਤੇ ਰਾਤ ਨੂੰ ਨਿਜ਼ਾਮਉਲ ਮਲਕ, ਸਰਬਲੰਦ ਖ਼ਾਨ ਤੇ ਵਜ਼ੀਰ ਕਰਮ-ਉੱਦੀਨ ਨੂੰ ਕੋਲ ਬੁਲਾ ਕੇ ਮੌਤ ਦਾ ਡਰ ਦਿੱਤਾ। ਉਨ੍ਹਾਂ ਆਪ ਵੀ ਕੁਰਾਨ ਦੀਆਂ ਸਹੁੰਆਂ ਚੁੱਕੀਆਂ ਕਿ ਉਹ ਕੁਝ ਨਹੀਂ ਜਾਣਦੇ। ਗੱਲ ਆਈ ਗਈ ਹੋ ਜਾਣੀ ਸੀ ਪਰ ਦੂਜੇ ਦਿਨ, ਸਵੇਰ ਵੇਲੇ ਹੀ ਨਾਲ ਦੀ ਛੱਤ ਤੋਂ ਕਿਸੇ ਨਾਦਰ ਵੱਲ ਬੰਦੂਕ ਦਾ ਨਿਸ਼ਾਨਾ ਸੇਧਿਆ। ਨਾਦਰ ਤਾਂ ਬਚ ਗਇਆ ਪਰ ਉਸ ਪਾਸ ਖੜਾ ਉਸ ਦਾ ਸਾਥੀ ਮਰ ਗਇਆ। ਇਹ ਹੱਦ ਸੀ ਤੇ ਨਾਦਰ ਨੇ ਉਸੇ ਸਮੇਂ ਕਤਲਿਆਮ ਦਾ ਹੁਕਮ ਦੇ ਦਿੱਤਾ।

## ਸਿੱਖਾਂ ਨਾਦਰ ਦੇ ਪੰਜੇ ਤੋਂ ਇਸਤ੍ਰੀਆਂ ਨੂੰ ਛੁਡਾਉਣਾ

੧,੧੨,੦੦੦ ਦੇ ਕਰੀਬ ਨਰ, ਨਾਰੀ, ਬੱਚੇ ਕੇਵਲ ਦਿੱਲੀ ਵਿਖੇ ਕਤਲ ਕਰ ਦਿੱਤੇ ਗਏ। ਲੁਟ ਵੀ ਅਥਾਹ ਦੀ ਕੀਤੀ। ਸਾਰੇ ਸ਼ਹਿਰ ਨਿਵਾਸੀਆਂ ਕੋਲੋਂ ਸਭ ਪਦਾਰਥ ਲੁੱਟ ਲਏ ਗਏ। ਦਿੱਲੀ ਦੇ ਲਾਗੇ ਵਪਾਰੀਆਂ, ਸੌਦਾਗਰਾਂ ਤੇ ਜ਼ਮੀਨਦਾਰਾਂ ਨੂੰ ਤਸੀਹੇ ਦੇ ਕੇ ਧਨ ਪ੍ਰਾਪਤ ਕੀਤਾ ਗਿਆ। ਮਾਇਆ ਦੀ ਭਾਲ ਵਿਚ ਘਰਾਂ ਦੇ ਵਿਹੜੇ ਪੁੱਟੇ ਗਏ, ਛੱਤਾਂ ਢਾਹੀਆਂ ਗਈਆਂ। ਇਕ ਸਮਕਾਲੀ ਇਤਿਹਾਸਕਾਰ ਦਾ ਕਥਨ ਹੈ, "ਬਗ਼ੈਰ ਉਮਰ ਦੇ ਲਿਹਾਜ਼ ਤੋਂ, ਧਰਮ ਦੇ ਵਿਖੇਵੇਂ ਨੂੰ ਦੇਖੇ ਬਗੈਰ, ਹਿੰਦੂਆਂ ਅਤੇ ਮੁਸਲਮਾਨਾਂ ਦਾ ਕਤਲ ਕੀਤਾ ਗਿਆ।" ਮਿ: ਫ਼ਰੇਜ਼ਰ ਦਾ ਕਥਨ ਹੈ ਕਿ ਨਾਦਰ ਆਪਣੇ ਨਾਲ ਸੱਤਰ ਕਰੋੜ ਰੁਪੈ ਦਾ ਸੋਨਾ ਤੇ ਜਵਾਹਰਾਤ, ਵੀਹ ਕਰੋੜ ਰੁਪਿਆ ਤਾਵਾਨ ਜੰਗ, ੧੦੦੦ ਹਾਥੀ, ੭੦੦੦ ਘੋੜੇ, ੧੦,੦੦੦ ਊਠ, ੨੦੦ ਚੰਗੇ ਕਾਰੀਗਰ ਤਰਖਾਨ, ੧੩੦ ਖ਼ੁਸ਼ਨਵੀਸ, ੨੦੦ ਲੁਹਾਰ, ੩੦੦ ਰਾਜ, ੨੦੦ ਪੱਥਰ ਘਾੜੇ, ੧੦੦ ਹੀਜੜੇ ਹਰਮ ਦੀ ਸੇਵਾ ਲਈ, ੨੨੦੦ ਔਰਤਾਂ, ਕੋਹਨੂਰ ਹੀਰਾ, ਤਖ਼ਤ ਤਾਉਸ ਲੈ ਕੇ ਵਾਪਸ ਈਰਾਨ ਮੁੜਿਆ[1]। ਆਪਣੇ ਪੁੱਤਰ ਨਾਸਰ-ਉਲਾ ਦਾ ਨਿਕਾਹ ਵੀ ਸ਼ਾਹੀ ਘਰਾਣੇ ਦੀ ਸ਼ਹਿਜ਼ਾਦੀ ਨਾਲ ਕਰਾਇਆ। ਜ਼ਕਰੀਆ ਖ਼ਾਨ ਨੂੰ ਖ਼ਬਰ ਭੇਜੀ ਕਿ ਉਹ ਵੀ ਤਾਵਾਨ ਦੇ ਤੌਰ ਉੱਤੇ ਇਕ ਕਰੋੜ ਤਿਆਰ ਰੱਖੇ।

ਨਾਦਰ ਗਰਮੀ ਵਧਦੀ ਵੇਖ ਕੇ ਅਖਨੂਰ ਛੇਤੀ ਕਰਕੇ ਪੁਜ ਗਿਆ। ਉਸ ਨੂੰ ਇਹ ਯਕੀਨ ਸੀ ਕਿ ਉਸ ਦੇ ਨਾਮ ਦਾ ਭਰ ਇਤਨੇ ਵੱਡੇ ਕਾਫ਼ਲੇ ਦੀ ਰਖਵਾਲੀ ਕਰਨ ਲਈ ਕਾਫ਼ੀ ਹੈ। ਪਰ ਸਿੱਖਾਂ ਨੇ ਆਪਣਾ ਹਿੱਸਾ ਵੰਡਾਇਆ। ਨਾਦਰ ਦੇ ਅਖਨੂਰ ਪੁਜਦੇ ਹੀ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਹੇਠਾਂ, ਜਥੇ ਬਣਾ ਲਏ ਤੇ ਉਸ ਦੇ ਪੰਜੇ ਤੋਂ ੨੨੦੦ ਲੜਕੀਆਂ ਛੁਡਵਾ ਕੇ ਘਰੋ ਘਰੀ ਭੇਜੀਆਂ ਤੇ ਉਸ ਦੇ ਖ਼ਜ਼ਾਨੇ ਵਿਚੋਂ ਵੀ ਆਪਣਾ ਹਿੱਸਾ ਵੰਡਾਇਆ। ਜਦ ਲੁੱਟ ਦੀ ਖ਼ਬਰ ਨਾਦਰ ਨੂੰ ਪੁੱਜੀ ਤਾਂ ਉਸ ਜ਼ਕਰੀਆ ਖ਼ਾਨ ਨੂੰ ਪੁਛਿਆ, "ਇਹ ਕੌਣ ਹਨ", ਤਾਂ ਉਸ ਕਹਿਆ ਕਿ

---

1. ਭਾਈ ਰਤਨ ਸਿੰਘ ਭੰਗੂ ਨੇ ਗੱਲ ਮੁਕਾਈ ਹੈ :
"ਔਰ ਦਰਬ ਕੀ ਕਿਆ ਕਹੀਏ ਬਾਈ ਸੂਬੇ ਪਤਿਸ਼ਾਹਿ।
ਤਿਨੈ ਇਕੱਠੀ ਥੀ ਕਰੀ ਇਕੱ ਲੈ ਗਯੋ ਨਾਦਰ ਸ਼ਾਹਿ।"

'ਫ਼ਕੀਰਾਂ ਦਾ ਟੋਲਾ ਹੈ', "ਇਨ੍ਹਾਂ ਦੇ ਘਰਾਂ ਨੂੰ ਅੱਗ ਲਗਾ ਦਿਓ, ਇਨ੍ਹਾਂ ਦੀਆਂ ਬਸਤੀਆਂ ਜਲਾ ਦਿਓ" ਨਾਦਰ ਦਾ ਹੁਕਮ ਸੀ। ਜ਼ਕਰੀਆ ਖ਼ਾਨ ਨੇ ਇਹ ਆਖ ਕੇ "ਇਨ੍ਹਾਂ ਦੇ ਘਰ ਘੋੜਿਆਂ ਦੀਆਂ ਕਾਠੀਆਂ ਉਤੇ ਹਨ", ਨਾਦਰ ਨੂੰ ਅਵਾਕ ਕਰ ਦਿੱਤਾ। ਨਾਦਰ ਇਹ ਪੇਸ਼ੀਨਗੋਈ[1] ਕਰ ਕੇ ਵਾਪਸ ਮੁੜ ਗਿਆ ਕਿ 'ਸਿੱਖ ਰਾਜ ਕਰਨਗੇ'।

**ਮਾਰਤ ਹੋ ਤੁਮ ਆਪ ਹੀ ਆਪਨੈ ਪੈਰ ਕੁਠਾਰ**
**ਕੁਛ ਦਿਨ ਕੋ ਸਿੰਘ ਹੋਇ ਹੈ ਭੂਪਤਿ ਮੁਲਕ ਮਝਾਰ**

ਨਾਦਰ[2] ਵਾਪਸ ਤਾਂ ਚਲਾ ਗਿਆ ਪਰ ਹਿੰਦੁਸਤਾਨ ਤੇ ਪੰਜਾਬ ਨੂੰ ਤੜਫਦਾ ਤੇ ਲਹੂ ਨਾਲ ਭਿਜਿਆ ਛੱਡ ਗਿਆ। ਇਸ ਹਮਲੇ ਨੇ ਪੰਜਾਬ ਦੇ ਇਤਿਹਾਸ ਉਤੇ ਬਹੁਤ ਡੂੰਘਾ ਅਸਰ ਪਾਇਆ ਹੈ। ਇਸ ਹਮਲੇ ਦੇ ਪ੍ਰਭਾਵ ਆਉਣ ਵਾਲੇ ਦਹਾਕਿਆਂ ਉਤੇ ਪਏ। ਇਸ ਹਮਲੇ ਨੇ ਨਾ ਸਿਰਫ਼ ਦਿੱਲੀ ਦੇ ਭੜ ਨੂੰ ਖ਼ਤਮ ਕਰ ਦਿੱਤਾ, ਸਗੋਂ ਪੰਜਾਬ ਨੂੰ ਨਿਥਾਵਾਂ ਬਣਾ ਦਿੱਤਾ। ਇਸ ਹਮਲੇ ਦੇ ਪ੍ਰਭਾਵ ਦੇਖਣ ਯੋਗ ਹਨ।

**ਨਾਦਰ ਦੇ ਹਮਲੇ ਦੇ ਅਸਰ**—(੧) ਨਾਦਰ ਦੇ ਹੱਲੇ ਨੇ ਨਾ ਸਿਰਫ਼ ਮੁਗ਼ਲਾਂ ਦੇ ਸਦੀਆਂ ਤੋਂ ਬਣੇ ਹੋਏ ਭੜ ਨੂੰ ਤੋੜਿਆ ਸਗੋਂ ਮੁਗ਼ਲ ਸਾਮਰਾਜ ਨੂੰ ਭਾਰੀ ਸੱਟ ਮਾਰੀ ਜਿਸ ਤੋਂ ਮੁਗ਼ਲ ਫਿਰ ਸਿਰ ਨ ਉਠਾ ਸਕੇ। ਮੁਗ਼ਲਾਂ ਬਾਰੇ ਇਹ ਵਿਚਾਰ ਬਣ ਗਿਆ ਸੀ ਕਿ ਉਨ੍ਹਾਂ ਨੂੰ ਹਰਾਉਣਾ ਇਕ ਕਠਨ ਜਿਹੀ ਸਮੱਸਿਆ ਹੈ। ਉਸ ਕਠਨ ਸਮੱਸਿਆ ਨੂੰ ਨਾਦਰ ਦੇ ਹੱਲੇ ਨੇ ਹਲ ਕਰ ਦਿੱਤਾ। ਦੇਸ਼ ਵਿਚ ਅਗੇ ਹੀ ਵਿਖੇਵੇਂ, ਭਗਦੜ ਤੇ ਖਲਬਲੀ ਸੀ। ਇਸ ਹੱਲੇ ਨੇ ਉਸ ਨੂੰ ਪੂਰਨਤਾ ਤਕ ਪੁੱਜਾ ਦਿੱਤਾ। ਇਸ ਭਗਦੜ ਵਿਚ ਮੁਗ਼ਲਾਂ ਦਾ ਰਹਿੰਦਾ ਖੂੰਦਾ ਭੜ ਵੀ ਟੁੱਟ ਗਿਆ।

(੨) ਦੂਜੇ, ਇਹ ਹੱਲਾ ਕੋਈ ਪਹਿਲਾ ਤੇ ਆਖਰੀ ਹਮਲਾ ਨਹੀਂ ਸੀ। ਸੱਚੀ ਗੱਲ ਤਾਂ ਇਹ ਹੈ ਕਿ ਇਹ ਆਉਣ ਵਾਲੇ ਹਮਲਿਆਂ ਦਾ ਅਰੰਭ ਸੀ। ਇਹ ਭੂਮਕਾ ਸੀ ਤੇ ਹਮਲਿਆਂ ਦੀ ਕਿਤਾਬ ਅਗੋਂ ਲਿਖੀ ਜਾਣੀ ਸੀ। ਜੋ ਪੂਰਨੇ ਨਾਦਰ ਸ਼ਾਹ ਨੇ ਪਾਏ ਉਨ੍ਹਾਂ ਪੂਰਨਿਆਂ ਉਤੇ ਨਾਦਰ ਦੇ ਚੇਲੇ ਅਹਿਮਦ ਸ਼ਾਹ ਅਬਦਾਲੀ ਨੇ ਬੜੀ ਸੁੰਦਰਤਾ ਨਾਲ ਲਿਖਿਆ। ਅਬਦਾਲੀ ਨੇ ਤਕਰੀਬਨ ਗਿਆਰਾਂ ਵਾਰੀ ਹਿੰਦੁਸਤਾਨ ਤੇ ਹਮਲਾ ਕੀਤਾ। ਹਰ ਹਮਲਾ ਪਹਿਲੇ ਨਾਲੋਂ ਮਾਰੂ ਹੁੰਦਾ ਸੀ ਤੇ ਹਰ ਹਮਲਾ ਦੇਸ਼ ਦੀ ਬਣੀ ਸਥਿਤੀ ਨੂੰ ਵਿਗਾੜਦਾ ਸੀ। ਵਿਗੜੀ ਪ੍ਰਸਥਿਤੀ ਵਿਚ ਵਿਰੋਧੀ ਤਾਕਤਾਂ ਆਪਣਾ ਹੱਥ ਮੁਗ਼ਲਾਂ ਉਤੇ ਕਰ ਲੈਂਦੀਆਂ ਸਨ ਅਤੇ ਮੁੱਗ਼ਲ ਬੇਬੱਸ ਹੋ ਕੇ ਹੱਥ ਮਲਦੇ ਰਹਿੰਦੇ ਸਨ।

---

1. ਅਜ਼ੀਂ ਕੌਮ ਬੂਏ ਬਾਦਸ਼ਾਹੀ ਮੇ ਆਇਦ।

2. ਨਾਦਰ ਅੰਤ ਸਮੇਂ ਪਾਗਲਪਨ ਦੀ ਅਵਸਥਾ ਵਿਚ ਚਲਾ ਗਿਆ ਸੀ। ਸਾਰੇ ਹੀ ਉਸ ਤੋਂ ਤੰਗ ਆ ਗਏ ਸਨ। ਆਖ਼ਰ ੧੭੪੭ ਨੂੰ ੧੯-੨੦ ਜੂਨ ਦੀ ਰਾਤ ਨੂੰ ਨਾਦਰ ਦੇ ਆਪਣੇ ਹੀ ਸਰਦਾਰਾਂ ਮੁਹੰਮਦ ਕੁਲੀ ਖ਼ਾਨ ਅਤੇ ਸਾਲਹਿ ਖਾਨ ਨੇ ਨਾਸਰ ਦੇ ਤੰਬੂ ਵਿਚ ਜਾ ਕੇ ਤਲਵਾਰ ਨਾਲ ਪਹਿਲਾਂ ਹੱਥ ਤੇ ਫਿਰ ਮੁਹੰਮਦ ਕੁਲੀ ਖ਼ਾਨ ਨੇ ਸਿਰ ਵੱਢ ਦਿੱਤਾ। ਇਨ੍ਹਾਂ ਦੋਵਾਂ ਸਰਦਾਰਾਂ ਨੂੰ ਇਹ ਸੂਹ ਮਿਲ ਗਈ ਸੀ ਕਿ ਉਹ ਸਵੇਰੇ ਸਮੇਤ ਹੋਰ ਸਰਦਾਰਾਂ ਦੇ ਕੱਤਲ ਕਰ ਦਿੱਤੇ ਜਾਣਗੇ। ਅਹਿਮਦ ਖ਼ਾਨ (ਅਹਿਮਦ ਸ਼ਾਹ ਅਬਦਾਲੀ) ਦੀ ਡਿਊਟੀ ਲਗਾਈ ਗਈ ਸੀ। ਸੋ ਨਾਦਰ ਦੇ ਕੱਤਲ ਹੋ ਜਾਣ ਉਪਰੰਤ ਅਹਿਮਦ ਖ਼ਾਨ ਆਇਆ ਤੇ ਨਾਦਰ ਦੀ ਅੰਗੂਠੀ ਤੇ ਕਹੁ-ਨੂਰ ਲੈ ਕੇ ਚਲਾ ਗਿਆ।

ਤੀਸਰੇ, ਨਾਦਰ ਦੇ ਹਮਲੇ ਤੋਂ ਪਹਿਲਾਂ ਹੀ ਮੁਗ਼ਲ ਰਾਜ ਦਾ ਆਰਥਕ ਢਾਂਚਾ ਵਿਗੜ ਕੇ ਟੁੱਟ ਗਿਆ ਸੀ। ਲਗਾਤਾਰ ਕਈ ਸਾਲਾਂ ਤੋਂ ਮਾਲੀਆ ਦੀ ਰਕਮ ਸ਼ਾਹੀ ਖਜ਼ਾਨੇ ਵਿਚ ਨਹੀਂ ਸੀ ਪੁੱਜ ਰਹੀ। ਇਸ ਉਤੇ ਮਾਰ ਇਹ ਕਿ ਖ਼ਰਚ ਸਮੇਂ ਦੇ ਬੀਤਨ ਨਾਲ ਵਧ ਰਹੇ ਸਨ। ਇਸ ਹਮਲੇ ਨੇ ਮੁੱਗਲ ਸਾਮਰਾਜ ਨੂੰ ਆਰਥਕ ਤੌਰ ਤੇ ਲਾਚਾਰ ਤੇ ਨਿਤਾਣਾ ਬਣਾ ਦਿੱਤਾ। ਮੁਗ਼ਲਾਂ ਦਾ ਇਕੋ ਇਕ ਸਹਾਰਾ ਦੌਲਤ ਹੀ ਸੀ ਜਿਸ ਨਾਲ ਹਕੂਮਤ ਦੀ ਗੱਡੀ ਰੇੜ੍ਹ ਸਕਦੇ ਸਨ, ਇਸ ਹਮਲੇ ਨੇ ਉਹ ਸਹਾਰਾ ਵੀ ਖੋਹ ਲਿਆ। ਨਾਦਰ ਕਰੋੜਾਂ ਰੁਪੈ ਨਕਦ, ਕਰੋੜਾਂ ਦੇ ਹੀਰੇ ਜਵਾਹਰਾਤ, ਕਰੋੜਾਂ ਦਾ ਕੀਮਤੀ ਸਾਮਾਨ ਤੇ ਹਜ਼ਾਰਾਂ ਕਾਰੀਗਰ ਸਿਆਣੇ ਪੁਰਸ਼ ਨਾਲ ਲੈ ਗਿਆ। ਇਤਨੀ ਵੱਡੀ ਲੁੱਟ ਮਹਿਮੂਦ ਗ਼ਜ਼ਨਵੀ ਤੋਂ ਬਾਅਦ ਕਿਸੇ ਨੇ ਨਹੀਂ ਸੀ ਕੀਤੀ।

ਚੌਥੇ, ਇਹ ਹਮਲਾ ਪੰਜਾਬ ਦੀ ਤਾਰੀਖ਼ ਵਿਚ ਖ਼ਾਸ ਮਹੱਤਤਾ ਰੱਖਦਾ ਹੈ। ਸਿੱਖ ਇਸ ਨੂੰ ਵਾਹਿਗੁਰੂ ਵੱਲੋਂ ਭੇਜੀ ਦਾਤ ਸਮਝਦੇ ਸਨ। ਸਿੱਖਾਂ ਦੀ ਰਾਜਨੀਤਕ ਤਾਕਤ ਦੀ ਉਤਪਤੀ ਅਤੇ ਵਿਕਾਸ਼ ਵਿਚ ਇਸ ਹਮਲੇ ਦਾ ਖ਼ਾਸ ਹਿੱਸਾ ਹੈ। ਨਾਦਰ ਦੇ ਹਮਲੇ ਨਾਲ ਬਣੇ ਵਾਤਾਵਰਨ ਸਿੱਖਾਂ ਲਈ ਲਾਭਵੰਦ ਸਨ। ਨਾਦਰ ਦੇ ਹਮਲੇ ਦਾ ਹੋਣਾ ਸੁਣਕੇ ਕਈ ਅਮੀਰ, ਸੁਦਾਗਰ ਤੇ ਸਰਦਾਰਾਂ ਨੇ ਪਹਾੜੀਆਂ ਨੂੰ ਟਿਕਾਣਾ ਬਣਾ ਲਿਆ ਸੀ। ਉਹ ਆਪਣੇ ਨਾਲ ਜਵਾਹਰਾਤ ਤੇ ਕੀਮਤੀ ਸਾਮਾਨ ਲੈ ਕੇ ਗਏ ਸਨ। ਸਿੱਖਾਂ ਨੇ ਮੁਗ਼ਲ ਸਰਦਾਰਾਂ ਦੇ ਖ਼ਜ਼ਾਨਿਆਂ ਨੂੰ ਕਬਜ਼ੇ ਵਿਚ ਕਰਕੇ ਆਪਣੇ ਖ਼ਜ਼ਾਨੇ ਭਰੇ। ਇਤਿਹਾਸਕਾਰਾਂ ਦਾ ਕਥਨ ਹੈ ਕਿ ਦਿਨਾਂ ਵਿਚ ਹੀ ਸਿੱਖ ਮਾਇਆ ਵਿਚ ਖੇਡਣ ਲਗ ਪਏ ਸਨ। ਫੇਰ, ਜੋ ਪਹਾੜੀਆਂ ਵਿਚ ਨੱਸ ਕੇ ਜਾਨ ਬਚਾਉਣ ਲਈ ਗਏ ਉਨ੍ਹਾਂ ਦੇਖਿਆ ਕਿ ਸਿੱਖ ਹੋਣਾ ਹੀ ਖ਼ਤਰੇ ਤੋਂ ਬਚਣਾ ਹੈ। ਜੇ ਮਰਨਾ ਹੀ ਹੈ ਤਾਂ ਗੀਦੀਆਂ ਦੀ ਤਰ੍ਹਾਂ ਕਿਉਂ ਮਰਿਆ ਜਾਏ। ਬਹਾਦਰਾਂ ਵਿਚ ਸ਼ਾਮਲ ਹੋ ਕੇ ਜਾਨ ਮਾਲ ਦੀ ਹਫ਼ਾਜ਼ਤ ਕਰਨੀ ਚਾਹੀਦੀ ਹੈ।

ਕਨਿੰਘਮ ਨੇ ਠੀਕ ਲਿਖਿਆ ਹੈ, "ਸਿੱਖ ਬਣ ਜਾਣ ਨਾਲ ਉਹ ਹਰ ਗੱਲੋਂ ਉਚੇਰੇ ਹੋ ਜਾਂਦੇ ਸਨ। ਸਿੱਖ ਇਤਨੇ ਤਗੜੇ ਹੋ ਗਏ ਕਿ ਉਨ੍ਹਾਂ ਅੰਮ੍ਰਿਤਸਰ ਖੁਲ੍ਹਮ ਖੁਲ੍ਹਾ ਆਉਣਾ ਅਰੰਭ ਕਰ ਦਿੱਤਾ। 'ਮਰਾਂ ਤਾਂ ਹਰ ਕੇ ਦੁਆਰ' ਉਨ੍ਹਾਂ ਦਾ ਕੌਮੀ ਨਾਅਰਾ ਬਣ ਗਿਆ।" ਇਕ ਹੋਰ ਸਮਕਾਲੀ ਮੁਸਲਮਾਨ ਇਤਿਹਾਸਕਾਰ ਨੇ ਲਿਖਿਆ ਹੈ ਕਿ ਕੋਈ ਇਨ੍ਹਾਂ ਦਿਨਾਂ ਵਿਚ ਸਿੱਖ ਨੂੰ ਪੰਜਾਬ ਵਿਚ ਹਰ ਥਾਵੇਂ ਤੇ ਖ਼ਾਸ ਕਰ ਅੰਮ੍ਰਿਤਸਰ ਘੋੜੇ ਦੜਉਂਦਾ ਦੇਖ ਸਕਦਾ ਸੀ। ਮੈਲਕਮ ਨੇ ਇਹ ਵੀ ਲਿਖਿਆ ਹੈ ਕਿ ਕਈ ਭਾਵੇਂ ਰਸਤੇ ਵਿਚ ਮਾਰੇ ਜਾਂਦੇ, ਪਕੜੇ ਜਾਂਦੇ ਪਰ ਇਕ ਵਿਸ਼ੇਸ਼ ਗੱਲ ਇਹ ਸੀ ਕਿ ਕਿਸੇ ਉਸ ਸਿੱਖ ਨੇ ਆਪਣਾ ਧਰਮ ਨ ਛਡਿਆ ਜੋ ਅੰਮ੍ਰਿਤਸਰ ਲਈ ਚਲ ਪੈਂਦਾ ਸੀ। ਇਸ ਹੱਲੇ ਨੇ ਸਿੱਖਾਂ ਨੂੰ ਪਹਾੜੀਆਂ ਤੋਂ ਮੈਦਾਨਾਂ ਵਿਚ ਲੈ ਆਂਦਾ ਜਿਵੇਂ ਮੈਦਾਨਾਂ ਦੇ ਲੋਕ ਭੱਜ ਕੇ ਪਹਾੜੀਆਂ ਵੱਲ ਗਏ ਸਨ।

ਪੰਜਵੇਂ, ਸਾਰੇ ਹਿੰਦੁਸਤਾਨ ਵਿਚ ਪੰਜਾਬ ਹੀ ਇਕ ਮਜ਼ਬੂਤ ਰਾਜ ਸੀ। ਇਕ ਦਿੱਲੀ. ਦੇ ਨੇੜੇ ਦੂਜੇ ਜ਼ਕਰੀਆ ਖ਼ਾਨ ਦੇ ਗਵਰਨਰ ਹੋਣ ਕਾਰਨ। ਜ਼ਕਰੀਆ ਖ਼ਾਨ ਸਮੇਂ ਦਾ ਇਕ ਮਜ਼ਬੂਤ ਇਨਸਾਨ ਮਿਥਿਆ ਜਾਂਦਾ ਸੀ। ਉਸਦੀ ਮਜ਼ਬੂਤੀ ਤੇ ਸਖ਼ਤੀ ਕਰਕੇ ਹੀ ਸਿੱਖ ਨਿਤ ਨਵਾਂ ਰਸਤਾ ਅਪਣਾਉਂਦੇ ਸਨ। ਜ਼ਕਰੀਆ ਖ਼ਾਨ ਨੂੰ ਦਿੱਲੀ ਦੀ ਵੀ ਪੂਰੀ ਹਮਾਇਤ

ਹਾਸਲ ਸੀ । ਇਸ ਹਮਲੇ ਨੇ ਜ਼ਕਰੀਆ ਖ਼ਾਨ ਨੂੰ ਕਮਜ਼ੋਰ ਕਰ ਦਿੱਤਾ । ਪੰਜਾਬ ਨੂੰ ਈਰਾਨ ਦਾ ਹਿੱਸਾ ਬਣਾ ਦਿੱਤਾ ਗਿਆ । ਆਰਥਕ ਤੌਰ ਉਤੇ ਲਾਹੌਰ ਦੇ ਸ਼ਾਹੀ ਖ਼ਜ਼ਾਨੇ ਖਾਲੀ ਹੋ ਗਏ । ਦਿੱਲੀ ਤੋਂ ਮੁੜਦਿਆਂ ਨਾਦਰ ਨੇ ਇਕ ਕਰੋੜ ਦੀ ਹੋਰ ਮੰਗ ਕਰ ਭੇਜੀ ਸੀ । ਜ਼ਕਰੀਆ ਖ਼ਾਨ ਦਾ ਕਮਜ਼ੋਰ ਹੋਣਾ ਸਿੱਖਾਂ ਦੀ ਤਾਕਤ ਸੀ । ਨਾਦਰ ਦੇ ਹਮਲੇ ਤੋਂ ਬਾਅਦ ਜ਼ਕਰੀਆ ਖ਼ਾਨ ਨੇ ਸਿੱਖਾਂ ਨੂੰ ਦਬਾਉਣ ਲਈ ਹਰ ਹੀਲਾ ਤੇ ਹਥਿਆਰ ਵਰਤਿਆ, ਪਰ ਸਭ ਨਿਸਫਲ ਹੋਏ । ਉਸ ਦਾ ਆਪਣਾ ਘਰ ਇਤਨਾ ਕਮਜ਼ੋਰ ਹੋ ਗਿਆ ਸੀ ਕਿ ਉਸ ਸਮਝ ਲਿਆ ਕਿ ਸ਼ੀਸ਼ੇ ਦੇ ਘਰ ਵਿਚ ਬੈਠ ਕੇ ਬਹੁਤੀ ਦੇਰ ਦੂਜਿਆਂ ਉਤੇ ਪੱਥਰ ਨਹੀਂ ਵਰਸਾਏ ਜਾ ਸਕਦੇ । ਉਸ ਇਕ ਵਾਰੀ ਫੇਰ ਸਖ਼ਤੀ ਦਾ ਚੱਕਰ ਚਲਾਇਆ ਪਰ ਕਾਮਯਾਬ ਹੋਣ ਤੋਂ ਪਹਿਲਾਂ ਹੀ ਉਸ ਦਾ ਅੰਤ ਹੋ ਗਿਆ ।

ਛੇਵੇਂ, ਸਿੱਖਾਂ ਨੇ ਨਾਦਰ ਦੇ ਬਣੇ ਭੜ ਨੂੰ ਤੋੜ ਕੇ ਨਾਮਨਾ ਖਟ ਲਈ । ਨਾਦਰ ਦਾ ਖ਼ਿਆਲ ਸੀ ਕਿ ਉਸ ਦਾ ਨਾਮ ਹੀ ਹਰ ਇਕ ਨੂੰ ਭੈ-ਭੀਤ ਕਰਨ ਲਈ ਕਾਫ਼ੀ ਹੈ ਪਰ ਇਸ ਦੇ ਉਲਟ ਸਿੱਖਾਂ ਨੇ ਸ਼ਾਹੀ ਖ਼ਜ਼ਾਨੇ ਨੂੰ ਸਰਹੰਦ ਦੇ ਕੋਲ ਜਾ ਲੁਟਿਆ । ਨਾਦਰ ਦੇ ਨਵੇਂ ਭੜ ਨੂੰ ਇਕ ਭਾਰੀ ਸੱਟ ਸੀ ਜੋ ਸਿੱਖਾਂ ਨੇ ਮਾਰੀ । ਆਮ ਲੋਕਾਂ ਵਿਚ ਇਹ ਚਰਚਾ ਚਲ ਪਈ ਕਿ ਜੋ ਸਿੱਖ ਨਾਦਰ ਤੋਂ ਨਹੀਂ ਡਰਦੇ ਉਹ ਜ਼ਕਰੀਆ ਖ਼ਾਨ ਤੋਂ ਕਿਵੇਂ ਡਰਨ ਵਾਲੇ ਹਨ । ਇਸ ਕਾਮਯਾਬੀ ਨੇ ਸਿੱਖਾਂ ਦਾ ਵਿਸ਼ਵਾਸ ਵਧਾਇਆ ਅਤੇ ਲੋਕਾਂ ਨੇ ਸਿੱਖੀ ਦੀ ਰਖਿਆ ਤੇ ਰਿਆਇਤ ਮੰਗੀ ।

ਸਤਵੇਂ, ਸਿੱਖ ਮਜ਼ਬੂਤ ਤੇ ਜਥੇਬੰਦ ਹੋ ਗਏ । ਅੰਮ੍ਰਿਤਸਰ ਨੂੰ ਫਿਰ ਕੇਂਦਰ ਬਣਾ ਲਿਆ । ਬਰਾਊਨ ਦਾ ਕਹਿਣਾ ਹੈ ਕਿ ਉਹ ਲੋਕੀਂ ਜੋ ਸਿੱਖ ਧਰਮ ਛੱਡ ਗਏ ਸਨ ਮੁੜ ਸਿਖੀ ਦੇ ਦਾਇਰੇ ਵਿਚ ਆ ਗਏ । ਸਿੱਖਾਂ ਨੇ ਰਾਵੀ ਦੇ ਕਿਨਾਰੇ ਡਲੇਵਾਲ ਇਕ ਗੜ੍ਹੀ ਵੀ ਬਣਾ ਲਈ । ਉਸ ਗੜ੍ਹੀ ਨੂੰ ਕੇਂਦਰ ਬਣਾ ਕੇ ਲਾਹੌਰ ਉਤੇ ਲਗਾਤਾਰ ਹਮਲੇ ਕਰਦੇ ਰਹੇ ਕਿਉਂਕਿ ਹਕੂਮਤ ਨਾਮ ਮਾਤਰ ਹੀ ਸੀ । ਫ਼ੌਜਾਂ ਦਾ ਹੌਸਲਾ ਟੁੱਟ ਗਿਆ ਸੀ ਤੇ ਉਹ ਲੜਨ ਜੋਗੇ ਨਹੀਂ ਰਹੇ ਸਨ । ਸਿੱਖਾਂ ਦੀ ਜਥੇਬੰਦੀ ਵਕਤ ਦੇ ਥਪੇੜੇ ਖਾ ਖਾ ਸਗੋਂ ਮਜ਼ਬੂਤ ਹੋ ਗਈ ਸੀ । ਸਿੱਖਾਂ ਦੀ ਇਹ ਵੀ ਖ਼ੁਸ਼ਕਿਸਮਤੀ ਸੀ ਕਿ ਉਸ ਸਮੇਂ ਉਨ੍ਹਾਂ ਦੇ ਆਗੂ ਨਵਾਬ ਕਪੂਰ ਸਿੰਘ, ਸਰਦਾਰ ਬਾਘ ਸਿੰਘ ਅਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਵਰਗੇ ਸਨ ।

ਡਾਕਟਰ ਸਿਨਹਾ ਨੇ ਆਪਣੀ ਪੁਸਤਕ ਸਿੱਖਾਂ ਦੀ ਚੜ੍ਹਤ (ਰਾਈਜ਼ ਔਫ਼ ਸਿੱਖ ਪਾਵਰ) ਵਿਚ ਖ਼ੂਬ ਲਿਖਿਆ ਹੈ ਕਿ ਨਾਦਰ ਦੇ ਹੱਲੇ ਨੇ ਪੰਜਾਬ ਦੀ ਹਕੂਮਤ ਨੂੰ ਕਮਜ਼ੋਰ ਕੀਤਾ, ਸਿਖਾਂ ਦੀ ਤਾਕਤ ਅਤੇ ਸਨਮਾਨ ਨੂੰ ਵਧਾਇਆ । ਸਿੱਖਾਂ ਨੂੰ ਦਬਾਉਣਾ ਅਗੇ ਹੀ ਮੁਸ਼ਕਲ ਸੀ ਤੇ ਹੁਣ ਹੋਰ ਕਠਨ ਹੋ ਗਿਆ । "[1]

---

1. "The supression of the Sikhs, difficult under all circumstances, became even more difficult now."

—Dr. Sinha in the Rise of Sikh Power.

## ਅਧਿਆਇ ਦਸਵਾਂ

# ਅੱਤਿਆਚਾਰਾਂ ਦਾ ਚੱਕਰ ਤੇ ਸ਼ਹੀਦੀਆਂ

**ਨਾਦਰ ਦਾ ਵਾਪਸ ਮੁੜਨਾ ਅਤੇ ਸਿੱਖਾਂ ਦੇ ਹੱਥ ਦਿਖਾਣੇ**—ਨਾਦਰ ਦੁਨੀਆਂ ਦਾ ਅਮੀਰ ਤਰੀਨ ਇਨਸਾਨ ਬਣ ਕੇ, ਲੁੱਟ ਨਾਲ ਖ਼ਜ਼ਾਨੇ ਭਰੀ, ਹਿੰਦੁਸਤਾਨ ਦੀ ਇੱਜ਼ਤ ਲੁੱਟੀ, ਈਰਾਨ ਮੁੜ ਰਹਿਆ ਸੀ। ਉਸ ਨੇ ਵਾਪਸੀ ਉਤੇ ਸ਼ਿਵਾਲਕ ਦੀਆਂ ਪਹਾੜੀਆਂ ਦੇ ਰਸਤੇ ਵਿਚੋਂ ਲੰਘਣ ਦਾ ਰਾਹ ਅਪਣਾਇਆ। ਜਦ ਉਹ ਅਖਨੂਰ (ਜਿਥੋਂ ਚਨਾਬ ਮੈਦਾਨਾਂ ਵਿਚ ਦਾਖ਼ਲ ਹੁੰਦਾ ਹੈ) ਪੁੱਜਾ, ਤਾਂ ਉਸ ਨੂੰ ਖ਼ਬਰ ਪੁੱਜੀ ਕਿ ਖ਼ਜ਼ਾਨੇ ਦਾ ਬਹੁਤ ਹਿੱਸਾ ਸਿੱਖਾਂ ਲੁੱਟ ਲਿਆ ਹੈ ਤੇ ਕੋਸ਼ਿਸ਼ ਕਰਨ ਉਤੇ ਵੀ ਉਨ੍ਹਾਂ ਨੂੰ ਰੋਕ ਨਹੀਂ ਪਾਈ ਜਾ ਸਕੀ ; ਨਾਦਰ ਹੈਰਾਨ ਹੋਇਆ ਅਤੇ ਉਸ ਜ਼ਕਰੀਆ ਖ਼ਾਨ ਨੂੰ ਸਦ ਘਲਿਆ। ਨਾਦਰ ਨੇ ਸਿੱਖਾਂ ਬਾਰੇ ਪੁੱਛਿਆ ਕਿ ਉਹ ਕੌਣ ਹਨ, ਕਿਥੇ ਰਹਿੰਦੇ ਹਨ, ਮੁਲਕ ਕਿਹੜਾ ਹੈ, ਮੁਰਸ਼ਦ ਕੌਣ ਹੈ, ਮਾਰ ਕਿਉਂ ਨਹੀਂ ਮੁਕਾਉਂਦਾ, ਇਤਨੀ ਜੁਰਅੱਤ ਵਾਲੇ ਕਿਸ ਤਰ੍ਹਾਂ ਹਨ ਕਿ ਮੇਰੇ ਨਾਮ ਤੋਂ ਵੀ ਨਹੀਂ ਡਰੇ ਅਤੇ ਖ਼ਜ਼ਾਨੇ ਨੂੰ ਲੁਟਿਆ ਹੈ।[1] ਜ਼ਕਰੀਆ ਖ਼ਾਨ ਨੇ ਕਹਿਆ ਕਿ ਇਨ੍ਹਾਂ ਦਾ ਘਰ ਬਾਰ, ਮੁਲਕ ਕੋਈ ਨਹੀਂ, ਘਰ ਘੋੜਿਆ ਦੀਆਂ ਕਾਠੀਆਂ ਉਤੇ ਹਨ। ਮੁਰਸ਼ਦ ਇਨ੍ਹਾਂ ਦਾ ਵਲੀ ਹੋਇਆ ਹੈ, ਉਸੇ ਨੇ ਇਨ੍ਹਾਂ ਨੂੰ ਕੋਈ ਆਬਹਿਯਾਤ (ਅੰਮ੍ਰਿਤ) ਦਿੱਤਾ ਹੈ। ਉਸ ਦਾ ਅਸਰ ਦੇਖਿਆ ਹੈ ਕਿ ਜੇ ਕੋਈ ਬੁਜ਼ਦਿਲ ਪੀ ਲੈਂਦਾ ਹੈ ਤਾਂ ਉਹ ਸ਼ੇਰ ਬਣ ਜਾਂਦਾ ਹੈ। ਬੜੀਆਂ ਸਿਫ਼ਤਾਂ ਦੇ ਮਾਲਕ ਹਨ। ਉੱਚ-ਕੋਟੀ ਦਾ ਆਚਰਨ ਹੈ। ਦੁਖ ਨੂੰ ਸੁਖ ਤੇ ਸੁਖ ਵਿਚ ਸ਼ੁਕਰ ਕਰਦੇ ਹਨ। ਮਾਰ ਮਾਰ ਥੱਕ ਗਏ ਹਾਂ, ਪਰ ਇਹ ਵਧੀ ਹੀ ਜਾਂਦੇ ਹਨ। ਉਨ੍ਹਾਂ ਨੂੰ ਸਿਰਫ ਇਕ ਮਰਨ ਦਾ ਹੀ

---

1. ਪੁਛਯੋ ਨਾਦਰ ਕੋ ਖਾਨ ਆਇ।
   ਹਮ ਕੋ ਲੂਟਨ ਕਾਰ ਬਤਾਇ।
   ਜਿਨ ਲੂਟ ਖਾਯੋ ਹਮਰੋ ਰਾਹੁ।
   ਮਲਕ ਉਸੈ ਕੀ ਉਡਾ ਦਿਉ ਸਵਾਹਿ।

ਚਾਅ ਹੈ ।[1] ਇਹ ਗੱਲਾਂ ਸੁਣ ਕੇ ਨਾਦਰਸ਼ਾਹ ਨੇ ਕਹਿਆ 'ਯਾਦ ਰਖੀਂ ਇਹ ਰਾਜ ਕਰਨਗੇ ਕਿਉਂ ਜੋ ਇਨ੍ਹਾਂ ਕੋਲੋਂ ਬਾਦਸ਼ਾਹੀ ਦੀ ਬੂ ਆਉਂਦੀ ਹੈ ।'[2] ਜ਼ਕਰੀਆ ਖ਼ਾਨ ਨੇ ਇਸ਼ਾਰਾ

1. "ਤਬ ਖਾਨੁ ਨੇ ਐਸ ਬਖਾਨੀ ।
ਮੁਲਕ ਉਸੈ ਕੋ ਕਾਹਿ ਨਿਸ਼ਾਨੀ ।
ਨਾਮ ਸ਼ਿੰਘ ਬਨ ਮਜ਼ਬ ਖਾਲਸਾ ।
ਛੋਡ ਦੇਤ ਸਭ ਜਗਤ ਖਾਲਸਾ ।
ਕਮਰ ਜਾਂਘੀਆ ਇਕ ਸਿਰ ਪਟਕਾ ।
ਜੋ ਕੁਛ ਵਸਤ ਕਿਸੀ ਕੋ ਯਾ ਹੈ' ।
ਪੰਥ ਤਈ ਖੁਸ਼ ਹੋਤ ਛਕੇ ਹੈਂ ।
ਕਾਮ ਅਰੰਭਤ ਜਬ ਕੋਊ ਏ ਹੈਂ ।
ਧੰਨ ਵਾਹਿਗੁਰੂ ਇਹ ਕਹਿ ਲੈ ਹੈਂ ।
ਬਾਤ ਬਾਤ ਮੈ ਇਹੋ ਅਲੈ ਹੈਂ ।
ਜੋ ਗੁਰੂ ਕਰੇ ਸੋਈ ਥੈ ਹੈਂ ।
ਦਨੀਆ ਦਾਰ ਨ ਇਹ ਫ਼ਕੀਰ ।
ਬੇਮੁਹਤਾਜ ਸਭ ਸਾਬਰ ਧੀਰ ।
ਪਰ ਤ੍ਰਿਯਾ ਸਮਝਤ ਮਾਤ ਸਮਾਨੈ ।
ਚੋਰੀ ਯਾਰੀ ਨਿੰਦ ਨ ਠਾਨੈ ।
ਸੋ ਸੋ ਕੋਸ ਗਭਹਿ ਹੀ ਜਹਿ ਹੈਂ ।
ਘੋੜਨ ਕੋ ਭੀ ਮਾਸ ਖਲਹਿ ਹੈਂ ।
ਰਾਤ ਕਿਤੈ ਦਿਨ ਕਿਤੈ ਬਿਤਹਿ ਹੈਂ ।
ਸਿਫ਼ਤਾਂ, ਨੂਨ ਘਿਰਤ ਕੇ ਸਵਾਦ ਨ ਜਾਨੈ ।
ਹਮ ਦੁਖ ਦਿਵੈਂ ਤੇ ਸੁਖ ਮਾਨੈ ।
ਹਾੜੂ ਨ ਦਿਨ ਭਰ ਪੀਵੈ ਪਾਨੀ ।
ਸਾਥਲੈ ਰਖੈ ਨ ਅਗਨ ਨਿਸ਼ਾਨੀ ।
ਨਹਿ ਖ਼ਾਵੈ ਵਹਿ ਪੀਸਯੋ ਨਾਜ ।
ਲੜੈ ਬਹੁਤ ਵੈ ਕਰ ਕੇ ਭਾਜ ।
ਖੜੇ ਸੋਵੈ ਔ ਚਲਤੇ ਖਾਹਿ ।
ਨਹਿ ਬੈਠੇ ਹੈ ਕਿਤੈ ਰਖਾਹਿ ।
ਰਹੈ ਚਾਉ ਉਨ ਮਰਨ ਕੋ ਦੀਨ ਮਜਹਬ ਕੇ ਭਾਇ ।
ਹਮ ਮਾਰਨ ਉਨ ਥਕ ਗਏ, ਓਇ ਘਟਨ ਨ ਕਿਤੁਹ ਜਾਇ ।

2. ਅਜ਼ੀਂ ਕੌਮ ਬੂਏ ਬਾਦਸ਼ਾਹੀ ਮੇ ਆਇਦ

ازیں قوم بوئے بادشاہی مے آید

ਨਾਦਰ ਕਾਦਰ ਸੋਚ ਪੁਨ ਕਹਿਯੋ ਨਵਾਬਹਿ ਐਸਾ ।
ਜੇਕਰ ਹੈ ਸ਼ਹਿ ਐਸ ਹੀ, ਭਾਖਤ ਹੋ ਤੁਮ ਜੈਸਾ ।
ਤੋ ਇਹ ਮਾਰੇ ਨ ਮਰੈ, ਜੀਤ ਇਨ ਕੌਣ ।
ਨਾਹਕ ਸਹਤ ਨ ਦੇਸ਼ ਤੁਮ, ਦੁਖ ਦੇਤ ਇਨ ਜੌਨ ।
ਮਾਰਤ ਹੋ ਤੁਮ ਆਪ ਹੀ ਆਪਨੇ ਪੈਰ ਕੁਠਾਰ ।
ਕੁਛ ਦਿਨ ਕੋ ਸਿੰਘ ਹੋਇ ਹੈ ਭੂਪਤ ਮੁਲਕ ਮਝਾਰ ।" (ਪੰਥ ਪ੍ਰਕਾਸ਼)

ਸਮਝਿਆ ਅਤੇ ਹੋਰ ਇਕ ਧਿਆਨ ਹੋ ਕੇ ਸਿੱਖਾਂ ਨੂੰ ਖ਼ਤਮ ਕਰਨ ਦੇ ਉਪਰਾਲੇ ਕਰਨ ਲੱਗਾ।

**ਅੰਮ੍ਰਿਤਸਰ ਦਾ ਪੂਰਨਾ ਅਤੇ ਸਿੱਖਾਂ ਦੇ ਸਿਰਾਂ ਦਾ ਮੁਲ**—ਜ਼ਕਰੀਆ ਖ਼ਾਨ ਨੂੰ ਯਕੀਨ ਹੋ ਗਿਆ ਸੀ ਕਿ ਉਸ ਦੇ ਰਾਜ ਨੂੰ ਜੇ ਕੋਈ ਖ਼ਤਰਾ ਹੈ ਤਾਂ ਉਹ ਸਿੱਖਾਂ ਕੋਲੋਂ। ਨਾਦਰ ਦੇ ਕਹੇ ਹੋਏ ਸ਼ਬਦ ਉਸ ਦੇ ਕੰਨਾਂ ਵਿਚ ਗੂੰਜ ਰਹੇ ਸਨ ਕਿ "ਇਨ੍ਹਾਂ ਦਾ ਧਿਆਨ ਰਖੀਂ, ਇਨ੍ਹਾਂ ਕੋਲੋਂ ਬਾਦਸ਼ਾਹੀ ਦੀ ਬੂ ਆ ਰਹੀ ਹੈ।" ਉਸ ਨੇ ਸਾਰੀ ਸਰਕਾਰ ਨੂੰ ਹੀ ਸਿੱਖਾਂ ਦੇ ਮੁਕਾਉਣ ਉਤੇ ਲਗਾ ਦਿੱਤਾ। ਚੋਧਰੀ, ਮੁਕਦਮ, ਫ਼ੋਜਦਾਰਾਂ ਨੂੰ ਖ਼ਾਸ ਸੁਨੇਹੇ ਭੇਜੇ। ਤਲਵੰਡੀ ਦੇ ਰਾਮਾ ਰੰਧਾਵਾ ਅਤੇ ਛੀਨੇ ਦੇ 'ਕਰਮਾਂ' ਚੋਧਰੀ ਤੇ ਸਾਹਿਬ ਰਾਇ ਸੰਧੂ ਨੋਸ਼ਹਿਰਾ ਢਿਲਵਾਂ ਤਾਂ ਅਗੇ ਹੋ ਕੇ ਅਤਿਆਚਾਰ ਕਰਨ ਲਗੇ। ਅੰਮ੍ਰਿਤ ਸ੍ਰੋਵਰ ਨੂੰ ਪੂਰਨ ਦਾ ਫੁਰਮਾਨ ਜਾਰੀ ਕੀਤਾ ਅਤੇ ਮੰਡਿਆਲੀ ਦੇ ਚੋਧਰੀ ਮਸਲਾਉਲ-ਦੀਨ (ਮਸਾ ਰਘੜ) ਨੂੰ ਖੁਲ੍ਹ ਦਿੱਤੀ ਕਿ ਉਹ ਹਰਿਮੰਦਰ ਸਾਹਿਬ ਦੀ ਬੇਅਦਬੀ ਕਰੇ। ਉਸ ਨੇ ਹਰਿਮੰਦਰ ਸਾਹਿਬ ਵਿਚ ਵੇਸਵਾ ਦੇ ਨਾਚ ਕਰਾਉਣੇ ਅਰੰਭ ਕੀਤੇ ਤੇ ਸ਼ਰਾਬਾਂ ਦੇ ਦੋਰ ਚਲਣ ਲੱਗ ਪਏ। ਤਮਸਪ ਮਸਕੀਨ ਦਾ ਇਹ ਵੀ ਕਹਿਣਾ ਹੈ ਕਿ ਸਿੱਖਾਂ ਦੇ ਸਿਰਾਂ ਦੇ ਮੁੱਲ ਵੱਧ ਗਏ ਤੇ ਉਹ ਅਸੀ ਰੁਪਏ ਤਕ ਜਾ ਪੁੱਜੇ। ਜ਼ਕਰੀਆ ਖ਼ਾਨ ਨੇ ਇਹੋ ਜਹਿਆ ਫੁਰਮਾਨ ਵੀ ਜਾਰੀ ਕੀਤਾ ਕਿ 'ਜੇ ਕੋਈ ਸਿੱਖ ਕੋਲੋਂ ਘੋੜਾ ਖੋਹੇਗਾ, ਘੋੜਾ ਉਸੇ ਦਾ ਹੋਵੇਗਾ। ਸਿੱਖ ਨੂੰ ਮਾਰਨਾ ਕਾਨੂੰਨ ਵਿਚ ਸ਼ਾਮਲ ਕਰ ਦਿੱਤਾ।[1] ਪਿੰਡਾਂ ਦੇ ਪਿੰਡ ਸਿੱਖ ਵਸਨੀਕਾਂ ਦੇ ਖ਼ਾਲੀ ਹੋ ਗਏ ਉਨ੍ਹਾਂ ਆਪਣੇ ਟਿਕਾਣਿਆਂ ਵਲ ਜਾਣਾ ਅਰੰਭਿਆ।[2]

**ਭਾਈ ਮਹਿਤਾਬ ਸਿੰਘ ਅਤੇ ਸੁਖਾ ਸਿੰਘ ਜੀ ਦਾ ਮਸੇ ਰੰਗੜ ਦਾ ਸਿਰ ਵੱਢਣਾ**—ਸਿੱਖ ਨੇ ਗੁਰਦੁਆਰੇ ਤੋਂ ਹੀ ਗੁਰੂ ਨੂੰ ਲਭਿਆ ਸੀ ਤੇ ਗੁਰੂ ਦੀ ਕ੍ਰਿਪਾ ਨਾਲ ਹੀ ਵਾਹਿਗੁਰੂ ਜੀ ਕਾ ਖਾਲਸਾ ਬਣਿਆ। ਸੋ ਇਹ ਅਵਸ਼ ਸੀ ਕਿ ਉਸਦਾ ਪਿਆਰ ਗੁਰਦੁਆਰਿਆਂ

1. ਜੋ ਸਿੰਘਨ ਕੋ ਦਸੈ ਗਾਮ। ਤਾਕੋ ਦੇਵੈ ਬਹੁਤ ਇਨਾਮ।
ਸਿੰਘਨ ਖੂਨ ਮਾਫ਼ ਹਮ ਕੀਨੇ, ਜਿਤ ਲਭੈ ਤਿਤ ਮਾਰਹੁ ਚੀਨੈ।
ਲੂਟ ਕੂਟ ਉਸ ਮਾਫ਼ ਹਮ ਕਰੀ, ਹਮਰੀ ਲਿਖਤ ਏ ਜਾਨੋ ਖਰੀ।
2. ਟੋਲ ਟੋਲ ਸਿੰਘਨ ਕੋ ਮਾਰੇ, ਜੈਸੇ ਮਾਰੇ ਟੋਲ ਸਿਕਾਰੈ।
ਘਰ ਤੇ ਕਢੇ ਸੁ ਬਣ ਤਕੇ, ਬਨ ਤਜ ਨੀਰ ਲੁਕਾਇ।
ਜਲ ਮਹਿ ਲੁਕੇ ਤੋ ਕਹਿ ਬਚੈ, ਕਹੋ ਸਿੰਘ ਕਤ ਜਾਹਿ।
(ਪੰਥ ਪ੍ਰਕਾਸ਼)

ਗਾਮ ਛੋਡ ਜੋ ਉਜਾੜਨ ਲਗੇ।
ਗਿਰਦੇ ਗਾਮ ਉਜਾੜਨ ਲਗੇ।
ਤਬ ਸਿੰਘਨ ਕੋ ਭਯੋ ਤਰਾਸ।
ਸਿੰਘ ਵਡਨੋ ਛੋਡਿਯੋ ਵਾਸ।
ਕੋਊ ਜੰਗਲ ਦਖਨ ਰੁਕੇ।
ਕੋਊ ਪੂਰਬ ਪਹਾੜਨ ਢੁਕੇ।
ਸਿੰਘ ਕੜਾਕੇ ਸਜੇ ਰਹੈ ਦੂਏ ਚੋਥੇ ਦਿਨ ਖਾਹਿ।
ਬਿਨਾ ਲੂਨ ਭਾਜੀ ਲਭੈ ਤੋਂ ਖਾਵੈ ਬਹੁਤ ਸਲਾਹਿ।

ਨਾਲ ਗੁਰੂ ਜਿਤਨਾ ਹੀ ਹੋਵੇ। ਗੁਰਦੁਆਰਾ ਸਿੱਖ ਧਰਮ ਦਾ ਅੰਗ ਬਣ ਗਿਆ ਸੀ। ਗੁਰਦੁਆਰੇ ਹੀ ਸਿੱਖੀ ਦਾ ਸੋਮਾ ਸਨ। ਹਰਿਮੰਦਰ ਸਾਹਿਬ ਸੋਮਿਆਂ ਦਾ ਵੀ ਸੋਮਾ ਹੈ। ਗੁਰੂ ਸਾਹਿਬਾਨ ਵੇਲਿਆਂ ਤੋਂ ਹੀ ਇਸ ਧੋਮੇ ਨੂੰ ਬੰਦ ਕਰਨ ਦੀਆਂ ਵਿਉਂਤਾਂ ਹੋਣ ਲਗੀਆਂ ਸਨ। ਸੁਲਹੀ ਖ਼ਾਨ, ਸੁਲਬੀ ਖ਼ਾਨ, ਬੀਰਬਲ ਤੇ ਫਿਰ ਜਹਾਂਗੀਰ ਨੇ ਵੀ ਜਤਨ ਕੀਤੇ। ਜ਼ਕਰੀਆ ਖ਼ਾਨ ਨੇ ਵੀ ਇਸ ਸੋਮੇ ਨੂੰ ਬੰਦ ਕਰਨਾ ਚਾਹਿਆ। ਜ਼ਕਰੀਆ ਖ਼ਾਨ 'ਸ਼ਹਿਨਸ਼ਾਹ ਖੁਦੀ ਕੋ ਭਾਖਤ' ਵਾਲੀ ਕੌਮ ਨੂੰ ਮਾਰ ਮੁਕਾਉਣਾ ਚਾਹੁੰਦਾ ਸੀ। ਇਸੇ ਲਈ ਉਸ ਨੇ ਕਈ ਪਰਕਾਰ ਦੇ ਹੁਕਮ ਚਾੜ੍ਹੇ ਸਨ। ਭਾਈ ਰਤਨ ਸਿੰਘ ਜੀ ਭੰਗੂ ਵੀ ਲਿਖਦੇ ਹਨ :—

"ਨਵਾਬ ਸੁ ਖਾਨ ਬਹਾਦਰੈ ਸਿੰਘਨ ਪਰ ਕੀਓ ਜ਼ੋਰ।
ਮਲ ਖੈਬਨ ਬੁਲਾਇਕੈ ਇਮ ਲਿਖਯੋ ਵਿਚ ਲਾਹੌਰ।
ਜੋ ਸਿੰਘਨ ਕੋ ਕੋਊ ਲੁਕਾਵੈ।
ਸੋਵਹਿ ਆਪਨੀ ਜਾਨ ਗਵਾਵੈ।
ਆਏ ਸਿੰਘ ਬਤਾਵੈ ਨਾਹੀ।
ਵੈ ਭੀ ਆਪਨੀ ਜਿੰਦ ਗਵਾਹੀ।
ਜੋ ਸਿੰਘਨ ਕੋ ਦੇਵੈ ਨਾਜ।
ਮੁਸਲਮਾਨ ਕਰੈ ਤਿਸ ਕਾਜ।"

ਸਿੱਖਾਂ ਦੇ ਸਿਰਾਂ ਦਾ ਮੁਲ ਵੀ ਵਧਿਆ। ਛੀਨੇ ਦੇ ਚੋਧਰੀ ਕਰਮ ਚੰਦ, ਤਲਵੰਡੀ ਦੇ ਰਾਮ ਰੰਧਾਵਾ ਅਤੇ ਨੌਸ਼ਹਿਰਾ ਢਿਲਵਾਂ ਦੇ ਸਾਹਿਬ ਰਾਇ ਸੰਧੂ ਨੇ ਸਿੱਖਾਂ ਨੂੰ ਭਾਲ ਭਾਲ ਕੇ ਸ਼ਹੀਦ ਕੀਤਾ। ਸ਼ਹੀਦ ਸਿੱਖਾਂ ਦੇ ਗਡੇ ਭਰ ਭਰ ਲਾਹੌਰ ਭੇਜੇ ਗਏ। ਮੀਰ ਮੁਸਾਲਲ ਖ਼ਾਨ (ਮਸੇ ਰੰਘੜ) ਨੇ ਜੂਨ ੧੭੪੦ ਨੂੰ ਹਰਿਮੰਦਰ ਸਾਹਿਬ ਵਿਚ ਨਾਚੀਆਂ ਦੇ ਨਾਚ ਕਰਾਉਣੇ ਸ਼ੁਰੂ ਕਰ ਦਿਤੇ ਸਨ। ਇਹ ਦੁਰਦਸ਼ਾ ਸਿੱਖਾਂ ਤੋਂ ਸਹਾਰੀ ਨਾ ਗਈ। ਸਿੰਘਾਂ ਦੇ ਟਿਕਾਣੇ ਦੂਰ ਕਾਹਨੂਵਾਹਨ ਛੰਭ ਜਾਂ ਜੈਪੁਰ ਸਨ। ਭਾਈ ਬੁਲਾਕਾ ਸਿੰਘ ਨਾਮ ਦੇ ਸਿੰਘ ਨੇ ਜੈਪੁਰ ਜਾ ਖ਼ਬਰ ਦੇਣ ਦਾ ਉਪਰਾਲਾ ਕੀਤਾ। ਜਥੇਦਾਰ ਬੁੱਢਾ ਸਿੰਘ ਜੀ ਦੇ ਜਥੇ ਵਿਚ ਉਹ ਜਾ ਟਿਕੇ। ਪੰਜਾਬ ਵਲੋਂ ਆਇਆ ਸਿੰਘ ਜਾਣਕੇ ਜਥੇ ਦੇ ਇਕ ਉਘੇ ਰੁਕਨ ਭਾਈ ਮਹਿਤਾਬ ਸਿਘ ਨੇ ਪੰਜਾਬ ਦੀ ਸਥਿਤੀ ਤੇ ਗੁਰਧਾਮਾਂ ਤੇ ਖ਼ਾਸ ਕਰ ਹਰਿਮੰਦਰ ਦਾ ਹਾਲ ਪੁੱਛਿਆ। ਪਹਿਲਾਂ ਤਾਂ ਉਹ ਕੁਝ ਝਿਜਕੇ ਪਰ ਫਿਰ ਬੁਲਾਕਾ ਸਿੰਘ ਨੇ ਜਿਗਰਾ ਕਰ ਕੇ ਸੁਣਾਇਆ ਕਿ :

ਕਹਯੋ ਪੂਛ ਨ ਬਾਤ।
ਜਿਮ ਤੁਰਕਨ ਨੇ ਕੀਨੇ ਘਾਤ।
ਮੁਖੋਂ ਕਹੋਂ ਮੁਖ ਫਟਤਾ ਜਾਵੈ।
ਕੰਨੋ ਸੁਨੋ ਤੋਂ ਕੰਨ ਦੁਖਾਵੈ।

ਪੰਜਾਬ ਵਿਚ ਸਿੱਖਾਂ ਦਾ ਰਹਿਣਾ ਕਠਨ ਹੋ ਗਿਆ ਹੈ। ਅੰਮ੍ਰਿਤਸਰ ਤੇ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਦੀ ਅਤਿ ਹੋ ਗਈ। ਮਸਾ ਰੰਘੜ ਨਾਮੀ ਇਕ ਚੌਧਰੀ

ਹਰਿਮੰਦਰ ਸਾਹਿਬ ਵਿਖੇ ਨੀਚਤਾ ਭਰੇ ਕਰਮ ਕਰ ਰਹਿਆ ਹੈ।

"ਕੀਯੋ ਉਪਦ੍ਰਵ ਤੁਰਕ ਬਡ ਅੰਮ੍ਰਿਤਸਰ ਗੁਰਦੁਆਰ।
ਹਰਿਮੰਦਰ ਮੈਂ ਕੰਚਨੀ ਰਖੇ ਤੁਰਕਨ ਕੋ ਸਰਦਾਰ।"[1]

ਇਹ ਸੁਣਦੇ ਸਾਰ ਹੀ ਭਾਈ ਮਹਿਤਾਬ ਸਿੰਘ ਜੀ ਨੇ ਕਹਿਆ ਕਿ ਇਹ ਦੇਖ ਕੇ ਤੂੰ ਜ਼ਿੰਦਾ ਕਿਉਂ ਮੁੜ ਆਇਉਂ, ਉਥੇ ਹੀ ਕਿਉਂ ਨਾ ਪ੍ਰਾਣ ਤਿਆਗ ਦਿਤੇ।[2] ਭਾਈ ਬੁਲਾਕਾ ਸਿਘ ਨੇ ਉਲਟੀ ਗੱਲ ਪਲਟਾ ਕੇ ਮਾਰੀ :

"ਤੁਮ ਮਰਨੇ ਤੇ ਨਠ ਨਹ ਆਏ ? ਉਨ ਕੋ ਕਾਹੇ ਦੇਤ ਉਲਾਂਭਾ।
ਤੁਮ ਤਜ ਤੁਰਕਨ ਖ਼ਾਨ ਬਚਏ। ਤੁਮਰੇ ਜੈਸੇ ਸਭ ਉਦਿ ਭਏ।
ਮਰਨੋ ਡਰ ਕੇ ਸਭ ਨਠ ਗਏ। ਊਹਾਂ ਸਿੰਘਾਂ ਕੋ ਦ੍ਰਿਸ਼ਟ ਨ ਪਏ।
ਊਹਾਂ ਸਿੰਘ ਕੋ ਸੁਨੀਅਤ ਨਾਹੀ। ਕਰਤ ਮਸਖਰੀ ਸਿੰਘਨ ਤਾਈ।"

ਜ਼ਕਰੀਆ ਖ਼ਾਨ ਨੇ ਇਹ ਗੱਲ ਸਾਡੇ ਪਾਸ ਪਹੁੰਚਾ ਦਿੱਤੀ ਹੈ ਕਿ ਉਹ ਸਿੰਘ ਖ਼ਤਮ ਹੋ ਗਏ ਹਨ ਜੋ ਹੱਸ ਹੱਸ ਸ਼ਹੀਦੀਆਂ ਪ੍ਰਾਪਤ ਕਰਦੇ ਸਨ। ਉਹ ਸਿੱਖ ਨਹੀਂ ਰਹੇ ਜੋ ਅਣਖ ਲਈ ਲੜ ਮਰਦੇ ਸਨ। ਇਹ ਸਿੱਖ ਕੇਵਲ ਬਹਿਰੂਪ ਦੇ ਸਿੰਘ ਹਨ। ਜਿਵੇਂ ਤੁਸੀਂ ਜਾਨ ਬਚਾ ਕੇ ਇਥੇ ਤੁਰ ਆਏ ਹੋ, ਇਵੇਂ ਹੀ ਜੋ ਪੰਜਾਬ ਵਿਚ ਰਹਿ ਗਏ ਹਨ, ਲੁਕ ਛੁਪ ਕੇ ਗੁਜ਼ਾਰਾ ਕਰ ਰਹੇ ਹਨ[3]। ਇਸ ਬੋਲੀ ਨੇ ਭਾਈ ਮਹਿਤਾਬ ਸਿੰਘ ਨੂੰ ਗੋਲੀ ਵਾਂਗ ਵਿੰਨ੍ਹਿਆ ਗੱਲਾਂ ਨੇ ਬਿੱਛੂ ਵਾਂਗ ਡੱਸਿਆ ਤੇ

---

1. ਪੰਥ ਪ੍ਰਕਾਸ਼ (ਭਾਈ ਰਤਨ ਸਿੰਘ)
   ਗਿਆਨੀ ਗਿਆਨ ਸਿੰਘ ਜੀ ਨੇ ਵਿਸਥਾਰ ਨਾਲ ਲਿਖਿਆ ਹੈ :—
   "ਮਸਾ ਨਾਮ ਰੰਘੜ ਗੁਰੂ ਕੇ ਹਰਿਮੰਦਰ ਮੇਂ।
   ਬੈਠਤ ਪਲੰਘ ਪਰ ਕੰਚਨੀ ਨਚਾਇ ਹੈ।
   ਉਡਤ ਸ਼ਰਾਬ ਤੇ ਕੁਬਾਬ ਸਭਾ ਤੁਰਕਨ ਮੇ।
   ਪੀਵਤ ਹੁਕੇ ਵਹਿ ਥੁਕੈ ਮਨ ਭਾਇ ਹੈ।"
2. ਬੋਲਯੋ, ਤੁਮ ਹਾਲ ਯਾਹਿ ਦੇਖਨੇ ਸੇ ਜਰਯੋ,
   ਹਾਇ ਮਾਰਯੋ ਕਯੋ ਨਸਾਇ, ਆਇ ਜੀਵਤਾ ਤਜਾਇ ਹੈ।
3. "ਜਾਨ ਤੇ ਬਚਾਇ ਜਿਮ ਦੇਸ ਤਜ ਆਯੋ ਧਾਈ।
   ਤੈਸੇ ਹਮ ਤੁਮ ਸਮ ਔਰ ਨ ਰਹਾਏ ਹੈਂ।" ਉਹ ਸਿੱਖ ਨਹੀਂ ਲਭਦੇ
   "ਜੰਗ ਜੋ ਮਚਾਵਤੇ ਥੇ ਲੂਟ ਕੂਟ ਖਾਵਤੇ ਥੇ,
   ਤੁਰਕਨ ਕੋ ਘਾਵਤੇ ਥੇ ਸਿੰਘ ਸੋ ਸਿਧਾਵਤੇ ਹੈ।
   ਜਪਤੇ ਅਕਾਲ ਜੋ ਅਕਾਲ ਸਿੰਘ ਸੂਰੇ ਪੂਰੇ,
   ਹਠੀ, ਤਪੀ, ਜਪੀ, ਸਤੀ ਜੰਗ ਖੂਬ ਵੈ ਮਚਾਵਤੇ।
   ਲੋਵਤੇ ਸ਼ਹੀਦੀ ਜਮ ਜਾਲ ਤੇ ਰਸਨੀ,
   ਘਰਿ ਮਾਰਤੇ ਤਰੰਨੀ ਕਰਯੋ ਤੋ ਰਹੇ ਜਾਵਤੇ।
   ਸੁਧਾ ਛਕ ਕੀਓ ਖਵਾਰੇ ਆਏ ਛੋਡ ਗੁਰਦੁਆਰੇ,
   ਫਿਰਤ ਲੁਕਤ ਸਾਰੇ ਜਾਨ ਕੋ ਬਚਾਵਤੇ।"

ਉਥੇ ਹੀ ਕਿਰਪਾਨ ਧੂ ਲਈ ਤੇ 'ਅਕਾਲ ਅਕਾਲ' ਦੇ ਜੈਕਾਰੇ ਗਜਾਏ[1]। ਜਿਵੇਂ ਮਹਿਤਾਬੀ ਨੂੰ ਅੱਗ ਲਗਾ ਦਿਓ ਤਾਂ ਉਹ ਭੜਕ ਉੱਠਦੀ ਹੈ ਤਿਵੇਂ ਹੀ ਭਾਈ ਮਹਿਤਾਬ ਸਿਘ ਜੀ ਨੂੰ ਸਿੰਘ ਦੀ ਬੋਲੀ ਨੇ ਭੜਕਾ ਦਿੱਤਾ। ਅਣਖ ਨੂੰ ਵੰਗਾਰ ਪੈ ਜਾਏ ਤਾਂ ਸਿੱਖ ਨਹੀਂ ਟਿਕਦਾ। ਭਾਈ ਸੁੱਖਾ ਸਿੰਘ ਜੀ[2] ਨੇ ਵੀ ਨਾਲ ਜਾਣ ਦਾ ਚਾਅ ਪ੍ਰਗਟ ਕੀਤਾ। ਦੋਵੇਂ ਯੋਧੇ ਖਾਲਸੇ ਦੀ ਅਸ਼ੀਰਵਾਦ ਲੈ ਕੇ ਪੰਜਾਬ ਵੱਲ ਚੱਲ ਪਏ। ਗਰਮੀ ਕਹਿਰਾਂ ਦੀ ਸੀ। ਹਾੜ੍ਹ ਤਪ ਰਹਿਆ ਸੀ, ਪਰ ਸਿੰਘ ਵਧਦੇ ਹੀ ਗਏ ਤੇ ਬਹੁਤ ਘੱਟ ਪੜਾਉ ਕੀਤੇ। ਅੰਮ੍ਰਿਤਸਰ ਨੇੜੇ ਪੁੱਜ ਕੇ ਉਨ੍ਹਾਂ ਵਿਉਂਤ ਬਣਾਈ ਕਿ ਦਰਬਾਰ ਸਾਹਿਬ ਪੁੱਜਿਆ ਜਾਏ। ਉਨ੍ਹਾਂ ਦੋਵਾਂ ਨੇ ਠੀਕਰੀਆਂ ਦੀਆਂ ਦੋ ਥੈਲੀਆਂ ਭਰ ਲਈਆਂ ਤੇ ਮੂੰਹ ਢੱਕ ਲਏ। ਗੁਰੂ ਸੂਰਾ ਉਨ੍ਹਾਂ ਦੀ ਪਿੱਠ ਉੱਤੇ ਸੀ। ਗੁਰੂ ਨੇ ਐਸੀ ਬਿਧ ਬਣਾਈ ਕਿ ਹਨੇਰੀ ਚੱਲ ਪਈ[3]। ਘੋੜੇ ਸਰਪਟ ਦੁੜਾਈ ਉਹ ਹਰਿਮੰਦਰ ਪੁੱਜੇ। ਉਹ ਇਸ ਤਰ੍ਹਾਂ ਜਾਪ ਰਹੇ ਸਨ ਕਿ ਕਰ ਭਰਨ ਆਏ ਹਨ। ਅਰਦਾਸ ਕੀਤੀ 'ਹੇ ਮਾਲਕ, ਸੇਵਕਾਂ ਦੀ ਲਾਜ ਰੱਖਣੀ ਅਤੇ ਬਖ਼ਸ਼ਸ਼ ਕਰਨੀ ਕਿ ਮੱਸੇ ਦਾ ਸਿਰ ਕੱਟ ਕੇ ਬਗ਼ੈਰ ਅਟਕਾ ਦੇ ਵਾਪਸ ਪੁੱਜ ਸਕੀਏ।' ਦੋਵੇਂ ਤੇਜ਼ੀ ਨਾਲ ਭਜਦੇ ਪਰਕਰਮਾਂ ਵਿਚ ਪੁੱਜ ਗਏ। ਫੇਰ ਅਰਦਾਸ ਕਰ ਕੇ ਬੇਅਦਬੀ ਦੀ ਭੁੱਲ ਦੀ ਖ਼ਿਮਾਂ ਮੰਗੀ। ਧੁੱਪ ਤੇ ਧੂੜ ਕਰ ਕੇ ਸਾਰੇ ਸਿਪਾਹੀ ਤੇ ਫ਼ੌਜੀ ਛਾਵੇਂ ਇਕ ਪਾਸੇ ਆਰਾਮ ਕਰ ਰਹੇ ਸਨ। ਬਗ਼ੈਰ ਰੁਕਾਵਟ ਦਰਸ਼ਨੀ ਡਿਉੜੀ ਤੱਕ ਪੁੱਜ ਗਏ। ਘੋੜਿਆਂ ਨੂੰ ਲਾਚੀ ਬੇਰੀ ਨਾਲ ਬੰਨ੍ਹ ਦਿੱਤਾ ਤੇ ਠੀਕਰੀਆਂ ਨਾਲ ਭਰੀਆ ਥੈਲੀਆਂ ਚੁੱਕ ਲਈਆਂ। ਨੇਜ਼ੇ ਦਰਵਾਜ਼ੇ ਨਾਲ ਅਟਕਾ ਦਿੱਤੇ। ਕਿਰਪਾਨਾਂ ਕੋਲ ਹੀ ਰੱਖੀਆਂ। ਬਗ਼ੈਰ ਝਿਝਕ ਦੇ ਹੀ ਹਰਿਮੰਦਰ ਸਾਹਿਬ ਪੁੱਜ ਗਏ। ਭਾਈ ਮਹਿਤਾਬ ਸਿੰਘ ਤੇ ਸੁੱਖਾ ਸਿੰਘ ਨੇ ਡਿੱਠਾ ਕਿ ਨਾਚੀਆਂ

---

1. ਯਹ ਸੁਨ ਸਿੰਘ ਜੀ ਚਿਪ ਲੱਗੀ ਜਨ ਕਰ ਬਿਛੂ ਡਾਂਕ।
   ਤਨ ਮਨ ਅਚਬੀ ਬਹੁ ਲੱਗੀ ਚਿਤ ਧਾਰਯੋ ਮਨ ਨਿਧਾਂਕ।

2. ਭਾਈ ਰਤਨ ਸਿੰਘ ਭੰਗੂ ਅਤੇ ਗਿਆਨੀ ਗਿਆਨ ਸਿੰਘ ਜੀ ਨੇ ਭਾਈ ਸੁਖਾ ਸਿੰਘ ਦੀਆਂ ਅਣਖ ਬਾਰੇ ਬਹੁਤ ਸਾਖੀਆਂ ਲਿਖੀਆਂ ਹਨ। ਭਾਈ ਸੁਖਾ ਸਿੰਘ ਨੇ ਆਪਣੇ ਮਾਪਿਆਂ ਦੀ ਮਰਜ਼ੀ ਵਿਰੁਧ ਸਿਖੀ ਧਾਰਨ ਕੀਤੀ ਸੀ। ਜਦ ਉਨ੍ਹਾਂ ਕਠ, ਕਹਿਆ ਤਾਂ ਇਨ੍ਹਾਂ ਖੂਹ ਵਿਚ ਛਾਲ ਮਾਰ ਦਿੱਤੀ ਸੀ। ਜਦ ਅੰਮ੍ਰਿਤਸਰ ਦੇ ਇਸ਼ਨਾਨਾਂ ਉਤੇ ਪਾਬੰਦੀ ਲਗੀ ਸੀ ਤਾਂ ਆਪ ਨੇ ਗਜ ਵਜ ਕੇ ਇਸ਼ਨਾਨ ਕੀਤੇ ਸਨ।

   "ਸੁਖਾ ਸਿੰਘ ਤਬ ਯੋਂ ਕਹਯੋ।
   ਰਾਤ ਨਾਉ ਤਬ ਚੋਰ।
   ਨਾਵੈ ਗੋ ਮੈਂ ਦਿਨ ਬਿਖੇ, ਸ੍ਰੀ ਸਤਿਗੁਰ ਕੇ ਜ਼ੋਰ।
   (ਪ੍ਰਾਚੀਨ ਪੰਥ ਪ੍ਰਕਾਸ਼)

   ੧੭੫੧ ਵਿਚ ਆਪ ਜੀ ਦੁਰਾਨੀ ਦੇ ਹਮਲੇ ਵੇਲੇ ਸ਼ਹੀਦ ਹੋਏ ਸਨ।

3. ਸੋਈ ਸਤਿਗੁਰੂ ਬਿਧ ਬਨਾਈ।
   ਸਿਖਰ ਦੁਪਹਿਰੀ ਮੈ ਬਣ ਆਈ।
   ਵਗੀ ਪਵਨ ਬਹੁ ਘਟਾ ਉਡਾਨਾ।
   ਦਿਮਕਰ ਕੀਨੋ ਮੁਖ ਛਪਾਨਾ।

ਨਾਚ ਕਰ ਰਹੀਆਂ ਹਨ ਤੇ ਮੱਸਾ ਹੁੱਕਾ ਪੀ ਰਹਿਆ ਹੈ। ਸਿੰਘਾਂ ਲਈ ਜਰਨਾ ਕੱਠਨ ਸੀ ਪਰ ਨੀਤੀ ਵੱਸ ਚੁੱਪ ਰਹੇ ਤੇ ਅੱਗੇ ਵਧੇ[1]। ਸਾਰੀ ਮਜਲਸ ਉਸੇ ਤਰ੍ਹਾਂ ਆਪਣੀ ਐਸ਼ ਇਸ਼ਰਤ ਵਿਚ ਜੁੱਟੀ ਰਹੀ। ਮਜਲਸ ਅਤੇ ਕਰਮਚਾਰੀ ਦਰਬਾਰੀਆਂ ਨੇ ਇਹ ਸਮਝਿਆ ਕਿ ਕੋਈ ਚੋਧਰੀ ਕਰ ਤਾਰਨ ਆਏ ਹਨ। ਸਿੰਘਾਂ ਨੇ ਅੱਗੇ ਹੋ ਕੇ ਜ਼ੋਰ ਦੀਆਂ ਥੈਲੀਆਂ ਸੁੱਟ ਦਿੱਤੀਆਂ ਤਾਂ ਮੱਸੇ ਨੇ ਝੁਕ ਕੇ ਦੇਖਿਆ। ਉਸ ਦੇ ਸਿਰ ਝੁਕਾਣ ਨਾਲ ਹੀ ਭਾਈ ਮਹਿਤਾਬ ਸਿੰਘ ਨੇ ਤਲਵਾਰ ਖਿੱਚ ਕੇ ਮੱਸੇ ਦਾ ਸਿਰ ਉਤਾਰ ਲਿਆ। ਇਕੋ ਝਟਕੇ ਨਾਲ ਹੀ ਸਿਰ ਉਤਾਰ ਲਿਆ, ਜਿਵੇਂ ਘੁਮਿਆਰ ਚਕ ਉੱਤੋਂ ਬਰਤਨ ਉਤਾਰਦਾ ਹੈ[2]। ਸਿਰ ਚੁੱਕ ਉਹ ਬਾਹਰ ਆ ਗਏ। ਡਿਉੜੀ ਤੇ ਆ ਕੇ ਸਿਰ ਨੇਜ਼ੇ ਉੱਤੇ ਟੰਗ ਲਿਆ। ਫ਼ੌਜਾਂ ਦੇ ਤਿਆਰ ਹੋਣ ਵੇਲੇ ਤਕ ਉਹ ਕਾਫ਼ੀ ਦੂਰੀ ਤਕ ਨਿਕਲ ਗਏ। ਅੰਮ੍ਰਿਤਸਰ ਤੋਂ ਵਾਟ ਕਰ ਕੇ ਉਹ ਬੀਕਾਨੇਰ ਪੁੱਜੇ ਤੇ ਸਿਰ ਸੰਗਤਾਂ ਤੇ ਜਥੇਦਾਰ ਦੇ ਸਾਹਮਣੇ ਜਾ ਰੱਖਿਆ। ਸਿੰਘਾਂ ਨੇ ਜੈਕਾਰੇ ਗਜਾਏ।

> "ਸਿੰਘ ਗਏ ਬੀਕਾਨੇਰ ਹੋਰ ਪੰਥ ਥੀਓ ਖ਼ੁਸ਼ੀ।
> ਬਿਨਾਂ ਦੇਰ ਸਿੰਘਨ ਗਜਾਈ ਫਤੇ ਜਾਇ ਹੈ।
> ਸਭ ਕੇ ਮਝਾਰੀ ਬੁੱਢਾ ਸਿੰਘ ਕੇ ਆਗਾਰੀ,
> ਸਿਰ ਦੀਓ ਧਰ ਮੱਸੇ ਕਾਨਿਹਾਰ ਮੰਦ ਥਾਏ ਹੈ।"

ਭਾਈ ਮਹਿਤਾਬ ਸਿੰਘ ਤੇ ਸੁੱਖਾ ਸਿੰਘ ਨੇ ਇਹ ਕਾਰਨਾਮਾ ਕਰ ਕੇ ਸਿੰਘਾਂ ਵਿਚ ਨਵੀਂ ਜਾਗ੍ਰਿਤਾ ਭਰ ਦਿੱਤੀ ਤੇ ਦੋਖੀਆਂ ਨੂੰ ਘਬਰਾਹਟ ਵਿਚ ਪਾ ਦਿੱਤਾ।

**ਅੱਤਿਆਚਾਰਾਂ ਦਾ ਜ਼ੋਰ ਤੇ ਸ਼ਹੀਦੀਆਂ ਦਾ ਲੰਮਾ ਚੱਕਰ**—ਮੱਸੇ ਰੰਘੜ ਦੇ ਸਿਰ ਵੱਢਣ ਦੇ ਸਾਕੇ ਨੇ ਜ਼ਕਰੀਆ ਖ਼ਾਨ ਨੂੰ ਅਹਿਸਾਸ ਕਰਾਇਆ ਕਿ ਉਸ ਦੇ ਉਠਾਏ ਕਦਮ ਕਾਫ਼ੀ ਨਹੀਂ ਹਨ। ਆਪ ਨਿਗਰਾਨ ਬਣ ਕੇ ਮੁਹਿੰਮ ਦੀ ਸਰਕਰਦਗੀ ਕਰਨੀ ਜ਼ਰੂਰੀ ਹੈ। ਮਾਝੇ ਵਿਚੋਂ ਮਾਰ ਮੁਕਾਉਣ ਦਾ ਕੰਮ ਉਸ ਆਪਣੇ ਜ਼ਿੰਮੇ ਲਿਆ ਤੇ ਦੁਆਬੇ ਦਾ ਕੰਮ ਅਦੀਨਾ ਬੇਗ ਨੂੰ ਦਿੱਤਾ[3]। ਦਰਬਾਰ ਸਾਹਿਬ ਦੇ ਦਰਸ਼ਨ ਇਸ਼ਨਾਨ ਉੱਤੇ ਕਰੜੀ ਪਾਬੰਦੀ ਲਗਾ ਦਿੱਤੀ। ਫ਼ੁਰਮਾਨ ਰਾਹੀਂ ਸਿੱਖ ਹੋਣਾ ਜੁਰਮ

1. ਜਾਇ ਹਰਮੰਦਰ ਕੇ ਅੰਦਰ ਨਿਹਾਰਯੋ ਤਿਨੈ।
   ਕੰਚਨੀ ਨਰਤ ਰਾਗ ਮਾਰੰਗ ਉਚਾਰਕੈ॥
   ਮੁਬਲਯੋਂ ਕੀ ਮਜਲਸ ਨਾਚਤੀ ਥੀ ਨਿਹਾਰ ਰਹੀ।
   ਮਸਾ ਹੁਕਾ ਪੀਏ ਬੈਠਾ ਮੰਚ ਪੈ ਸੁਧਾਰ ਕੈ।"
2. ਝੁਕ ਕਰ ਝਾਤ ਜਬ ਮਸੇ ਪਾਈ।
   ਥੈਲੀ ਦਿਸ ਤਬਹੀ ਮਤਾਬ ਸਿੰਘ ਵਖਤ ਵਿਚਾਰਯੋ।
   ਖੇਂਚ ਤਰਵਾਰ ਮਾਰ ਮਸੇ ਕਾ ਉਤਾਰ ਸਿਰ ਡਾਰਯੋ।
   ਘੁਮਯਾਰ ਜਿਮ ਬਧਨਾ ਉਤਾਰਯੋ॥"
3. ਅਦੀਨਾ ਬੇਗ ਦੇ ਜਲੰਧਰ ਦਾ ਇੰਚਾਰਜ ਬਣਨ ਨਾਲ ਸਿੱਖਾਂ ਨੂੰ ਕੁਝ ਸਾਹ ਆ ਗਿਆ। ਸਿੱਖ ਮਾਝਾ ਛਡ ਕੇ 'ਦੁਆਬਾ' ਵਿਚ ਆ ਗਏ। ਅਦੀਨਾ ਬੇਗ ਸਿੱਖਾਂ ਨੂੰ ਮੂਲੋਂ ਮੁਕਾਉਣਾ ਆਪਣੀ ਪਾਲਿਸੀ ਦੇ ਅਨਕੂਲ ਨਹੀਂ ਸੀ ਸਮਝਦਾ। ਉਹ ਇਹ ਸਮਝਦਾ ਸੀ ਕਿ ਸਿੱਖਾਂ ਦੀ ਹੋਂਦ ਨੇ ਹੀ ਉਸ ਨੂੰ ਉੱਚ ਪਦਵੀ ਉਤੇ ਲਗਾਇਆ ਹੈ। ਉਹ ਜ਼ਕਰੀਆ ਖ਼ਾਨ ਦੀਆ ਅੱਖਾਂ ਵਿਚ ਧੂੜ ਪਾਉਣ ਲਈ ਸਮੇਂ ਸਮੇਂ ਸਿੱਖਾਂ ਦੇ ਸਿਰ ਲਾਹੌਰ ਭੇਜ ਦਿਆ ਕਰਦਾ ਸੀ।

ਕਰਾਰ ਦੇ ਦਿੱਤਾ ਗਿਆ[1]। ਕੁਝ ਸਮੇਂ ਵਿਚ ਸ਼ਹੀਦੀਆਂ ਦਾ ਉਹ ਚੱਕਰ ਚਲਿਆ ਜਿਸ ਦੀ ਯਾਦ ਅਜੇ ਤਕ ਸਿੱਖਾਂ ਦੇ ਮਨਾਂ ਵਿਚ ਤਾਜ਼ਾ ਹੈ। ਸਾਡੀ ਨਿੱਤ ਦੀ ਅਰਦਾਸ "ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸਵਾਸਾਂ ਨਾਲ ਨਿਬਾਹੀ", ਉਸ ਸੁਨਹਿਰੀ ਸਮੇਂ ਦੀ ਹੀ ਯਾਦ ਹੈ।

**ਬਾਬਾ ਬੋਤਾ ਸਿੰਘ ਦੀ ਸ਼ਹਾਦਤ**—ਜਦ ਸਾਰੇ ਪੰਜਾਬ ਵਿਚ ਇਹ ਫ਼ਰਮਾਨ ਜਾਰੀ ਕੀਤਾ ਗਿਆ ਕਿ ਸਿੱਖ ਹੋਣਾ ਜੁਰਮ ਹੈ ਤੇ ਇਹ ਫ਼ਰਮਾਨ ਢੰਡੋਰੇ ਰਾਹੀਂ ਪੰਜਾਬ ਦੇ ਪਿੰਡਾਂ ਵਿਚ ਸੁਣਾਇਆ ਗਿਆ! ਇਸ ਫ਼ਰਮਾਨ ਨੇ ਕਈ ਸੂਰਮਗਤੀ ਦੀਆਂ ਘਟਨਾਵਾਂ ਸਿੱਖ ਇਤਿਹਾਸ ਵਿਚ ਕਰਾਈਆਂ। ਫ਼ਾਰਸਟਰ ਦਾ ਕਥਨ ਹੈ, "ਭਾਵੇਂ ਅੰਮ੍ਰਿਤਸਰ ਦੇ ਦਰਸ਼ਨ ਇਸ਼ਨਾਨ ਉੱਤੇ ਕਰੜੀ ਪਾਬੰਦੀ ਸੀ ਪਰ ਫਿਰ ਵੀ ਕਈ ਸਿੱਖ ਜਾਨਾਂ ਹੂਲ ਕੇ ਅੰਮ੍ਰਿਤਸਰ ਪੁੱਜਦੇ, ਇਸ਼ਨਾਨ ਕਰਦੇ ਅਤੇ ਆਪਣੇ ਘੋੜਿਆਂ ਉੱਤੇ ਭੱਜਦੇ ਦੇਖੇ ਜਾ ਸਕਦੇ ਸਨ।" ਇਸੇ ਹੀ ਸਮੇਂ ਬਾਬਾ ਬੋਤਾ ਸਿੰਘ ਜੀ ਦੀ ਸ਼ਹਾਦਤ ਹੋਈ ਜੋ ਸਿੱਖੀ ਆਚਰਣ ਤੇ ਸੂਰਮਗਤੀ ਦੀ ਇਕ ਉੱਚੀ ਮਿਸਾਲ ਹੈ। ਬਾਬਾ ਬੋਤਾ ਸਿੰਘ ਆਪਣੇ ਸਾਥੀ ਭਾਈ ਬੁਲਾਕਾ ਸਿੰਘ ਸਮੇਤ ਪਿੰਡਾਂ ਵਿਚ ਵਿਚਰ ਰਹੇ ਸਨ ਕਿ ਉਨ੍ਹਾਂ ਦੇ ਕੰਨਾਂ ਵਿਚ ਸਿੱਖਾਂ ਦੇ ਖ਼ਤਮ ਹੋਣ ਦੀ ਸਰੋਤ ਪਈ। ਦੋ ਮੁਸਲਮਾਨਾਂ ਨੇ ਇਨ੍ਹਾਂ ਨੂੰ ਦੇਖ ਕੇ ਇਸ ਭਾਵ ਦੀ ਗੱਲ ਕੀਤੀ ਸੀ ਕਿ ਸਿੱਖ ਤਾਂ ਖ਼ਤਮ ਹੋ ਗਏ, ਇਹ ਬਹਿਰੂਪੀਏ[2] ਜਾਪਦੇ ਹਨ।" ਇਹ ਬੋਲੀ ਦੋਵਾਂ ਸਿੱਖਾਂ ਕੋਲੋਂ ਸਹਾਰੀ ਨਾ ਗਈ। ਬਾਬਾ ਜੀ ਉਥੇ ਹੀ ਨੂਰਦੀਨ-ਸਰਾਂ ਜੋ ਜਰਨੈਲੀ ਸੜਕ ਉੱਤੇ ਸੀ, ਖੜੇ ਹੋ ਗਏ। ਹੱਥ ਵਿਚ ਸੋਟਾ ਲੈ ਕੇ ਮਾਲੀਆ ਉਗ੍ਰਾਹਣ ਲੱਗ ਪਏ। ਕਿਸੇ ਗੱਡੇ ਵਾਲੇ, ਕਿਸੇ ਖੋਤੇ ਵਾਲੇ ਤੇ ਕਿਸੇ ਨੂੰ ਵੀ ਮਾਲੀਆ ਦਿੱਤੇ ਬਗੈਰ ਨਾ ਜਾਣ ਦਿੱਤਾ। ਆਪਣੀ ਖੁੱਲ੍ਹੀ ਡੁਲ੍ਹੀ ਬੋਲੀ ਵਿਚ ਬਾਬਾ ਬੋਤਾ ਸਿੰਘ ਨੇ ਲਾਹੌਰ ਦੇ ਨਵਾਬ ਨੂੰ ਚਿੱਠੀ ਵੀ ਲਿਖੀ ਤਾਂ ਕਿ ਸਿੱਖਾਂ ਦੀ ਹੋਂਦ ਦਾ ਪਤਾ ਲੱਗ ਜਾਏ :—

"ਚਿੱਠੀ ਲਿਖਾਈ ਸਿੰਘ ਬੋਤਾ
ਹੱਥ ਹੈ ਸੋਟਾ।
ਵਿਚ ਰਾਹਿ ਖਲੋਤਾ।
ਆਨਾ ਲਾਏ ਗੱਡੇ ਨੂੰ
ਪੈਸਾ ਲਾਇ ਖੋਤਾ।
ਆਖੋ ਭਾਬੀ[3] ਖਾਨੋ ਨੂੰ
ਇਉਂ ਆਖੇ ਸਿੰਘ ਬੋਤਾ। (ਭਾਈ ਰਤਨ ਸਿੰਘ)

1. ਖੁਸ਼ਵਕਤ ਰਾਇ ਦਾ ਕਹਿਣਾ ਹੈ ਕਿ ਪਤਾ ਨਹੀਂ ਸਿੱਖ ਕਿਹੜੀ ਮਿੱਟੀ ਦੇ ਬਣੇ ਹੋਏ ਸਨ ਕਿ ਕਦੀ ਘਬਰਾਉਂਦੇ ਹੀ ਨਹੀਂ ਸਨ। ਜੰਗਲਾਂ ਦੇ ਕੰਦ ਮੂਲ ਖਾ ਕੇ ਵੀ ਇਤਨੇ ਰਿਸ਼ਟ ਪੁਸ਼ਟ ਸਨ ਕਿ ਜ਼ਕਰੀਆ ਖਾਨ ਨੂੰ ਸਾਰੀ ਉਮਰ ਹੀ ਹੈਰਾਨੀ ਰਹੀ।

2. ਉਨ੍ਹਾਂ ਦਿਨਾਂ ਵਿਚ ਬਹਿਰੂਪ ਧਾਰਨ ਦਾ ਬਹੁਤਾ ਹੀ ਰਵਾਜ ਸੀ ਤੇ ਸਿੱਖ ਦਾ ਬਹਿਰੂਪ ਚੰਗੀ ਆਮਦਨ ਕਰਨ ਦਾ ਇਕ ਵਸੀਲਾ ਸੀ।

3. "ਭਾਬੀ ਖਾਨੋ ਦਾ ਲਿਖਣਾ ਜ਼ਕਰੀਆ ਖ਼ਾਨ ਨੂੰ ਇਹ ਪ੍ਰਗਟਾਉਣਾ ਸੀ ਕਿ ਤੇਰੀ ਤਾਕਤ ਦੇਖ ਲਈ ਹੈ। ਭਾਬੀ ਮਖੌਲ ਵਜੋਂ ਲਿਖਿਆ ਸੀ। ਕਈਆਂ ਦਾ ਕਹਿਣਾ ਹੈ ਕਿ ਜ਼ਕਰੀਆ ਦੀ ਬੇਗਮ, ਬੋਤਾ ਸਿੰਘ ਦੇ ਪਿੰਡ ਦੀ ਸੀ।

ਇਹ ਚਿੱਠੀ ਇਸ ਗੱਲ ਦੀ ਸੂਚਕ ਸੀ ਕਿ ਸਿੱਖ ਅਜੇ ਜ਼ਿੰਦਾ ਹਨ ਅਤੇ ਇਕੱਲਾ ਬੋਤਾ ਸਿੰਘ ਇਤਨਾ ਸ਼ਕਤੀਵਾਨ ਹੈ ਕਿ ਉਸ ਦੇ ਰਾਜ ਵਿਚ ਹਕੂਮਤ ਕਾਇਮ ਕਰ ਸਕਦਾ ਹੈ। ਜਦ ਇਸ ਤਰ੍ਹਾਂ ਬਾਬਾ ਜੀ ਦਾ ਉਗਰਾਹੀ ਕਰਨ ਦਾ ਪਤਾ ਤਰਨਤਾਰਨ ਦੇ ਫ਼ੌਜਦਾਰ ਨੂੰ ਲੱਗਾ ਤਾਂ ਉਸ ਫ਼ੌਜ ਭੇਜੀ। ਬਾਬਾ ਬੋਤਾ ਸਿੰਘ ਨੇ ਮੁਕਾਬਲਾ ਕੀਤਾ ਤੇ ਸ਼ਹਾਦਤ ਪ੍ਰਾਪਤ ਕੀਤੀ । ਇਹ ਸ਼ਹਾਦਤ[1] ਸਿੱਖਾਂ ਦੀ ਸਪਿਰਟ, ਜੁਅਰਤ ਤੇ ਅਣਖ ਦੀ ਇਕ ਜੀਉਂਦੀ ਜਾਗਦੀ ਮਿਸਾਲ ਸੀ।

**ਭਾਈ ਸੁਬੇਗ ਸਿੰਘ, ਸ਼ਹਿਬਾਜ਼ ਸਿੰਘ ਦੀ ਸ਼ਹਾਦਤ**—ਭਾਈ ਸੁਬੇਗ ਸਿੰਘ ਜੰਬਰ[2] ਪਿੰਡ ਦੇ ਰਹਿਣ ਵਾਲੇ ਸਨ ਤੇ ਸਰਕਾਰੀ ਠੇਕੇਦਾਰ ਸਨ ਅਤੇ ਇਨ੍ਹਾਂ ਦੀ ਸਰਕਾਰ ਤਕ ਚੰਗੀ ਪਹੁੰਚ ਸੀ । ਸਿੱਖੀ ਆਚਰਣ ਤੇ ਰਹਿਤ ਵਿਚ ਪੂਰੇ ਤੇ ਸਿੱਖੀ ਦਰਦ ਰੱਖਦੇ ਸਨ। ਭਾਵੇਂ ਸਰਕਾਰੀ ਠੇਕੇਦਾਰ ਸਨ ਪਰ ਸਿੱਖ ਇਨ੍ਹਾਂ ਨੂੰ ਇੱਜ਼ਤ ਦੀ ਨਿਗਾਹ ਨਾਲ ਦੇਖਦੇ ਸਨ। ਜ਼ਕਰੀਆ ਖ਼ਾਨ ਨੇ ਜਦ ਜਾਗੀਰ ਦੇਣ ਦਾ ਫ਼ੈਸਲਾ ਕੀਤਾ ਸੀ ਤਾਂ ਜਾਗੀਰ ਤੇ "ਨਵਾਬ" ਦਾ ਖ਼ਤਾਬ ਭਾਈ ਸੁਬੇਗ ਸਿੰਘ ਹੱਥੀਂ ਹੀ ਭੇਜਿਆ ਸੀ। ਜਦ ਜ਼ੁਲਮਾਂ ਦਾ ਚੱਕਰ ਚਲਿਆ ਤਾਂ ਇਨ੍ਹਾਂ ਨੂੰ ਵੀ ਨਾ ਛੋੜਿਆ ਗਿਆ। ਆਪ ਜੀ ਦਾ ਲੜਕਾ ਲਾਹੌਰ ਕਾਜ਼ੀ ਕੋਲ ਪੜ੍ਹਦਾ ਸੀ। ਕਾਜ਼ੀ ਨੇ ਸਰਦਾਰ ਸ਼ਹਿਬਾਜ਼ ਸਿੰਘ ਨੂੰ ਮੁਸਲਮਾਨ ਬਣਾਉਣਾ ਚਾਹਿਆ। ਜਦ ਸ਼ਹਿਬਾਜ਼ ਸਿੰਘ ਨੇ ਸਖ਼ਤੀ ਨਾਲ ਇਨਕਾਰ ਕੀਤਾ ਤਾਂ ਕਾਜ਼ੀ ਨੇ ਹਕੀਕਤ ਰਾਇ ਵਾਗੂੰ ਇਲਜ਼ਾਮ ਲਗਾਇਆ ਕਿ ਇਸ ਬੱਚੇ ਨੇ ਹਜ਼ਰਤ ਮੁਹੰਮਦ ਸਾਹਿਬ ਦੀ ਲੜਕੀ ਫ਼ਾਤਮਾ ਸੰਬੰਧੀ ਮਾੜੇ ਸ਼ਬਦ ਬੋਲੇ ਹਨ। ਸ਼ਹਿਬਾਜ਼ ਸਿੰਘ ਜੀ ਨੂੰ ਚਰਖੀ ਉੱਤੇ ਚੜ੍ਹਾ ਕੇ ਸ਼ਹੀਦ ਕਰਨ ਦਾ ਹੁਕਮ ਦਿੱਤਾ ਗਿਆ । ਜਦ ਸਰਦਾਰ ਸੁਬੇਗ ਸਿੰਘ ਨੇ ਰੋਸ ਪਰਗਟ ਕੀਤਾ ਤਾਂ ਉਨ੍ਹਾਂ ਨੂੰ ਵੀ ਨਾਲ ਗ੍ਰਿਫ਼ਤਾਰ ਕੀਤਾ ਗਿਆ। ਗ੍ਰਿਫ਼ਤਾਰੀ ਦੇ ਦੌਰਾਨ ਹੀ ਜ਼ਕਰੀਆ ਖ਼ਾਨ ਮਰ ਗਿਆ। ਉਸ ਦਾ ਪੁੱਤਰ ਯਾਹੀਆ ਖ਼ਾਨ ਗਵਰਨਰ ਬਣਿਆ।

ਇਕ ਸਿੱਖ ਇਤਿਹਾਸਕਾਰ ਦਾ ਕਹਿਣਾ ਹੈ ਕਿ ਯਾਹੀਆ ਨੇ ਸਿੱਖਾਂ ਨੂੰ ਨਾਲ ਮਿਲਾਉਣ ਲਈ ਕੁਝ ਪਾਬੰਦੀਆਂ ਢਿੱਲੀਆਂ ਕੀਤੀਆਂ। ਸਿੱਖ ਇਤਿਹਾਸਕਾਰਾਂ ਦਾ ਇਹ ਕਹਿਣਾ ਹੈ ਕਿ ਸੁਬੇਗ ਸਿੰਘ ਜੀ ਨੂੰ ਲਾਹੌਰ ਦਾ ਕੋਤਵਾਲ ਵੀ ਬਣਾਇਆ ਗਿਆ ਪਰ ਇਹ ਸਭ ਜ਼ਕਰੀਆ ਖ਼ਾਨ ਦੀ ਮੌਤ ਦੀ ਖ਼ੁਸ਼ੀ ਵਿਚ ਸਿੱਖ ਇਤਿਹਾਸਕਾਰਾਂ ਦੀ ਖ਼ੁਸ਼ੀ ਹੀ ਸੀ ਜੋ ਉਨ੍ਹਾਂ ਪਰਗਟ ਕੀਤੀ। ਗੱਲ ਇੰਝ ਜਾਪਦੀ ਹੈ ਕਿ ਜਲਦੀ ਹੀ ਜ਼ਕਰੀਆ ਖ਼ਾਨ ਦੀ ਮੌਤ ਹੋ ਜਾਣ ਕਾਰਨ ਸ਼ਹਾਦਤ ਕੁਝ ਅਗੇਰੇ ਪੈ ਗਈ । ਯਾਹੀਆ ਨੇ ਚਰਖੀ ਉੱਤੇ ਚੜ੍ਹਾ ਕੇ ਮਾਰਨ ਦਾ ਹੁਕਮ ਕਾਇਮ ਰੱਖਿਆ । ਦੋਨੋਂ ਬਾਪ ਬੇਟਾ, 'ਅਕਾਲ'

---

1. ਬਾਬਾ ਬੋਤਾ ਸਿੰਘ ਜੀ ਦਾ ਸ਼ਹੀਦ ਗੰਜ ਸ੍ਰੀ ਅੰਮ੍ਰਿਤਸਰ ਬਾਬਾ ਦੀਪ ਸਿੰਘ ਜੀ ਦੇ ਸ਼ਹੀਦੀ ਅਸਥਾਨ ਚਾਟੀਵਿੰਡ ਕੋਲ ਹੈ।

2. ਹੇਠਾਂ ਧਰਤੀ ਉਤੇ ਅੰਬਰ ।
ਵਿਚ ਬੋਲੇ ਸੁਬੇਗ ਸਿੰਘ ਜੰਬਰ ।

'ਅਕਾਲ' ਕਹਿੰਦੇ ਚਰਖੀ ਦੇ ਤਸੀਹੇ ਝੱਲ ਰਹੇ ਸਨ[1]। ਭਾਈ ਸ਼ਹਿਬਾਜ਼ ਸਿੰਘ ਦੀ ਪਹਿਲਾਂ ਤਾਂ ਆਵਾਜ਼ ਉੱਚੀ ਉੱਚੀ ਆਉਂਦੀ ਰਹੀ ਪਰ ਫਿਰ ਹੌਲੀ ਪੈ ਗਈ। ਸਰਦਾਰ ਸ਼ਹਿਬਾ ਸਿੰਘ ਨਿਢਾਲ ਹੋ ਗਏ। ਜਲਾਦ ਨੇ ਪੁੱਛਿਆ ਇਸਲਾਮ ਕਬੂਲ ਹੈ ਤਾਂ ਭਾਈ ਸ਼ਹਿਬਾਜ਼ ਸਿੰਘ ਨੇ ਸਿਰ ਸੁੱਟ ਦਿੱਤਾ। ਜਦ ਇਹ ਘਟਨਾ ਚਰਖੀ ਉੱਤੇ ਹੀ ਭਾਈ ਸੁਬੇਗ ਸਿੰਘ ਨੇ ਦੇਖੀ ਤਾਂ ਉਨ੍ਹਾਂ ਸ਼ਹਿਬਾਜ਼ ਸਿੰਘ ਵੱਲ ਦੇਖਿਆ। ਸ਼ਹਿਬਾਜ਼ ਸਿੰਘ ਨੇ ਉੱਚਾ ਜੈਕਾਰਾ ਛੱਡਿਆ ਤੇ ਫਿਰ ਅਕਾਲ ਅਕਾਲ ਗੂੰਜਣ ਲੱਗ ਪਇਆ। ਇਸ ਗੱਲ ਨਾਲ ਤਾਂ ਜਲਾਦਾਂ ਤੇ ਨਵਾਬ ਨੂੰ ਹੋਰ ਗੁੱਸਾ ਆ ਗਿਆ[2]। ਜਲਾਦਾਂ ਉਸ ਵਕਤ ਤਕ ਨਾ ਛੱਡਿਆ ਜਦ ਤਕ ਦੋਵੇਂ ਸਿੰਘ ਚੜ੍ਹਾਈ ਨਾ ਕਰ ਗਏ। ਇਸ ਸ਼ਹਾਦਤ ਨੇ ਮਿਲਵਰਤਣੀਏ ਸਿੱਖਾਂ ਉੱਤੇ ਇਹ ਪਰਗਟ ਕਰ ਦਿੱਤਾ ਕਿ ਉਨ੍ਹਾਂ ਦੀ ਜਾਨ, ਮਾਲ ਮਹਿਫ਼ੂਜ਼ ਨਹੀਂ। ਪੰਥ ਨਾਲੋਂ ਕੱਟ ਕੇ ਦੂਰ ਉਹ ਨਹੀਂ ਰਹਿ ਸਕਦੇ। ਸਰਦਾਰ ਸੁਬੇਗ ਸਿੰਘ ਉੱਤੇ ਇਹ ਦੂਸ਼ਨ ਲਗਾਇਆ ਗਿਆ ਕਿ ਉਹ ਸਿੱਖਾਂ ਨੂੰ ਜੰਗਲਾਂ ਵਿਚ ਬੈਠੇ ਜ਼ਰੂਰੀ ਖ਼ਬਰਾਂ ਪੁਜਾਂਦੇ ਹਨ। ਇਹ ਸ਼ਹਾਦਤ ਨਵੰਬਰ ੧੭੪੫ ਵਿਚ ਹੋਈ। ਜ਼ਕਰੀਆ ਖ਼ਾਨ ਦਾ ਵਿਚਾਰ ਸੀ ਕਿ ਸਿੱਖਾਂ ਦਾ ਨਿਰਬਾਹ ਕਰਨਾ ਕੱਠਨ ਕਰ ਦਿੱਤਾ ਗਿਆ ਹੈ। ਗੁਰਦੁਆਰੇ ਜਿੱਥੇ ਚੜ੍ਹਾਵੇ ਆਉਂਦੇ ਸਨ, ਉਹ ਵੀ ਢਾਹ ਢੇਰੀ ਕਰ ਦਿੱਤੇ ਹਨ। ਭੁੱਖਿਆਂ ਕੋਈ ਬਹੁਤੀ ਦੇਰ ਲੜ ਨਹੀਂ ਸਕਦਾ ਤਾਂ ਨਿਰੰਜਨੀਏ ਨੇ ਕਹਿਆ ਕਿ ਪਿੰਡਾਂ ਵਿਚ ਵੱਸਦੇ ਸਿੰਘ ਆਪ ਦੁੱਖ ਝੱਲ ਕੇ ਆਪਣੇ ਭਰਾਵਾਂ ਨੂੰ ਅੰਨ ਬਸਤ੍ਰ ਪਹੁੰਚਾਂਦੇ ਹਨ[3]।

**ਭਾਈ ਤਾਰੂ ਸਿੰਘ ਜੀ ਦੀ ਸ਼ਹਾਦਤ**—ਜ਼ਕਰੀਆ ਖ਼ਾਨ ਆਪਣੇ ਅੱਤਿਆਚਾਰਾਂ ਵਿਚ ਬਾਜ਼ੀ ਲੈ ਜਾ ਰਹਿਆ ਸੀ ਤਾਂ ਸਿੱਖ ਵੀ ਆਪਣੇ ਆਚਰਣ ਦੇ ਸਿਖਰ ਉੱਤੇ ਸਨ। ਜਦ ਜੰਗਲਾਂ ਵਿਚ ਵੱਸਦੇ ਸਿੱਖਾਂ ਦਾ ਪਕੜਨਾ, ਮਾਰਨਾ ਤੇ ਪਤਾ ਕਰਨਾ ਮੁਸ਼ਕਲ ਹੋ ਗਿਆ ਤਾਂ ਬੇਦੋਸ਼ੇ, ਆਰਾਮ ਨਾਲ ਟਿਕੇ, ਘਰੀਂ ਵੱਸਦੇ, ਖੇਤੀ-ਵਾੜੀ ਵਿਚ ਜੁੱਟੇ,

---

1. ਉਦੈ ਚਾਰ੍ਹ ਫ਼ਿਰ ਬਹੁਤ ਘੁਮਾਇਆ।
   ਵਾਹਿਗੁਰੂ ਤਿਨ ਨਹਿ ਭੁਲਾਇਆ
   ਜਯੋ ਜਯੋ ਮੁਖ ਤੇ ਗੁਰੂ ਉਚਾਰੇ।
   ਅਕਾਲ ਅਕਾਲ ਕਰ ਊਚ ਪੁਕਾਰੇ।
2. ਤਬ ਨਵਾਬ ਮਨ ਆਯੋ ਰੋਸ।
   ਮਾਰੋ ਲੜਕੇ ਕੋ ਕਰ ਜੋਸ਼।
3. ਐਸੇ ਐਸੇ ਸਿੰਘ ਜਗ ਮਾਹੀ।
   ਸਿੰਘ ਛਕਾਇ ਪੀਐ ਨਿਜ ਖਾਹੀ।
   ਆਪ ਸਹੈ ਵੈ ਨੰਗ ਅਰ ਭੁਖ।
   ਦੇਖ ਸਕਹਿ ਨਹਿ ਸਿੰਘਨ ਦੁਖ।
   ਬਾਣ ਵਟ ਕਈ ਕਰੈ ਮਜ਼ੂਰੀ।
   ਭੇਜੈ ਸਿੰਘਨ ਪਾਸ ਜ਼ਰੂਰੀ।

ਮਿਲਵਰਤਣੀਏ ਸਿੱਖਾਂ ਉੱਤੇ ਉਸ ਗੁੱਸਾ ਕੱਢਣਾ ਸ਼ੁਰੂ ਕੀਤਾ[1]।

ਘਰਾਂ ਦੇ ਘਰ ਉਜਾੜੇ ਗਏ। ਭਾਈ ਤਾਰੂ ਸਿੰਘ ਜੀ ਪੂਲ ਪਿੰਡ ਦੇ ਵਸਨੀਕ ਸਨ। ਇਹ ਪੰਜੀ ਸਾਲਾਂ ਦੇ ਨੌਜਵਾਨ ਸਨ ਪਰ ਸਿੱਖੀ ਰਹਿਤ-ਮਰਯਾਦਾ ਅਤੇ ਆਚਰਨ ਵਿਚ ਇਨ੍ਹਾਂ ਦਾ ਕੋਈ ਦੂਸਰਾ ਨਹੀਂ ਸੀ। ਆਂਦੇ ਜਾਂਦੇ ਸਿੱਖ ਦੀ ਮਦਦ ਕਰਦੇ, ਲੋੜਵੰਦ ਜਾਣ ਕੇ ਪਰਸ਼ਾਦ ਛਕਾਉਂਦੇ ਸਨ। ਜੋ ਕੁਝ ਖੇਤੀ-ਬਾੜੀ ਤੋਂ ਬਣਦਾ ਉਹ ਆਪਣੇ ਭਰਾਵਾਂ ਨੂੰ ਦੂਰ ਵੱਸਦੇ ਜੰਗਲਾਂ ਵਿਚ ਪਹੁੰਚਾ ਦੇਂਦੇ। ਭਾਈ ਤਾਰੂ ਸਿੰਘ ਜੀ ਦੀ ਭੈਣ ਵੀ ਭਰਾ ਦੇ ਨਾਲ ਰਲ ਕੇ ਸਿੰਘਾਂ ਦੀ ਸੇਵਾ ਕਰਦੀ ਸੀ[2]। ਹਕੂਮਤ ਦਾ ਕਾਨੂੰਨ ਇਹ ਕਿਵੇਂ ਸਹਾਰ ਸਕਦਾ ਸੀ। ਭਾਈ ਤਾਰੂ ਸਿੰਘ ਨੂੰ ਪਕੜ ਲਾਹੌਰ ਮੰਗਾਇਆ ਗਿਆ। ਜੰਡਿਆਲਾ ਦੇ ਹਰਭਗਤ ਨੇ ਆਪ ਲਾਹੌਰ ਇਤਲਾਹ ਦਿੱਤੀ ਸੀ। ਸ਼ਹੀਦ ਗੰਜ, ਲਾਹੌਰ (ਜਿੱਥੇ ਘੋੜਿਆਂ ਦੀ ਮਾਰਕਿਟ ਸੀ, ਜਿਸ ਨੂੰ ਨਖਾਸ ਕਹਿੰਦੇ ਸਨ) ਇਕੱਠੇ ਲੋਕਾਂ ਦੇ ਸਾਹਮਣੇ ਕੇਸ ਕ਼ਤਲ ਕਰਨ ਦਾ ਹੁਕਮ ਦਿੱਤਾ ਗਿਆ। ਭਾਈ ਸਾਹਿਬ ਨੇ ਕੇਸਾਂ ਨੂੰ ਸੁਆਸਾਂ ਨਾਲ ਨਿਭਾਹੁਣ ਦੀ ਗੱਲ ਆਖੀ ਅਤੇ ਕਹਿਆ ਕਿ ਇਹ ਮੇਰੀ ਖੋਪਰੀ ਨਾਲੋਂ ਉਤਾਰੇ ਨਹੀਂ ਜਾ ਸਕਦੇ। ਜ਼ਕਰੀਆ ਖ਼ਾਨ ਨੇ ਖੋਪਰੀ ਸਮੇਤ ਉਤਾਰਨ ਦਾ ਹੁਕਮ ਦਿੱਤਾ। ਭਾਈ ਤਾਰੂ ਸਿੰਘ ਜੀ ਨੇ ਹੱਸ ਹੱਸ ਭਾਣੇ ਵਿਚ ਰਹਿੰਦੇ, ਜਪਜੀ ਪੜ੍ਹਦੇ ਇਹ ਤਸੀਹੇ ਝੱਲੇ[3]। ੨੨ ਦਿਨ ਆਪ ਜੀ ਬਗੈਰ

---

1. ਇਹ ਵੀ ਕਹਿਆ ਜਾਂਦਾ ਹੈ ਕਿ ਸ਼ਹਿਰ ਦੇ ਲੋਕਾਂ ਅਤੇ ਯਾਹੀਆ ਖ਼ਾਨ ਨੇ ਸਰਦਾਰ ਸੁਬੇਗ ਸਿੰਘ ਅਗੇ ਤਜਵੀਜ਼ ਰੱਖੀ ਕਿ ਕਿਸੇ ਹੀਲੇ ਸਰਦਾਰ ਸ਼ਹਿਬਾਜ਼ ਸਿੰਘ ਨੂੰ ਬਚਾ ਲਿਆ ਜਾਏ। ਨਾਲ ਹੀ ਸਰਦਾਰ ਸ਼ਹਿਬਾਜ਼ ਸਿੰਘ ਨੂੰ ਕਹਿਆ ਕਿ ਤੇਰੇ ਪਿਤਾ ਨੇ ਤਾਂ ਖਾ ਪੀ ਲਿਆ ਹੈ। ਤੇਰੇ ਦਿਨ ਤਾਂ ਹੁਣ ਖਾਣ ਪੀਣ ਦੇ ਹਨ :

"ਪਿਤਾ ਤੇਰੇ ਨੇ ਸਭ ਕੁਛ ਲਖ ਲਯਾ।
ਤੁਮਰੇ ਦਿਨ ਅਬ ਦੇਖਣ ਭਯਾ।

ਕੁਲ ਤਾਂ ਰਹਿ ਜਾਏਗੀ। ਭਾਈ ਸੁਬੇਗ ਸਿੰਘ ਜੀ ਨੇ ਜੋ ਉਤਰ ਦਿੱਤਾ, ਪੰਥ ਪ੍ਰਕਾਸ਼ ਦੇ ਲਿਖਾਰੀ ਨੇ ਅੰਕਤ ਕੀਤਾ ਹੈ, ਜੋ ਉਨ੍ਹਾਂ ਦੇ ਸਿਦਕ ਦਾ ਚਿੰਨ੍ਹ ਹੈ—

"ਸਿਖਨ ਕਾਜ ਸੁ ਗੁਰੂ ਹਮਾਰੇ।
ਸੀਸ ਦਿਓ ਨਿਜ ਸਣ ਪ੍ਰਵਾਰੇ।
ਚਾਰੇ ਪੁਤਰ ਜਾਨ ਕੁਹਾਏ।
ਸੋ ਚੰਡੀ ਕੀ ਭੇਟ ਕਰਾਏ।
ਹਮ ਕਾਰਨ ਗੁਰ ਕੁਲਹਿ ਗਵਾਈ।
ਹਮ ਕੁਲ ਰਾਖੇ ਕੌਣ ਵਡਾਈ।"

2. ਆਪ ਖਾਇ ਵਹਿ ਰੁਖੀ ਮੀਸੀ।
ਮੋਟਾ ਪਹਰੇ ਆਪ ਰਹੈ ਲਿਸੀ।

3. ਜਿਮ ਜਿਮ ਸਿੰਘ ਕੋ ਤੁਰਕ ਸਤਾਵੇ।
ਤਿਮ ਤਿਮ ਮੁਖ ਸਿੰਘ ਲਾਲੀ ਆਵੇ।

ਖਾਫ਼ੀ ਖ਼ਾਨ ਲਿਖਦਾ ਹੈ ਕਿ ਭਾਈ ਤਾਰੂ ਸਿੰਘ ਜੀ ਦੀ ਖਲ ਲਾਹ ਕੇ ਖਾਈ ਵਿਚ ਸੁਟਿਆ ਗਿਆ ਤਾਕਿ ਉਸ ਨੂੰ ਗਿੱਦੜ ਕੁੱਤੇ ਖਾ ਜਾਣ ਪਰ ਸਿੰਘ ਉਸ ਦਸ਼ਾ ਵਿਚ ਵੀ ਬਾਣੀ ਪੜ੍ਹਦਾ ਰਹਿਆ।

ਖੋਪਰ ਦੇ ਇਸ ਅਵੱਸਥਾ ਵਿਚ ਵਿਚਰੇ
"ਬਾਈ ਦਿਨ ਬੀਤ ਇਸ ਝਗਰੇ।", ਅਤੇ

ਇਸ ਤੋਂ ਪਹਿਲਾਂ ਕਿ ਉਹ ਸਵਾਸ ਛੱਡਦੇ, ਜ਼ਕਰੀਆ ਖ਼ਾਨ ਪੇਸ਼ਾਬ ਬੰਦ ਹੋ ਜਾਣ ਕਾਰਨ ਮੌਤ ਦੇ ਮੂੰਹ ਵਿਚ ਜਾ ਚੁੱਕਾ ਸੀ[1]। ਪਹਿਲੀ ਜੁਲਾਈ ੧੭੪੫ ਨੂੰ ਜ਼ਕਰੀਆ ਖ਼ਾਨ ਦੀ ਮ੍ਰਿਤੂ ਹੋ ਗਈ। ਉਸ ਉਪ੍ਰੰਤ ਕੁਝ ਲੋਕੀਂ ਚਲ ਕੇ ਭਾਈ ਤਾਰੂ ਸਿੰਘ ਕੋਲ ਆਏ ਵੀ ਕਿ ਉਨ੍ਹਾਂ ਦਾ ਪ੍ਰਣ ਪੂਰਾ ਹੋ ਗਇਆ। ਸੋ ਉਹ ਆਗਿਆ ਦੇਣ ਤਾਂ ਖੋਪਰ ਸੀ ਦਿੱਤਾ ਜਾਏ, ਭਾਈ ਤਾਰੂ ਸਿੰਘ ਜੀ ਨੇ ਕਹਿਆ ਕਿ ਉਹ ਹੁਣ ਦੁਨੀਆਂ ਨਾਲ ਰਿਸ਼ਤਾ ਤੋੜ ਚੁੱਕੇ ਹਨ ਸੋ ਉਨ੍ਹਾਂ ਵੀ ਸੁਆਸ ਛੱਡ ਦਿੱਤੇ। ਜੇ ਭਾਈ ਤਾਰੂ ਸਿੰਘ ਜੀ ਦੀ ਸ਼ਹਾਦਤ ਜ਼ੁਲਮਾਂ ਦੀ ਅਤਿ ਸੀ ਤਾਂ ਉਹ ਜ਼ਾਲਮ ਦਾ ਅੰਤ[2] ਵੀ ਨਾਲ ਹੀ ਸਾਬਤ ਹੋਈ। ਇਸੇ ਸਮੇਂ ਹੋਰ ਕਈ ਪ੍ਰਸਿੱਧ ਸ਼ਹਾਦਤਾਂ ਹੋਈਆਂ।

## ਹੋਰ ਸ਼ਹੀਦੀਆਂ

ਸਹਿਸਰ ਦੇ ਵਸਨੀਕ ਭਾਈ ਦਿਆਲ ਸਿੰਘ, ਭਾਈ ਹੀਰਾ ਸਿੰਘ ਰੰਘੜ ਨੰਗਲ, ਭਾਈ ਰੂਪ ਸਿੰਘ ਖੁੱਡੀਆਂ ਵਾਲੇ, ਭਾਈ ਤੇਗ ਸਿੰਘ ਮਹਿਤਾਬਕੋਟ, ਭਾਈ ਸਦਨ ਸਿੰਘ, ਭਾਈ ਤਕੜਾ ਸਿੰਘ, ਭਾਈ ਬਹਾਦਰ ਸਿੰਘ, ਭਾਈ ਬੁਲਾਕਾ ਸਿੰਘ, ਭਾਈ ਪਹਾੜਾ ਸਿੰਘ ਨੂੰ ਨਖਾਸ ਚੌਕ ਵਿਚ ਸ਼ਹੀਦ ਕੀਤਾ ਗਿਆ।

## ਭਾਈ ਹਕੀਕਤ ਰਾਇ ਦੀ ਸ਼ਹਾਦਤ

ਭਾਈ ਹਕੀਕਤ ਰਾਇ ਦੇ ਦਾਦਾ ਭਾਈ ਨੰਦ ਲਾਲ ਪੁਰੀ ਗਲੋਟੀਆਂ ਖ਼ੁਰਦ (ਸਿਆਲਕੋਟ) ਦੇ ਰਹਿਣ ਵਾਲੇ ਸਨ। ਜਦ ਗੁਰੂ ਹਰਿ ਰਾਇ ਜੀ ਗਲੋਟੀਆਂ ਪੁੱਜੇ ਤਾਂ ਭਾਈ ਜੀ ਨੇ ਸੱਤਵੇਂ ਪਾਤਸ਼ਾਹ ਦੇ ਦਰਸ਼ਨ ਕੀਤੇ ਤੇ ਉਪਦੇਸ਼ ਮੰਗਿਆ ਜਿਸ ਰਾਹੀਂ ਉਹ ਵੀ ਸਿੱਖੀ ਪਾ ਸਕੇ। ਗੁਰੂ ਹਰਿ ਰਾਇ ਜੀ ਨੇ ਫ਼ਰਮਾਇਆ ਤਿੰਨ ਗਲਾਂ ਨਹੀਂ ਕਰੇਂਗਾ ਤਾਂ ਤੇਰੇ ਘਰ ਧਰਮ ਰਵ੍ਹੇਗਾ। ਇਕ, ਟੋਪੀ ਨ ਪਹਿਨਣੀ। ਦੂਜੇ, ਤਮਾਕੂ ਨ ਪੀਣਾ। ਤੀਜੇ, ਕੇਸ ਕਤਲ ਨਾ ਕਰਾਉਣੇ। ਭਾਈ ਨੰਦ ਲਾਲ ਜੀ ਨੇ ਤਿੰਨੇ ਗੱਲਾਂ ਪੱਲੇ ਬੰਨ੍ਹੀ ਰੱਖੀਆਂ ਤੇ ਉਨ੍ਹਾਂ ਦਾ ਨਾਂ ਹੀ 'ਧਰਮੀ' ਪੈ ਗਇਆ। ਉਨ੍ਹਾਂ ਦੇ ਪੁੱਤਰ ਭਾਈ ਮਾਘ ਮੱਲ ਸਿੰਘਾਂ ਨਾਲ ਹਮਦਰਦੀ ਰੱਖਦੇ ਸਨ ਤੇ ਰਸਦ-ਰਕਮ ਤੇ ਲੜੀਂਦੀਆਂ ਖ਼ਬਰਾਂ ਪੁਜਾਂਦੇ ਰਹਿੰਦੇ ਸਨ। ਉਨ੍ਹਾਂ ਦੇ ਘਰ ਹਕੀਕਤ ਰਾਇ ਦਾ ਜਨਮ ਹੋਇਆ। ਜਦ ਜ਼ਕਰੀਆ ਖ਼ਾਨ ਨੇ ਇਹ ਫ਼ੈਸਲਾ ਕੀਤਾ ਕਿ ਸਿੰਘਾਂ ਤਕ ਮਦਦ ਪੁਜਾਣ ਵਾਲਾ ਵੀ ਉਤਨਾ ਹੀ ਦੋਸ਼ੀ ਹੋਵੇਗਾ ਤਾਂ ਸਰਕਾਰੀ ਕਰਮਚਾਰੀਆਂ ਨੇ ਭਾਈ ਮਾਘ ਮੱਲ ਨੂੰ ਤੰਗ ਕਰਨਾ

---

1. ਉਸ ਹੀ ਵਖਤ ਨਵਾਬ ਕੋ ਭਯੋ ਜੁਬੰਦ ਪਿਸ਼ਾਬ।
ਖੋ ਤੜਪੇ ਜਿਮ ਥਲ ਮੱਛੀ ਪਾਵਤ ਭਯੋ ਅਜ਼ਾਬ।

2. ਜ਼ਕਰੀਆ ਖ਼ਾਨ ਵੀ ਪਹਿਲੀ ਜੁਲਾਈ ੧੭੪੫ ਨੂੰ ਮਰਿਆ। ਖ਼ੁਸ਼ਬਕਤ ਰਾਇ, ਸੋਹਣ ਲਾਲ, ਅਲੀ-ਉਲ-ਦੀਨ, ਕਨਿੰਘਮ ਨੇ ਗਵਾਹੀ ਭਰੀ ਹੈ।
ਅਠਾਰਾਂ ਸੈ ਦੋ ਊਪਰੇ ਸਾਲ ਜੋ ਬਿਕਰਮ ਰਾਇ।
ਖ਼ਾਨ ਬਹਾਦਰ ਮਾਰਯੋ ਤਾਰੂ ਸਿੰਘ ਅਸਾਏ।

ਅਰੰਭ ਕਰ ਦਿੱਤਾ। ਭਾਈ ਹਕੀਕਤ ਰਾਇ ਜੀ ਦੀ ਸ਼ਾਦੀ ਬਟਾਲਾ ਦੇ ਸਰਦਾਰ ਕਿਸ਼ਨ ਸਿੰਘ ਦੀ ਲੜਕੀ ਨਾਲ ਹੋਈ ਸੀ। ਉਂਞ ਤਾਂ ਇਹ ਸ਼ਾਦੀ ਵਾਲਾ ਬਹਾਨਾ ਹੀ ਕਾਫ਼ੀ ਸੀ ਪਰ ਗੱਲ ਇਹ ਬਣਾਈ ਗਈ ਕਿ ਹਕੀਕਤ ਰਾਇ ਨੇ ਹਜ਼ਰਤ ਮੁਹੰਮਦ ਸਾਹਿਬ ਦੀ ਸ਼ਾਨ ਵਿਚ ਕਬੋਲ ਬਚਨ ਬੋਲੇ ਹਨ। ਆਪ ਜੀ ਨੂੰ ਗ੍ਰਿਫ਼ਤਾਰ ਕਰ ਕੇ ਲਾਹੌਰ ਭੇਜ ਦਿੱਤਾ ਗਿਆ। ਜਦ ਉਨ੍ਹਾਂ ਨੂੰ ਸ਼ਹੀਦ ਕਰਨ ਦੀ ਖ਼ਬਰ ਲਾਹੌਰ ਫੈਲੀ ਤਾਂ ਦੀਵਾਨ ਸੂਰਤ ਸਿੰਘ, ਲਾਲਾ ਦਰਘਾਹੀ ਮੱਲ ਤੇ ਜਮਾਂਦਾਰ ਕਸੂਰ ਬੇਗ ਵੀ ਜ਼ਕਰੀਆ ਖ਼ਾਨ ਪਾਸ ਗਏ ਕਿ ਹਕੀਕਤ ਨੂੰ ਛੱਡ ਦਿੱਤਾ ਜਾਏ ਪਰ ਜ਼ਕਰੀਆ ਖ਼ਾਨ ਨੇ ਇਕ ਨ ਸੁਣੀ। ਉਨ੍ਹਾਂ ਨੂੰ ਸਿੰਘਾਂ ਨਾਲ ਹੀ ਸ਼ਹੀਦ ਕਰ ਦਿੱਤਾ ਗਇਆ ਤੇ ਸਸਕਾਰ ਸ਼ਾਹ ਬਲਾਵਲ ਦੇ ਮਕਬਰੇ ਲਾਗੇ ਕੀਤਾ ਗਇਆ।

ਹਕੀਕਤ ਰਾਇ ਦੇ ਸੋਹਰੇ ਸਰਦਾਰ ਕਿਸ਼ਨ ਸਿੰਘ ਉੱਪਲ ਤੇ ਉਸ ਦੇ ਭਰਾਵਾਂ ਮੱਲ ਸਿੰਘ ਤੇ ਡਲ ਸਿੰਘ ਅਤੇ ਸਿੰਘਾਂ ਨੂੰ ਜਦੋਂ ਇਸ ਸ਼ਹਾਦਤ ਦਾ ਪਤਾ ਲੱਗਾ ਤਾਂ ਸਿੰਘਾਂ ਨੇ ਸਿਆਲਕੋਟ ਤੇ ਹੱਲਾ ਬੋਲ ਦਿੱਤਾ ਤੇ ਕਾਜ਼ੀ ਜਿਸ ਨੇ ਫਤਵਾ ਦਿੱਤਾ, ਉਹ ਮਾਰ ਦਿੱਤਾ ਗਇਆ ਤੇ ਫ਼ੋਜਦਾਰ ਅਮੀਰ ਖ਼ਾਨ ਜੋ ਹਕੀਕਤ ਰਾਇ ਨੂੰ ਲਾਹੌਰ ਲੈ ਗਇਆ ਸੀ, ਦਾ ਸਿਰ ਵੱਢਿਆ ਗਇਆ ਤੇ ਬਟਾਲੇ ਦੇ ਸ਼ਹਿਰ ਉਸ ਦੇ ਸਿਰ ਨੂੰ ਘੁਮਾਇਆ ਗਇਆ।

**ਜਲੰਧਰ ਦੁਆਬ ਦੇ ਸਿੰਘਾਂ ਦੀ ਹਾਲਤ**—ਜ਼ਕਰੀਆ ਖ਼ਾਨ ਆਪ ਮਾਝੇ ਵਿਚ ਸਿੱਖਾਂ ਵਿਰੁੱਧ ਮੁਹਿੰਮ ਦੀ ਅਗਵਾਈ ਕਰ ਰਹਿਆ ਸੀ ਇਸ ਲਈ ਉਸ ਇਲਾਕੇ ਵਿਚ ਖੁਲ੍ਹੀ ਤਰ੍ਹਾਂ ਰਹਿਣਾ ਇਕ ਅਸੰਭਵ ਜਿਹੀ ਗੱਲ ਬਣ ਗਈ ਸੀ। ਹਲ ਵਾਹੁੰਦੇ, ਖੇਤੀਬਾੜੀ ਕਰਦੇ, ਬਿਉਪਾਰ ਵਿਚ ਰੁਝੇ ਅਤੇ ਖ਼ਾਸ ਕਰ ਮਿਲਵਰਤਣੀਏ ਵੀ ਜ਼ਕਰੀਆ ਖ਼ਾਨ ਦੇ ਅਤਾਬ ਤੋਂ ਨਾ ਬਚ ਸਕੇ। ਬੁੱਢਾ ਦਲ ਅਤੇ ਉਸ ਦੇ ਜਥੇਦਾਰ ਮਾਲਵਾ ਜਾ ਟਿਕੇ ਸਨ। ਨਵਾਬ ਕਪੂਰ ਸਿੰਘ ਉਥੇ ਹੀ ਸਿੱਖੀ ਨੂੰ ਵਧਾਣ ਅਤੇ ਜਥੇਬੰਦੀ ਨੂੰ ਮਜ਼ਬੂਤ ਕਰਨ ਵਿਚ ਲੱਗੇ ਹੋਏ ਸਨ। 'ਤਰਨਾ ਦਲ' ਦੇ ਆਗੂਆਂ ਨੇ ਦੁਆਬ ਨੂੰ ਆਪਣਾ ਰਣ ਖੇਤਰ ਬਣਾ ਲਿਆ। ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਨੇ ਤਾਂ ਅਦੀਨਾ ਬੇਗ਼ ਨਾਲ ਇਕ ਕਿਸਮ ਦਾ ਗਠ-ਜੋੜ ਵੀ ਕਰ ਲਿਆ ਸੀ ਜਿਸ ਦਾ ਸਦਕਾ ਹੁਸ਼ਿਆਰਪੁਰ ਤੇ ਇਰਦ ਗਿਰਦ ਦੇ ਇਲਾਕੇ ਵਿਚ ਸਿੱਖ ਖੁਲ੍ਹੀ ਤਰ੍ਹਾਂ ਫਿਰ ਸਕਦੇ ਸਨ। ਅਦੀਨਾ ਬੇਗ਼ ਵੀ ਸਿੱਖਾਂ ਨਾਲ ਵਿਗਾੜਨਾ ਨਹੀਂ ਚਾਹੁੰਦਾ ਸੀ, ਉਹ ਸਮਝਦਾ ਸੀ ਕਿ ਸਿੱਖਾਂ ਦੀ ਤਾਕਤ ਬਿਲਕੁਲ ਹਟ ਜਾਣ ਨਾਲ ਉਸ ਦੀ ਲੋੜ ਤੇ ਕਦਰ ਘਟ ਜਾਏਗੀ। ਜਾਣ ਬੁਝ ਕੇ ਉਹ ਚੁਪ ਵਟ ਲੈਂਦਾ ਸੀ ਅਤੇ ਸਿੱਖਾਂ ਨੂੰ ਮੌਕਾ ਦਿੰਦਾ ਸੀ ਕਿ ਉਹ ਆਪਣੇ ਹੱਥ ਦਿਖਾਣ। ਜ਼ਕਰੀਆ ਖ਼ਾਨ ਕੋਲ ਕਾਰਵਾਈ ਪਾਉਣ ਲਈ ਸਿੱਖਾਂ ਦੇ ਸਿਰ ਲਾਹੌਰ ਭੇਜ ਦਿੱਤਾ ਕਰਦਾ ਸੀ। ਬਰਾਊਨ ਲਿਖਦਾ ਹੈ "ਅਦੀਨਾ ਬੇਗ ਨੇ ਆਪਣੀ ਲੋੜ ਦਾ ਅਹਿਸਾਸ ਕਰਾਈ ਰਖਿਆ ਅਤੇ ਆਪਣੀ ਮਹੱਤਤਾ ਘਟਣ ਨਾ ਦਿੱਤੀ[1]।"

**ਮਾਲਵੇ ਵਿਚ ਸਿੱਖਾਂ ਦੀ ਤਾਕਤ**—ਲਾਹੌਰ ਵਿਚ ਬੇਸ਼ਕ ਸਿੱਖਾਂ ਉਤੇ ਸਖ਼ਤ ਪਾਬੰਦੀ

1. India Tracts ; Browne p. 13.

ਸੀ। ਜਲੰਧਰ ਦੁਆਬ ਵਿਚ ਖ਼ੁਲ੍ਹ ਨਹੀਂ ਸੀ ਪਰ ਮਾਲਵਾ ਐਸਾ ਇਲਾਕਾ ਸੀ ਜਿਥੇ ਸਿੱਖਾਂ ਨੇ ਨਾ ਸਿਰਫ਼ ਖੁਲ੍ਹ ਹਾਸਲ ਕਰ ਲਈ ਸੀ ਸਗੋਂ ਮੱਲਾਂ ਤੇ ਮਾਰਾਂ ਵੀ ਮਾਰ ਰਹੇ ਸਨ। ਦਿੱਲੀ ਦੀ ਹਕੂਮਤ ਇਤਨੀ ਕਮਜ਼ੋਰ ਹੋ ਗਈ ਸੀ ਕਿ ਦਿੱਲੀ ਤੋਂ ਬਾਹਰ ਦਖ਼ਲ ਦੇਣ ਜੋਗੀ ਨਹੀਂ ਸੀ ਰਹੀ। ਸਿੱਖਾਂ ਨਾਲ ਨਜਿੱਠਣਾ ਉਸ ਦੇ ਵਸ ਦਾ ਰੋਗ ਨਹੀਂ ਸੀਂ। ਬਾਬਾ ਆਲਾ ਸਿੰਘ ਨੇ ਆਪਣੀਰਿਆਸਤ ਦਾ ਘੇਰਾ ਵਧਾ ਲਇਆ। ਨਵਾਬ ਕਪੂਰ ਸਿੰਘ ਜੀ ਦੀ ਹੋਂਦ ਵੀ ਬਹੁਤ ਸੁਖਾਵੀਂ ਸਾਬਤ ਹੋ ਰਹੀ ਸੀ। ਇਸੇ ਦੌਰਾਨ ਵਿਚ ਚਕਰੀਆ ਖ਼ਾਨ ਦੀ ਮੌਤ ਹੋ ਗਈ।

---

## ਅਧਿਆਇ ਗਿਆਰਵਾਂ

# ਛੋਟਾ ਘਲੂ-ਘਾਰਾ

**ਜ਼ਕਰੀਆ ਖ਼ਾਨ ਦੀ ਮੌਤ ਅਤੇ ਪੰਜਾਬ ਵਿਚ ਨਵਾਬੀ ਦਾ ਝਗੜਾ—** ਜ਼ਕਰੀਆ ਖ਼ਾਨ ਨੇ ਅਜੇ ਨਿਰਣਾ ਲਇਆ ਹੀ ਸੀ ਕਿ ਜੰਗਲਾਂ ਨੂੰ ਕਟ ਕੇ ਸਾਫ਼ ਕਰ ਦਿੱਤਾ ਜਾਏ ਤਾਂ ਉਸ ਦੀ ਪਹਿਲੀ ਜੁਲਾਈ ੧੭੪੫ ਨੂੰ ਮੌਤ ਹੋ ਗਈ। ਜ਼ਕਰੀਆ ਖ਼ਾਨ ਦੇ ਤਿੰਨ ਪੁੱਤਰ ਸਨ। ਤਿੰਨੇ ਹੀ ਆਪਣੇ ਆਪ ਨੂੰ ਯੋਗ ਵਾਰਸ ਤੇ ਦਾਹਵੇਦਾਰ ਗਿਣਦੇ ਸਨ। ਸਭ ਤੋਂ ਵੱਡੇ ਦਾ ਨਾਮ ਯਾਹੀਆ ਖ਼ਾਨ ਸੀ, ਦੂਜੇ ਦਾ ਨਾਮ ਹਿਯਾਤ ਉਲਾ ਖ਼ਾਨ (ਉਸ ਨੂੰ ਸ਼ਾਹਨਵਾਜ਼ ਖ਼ਾਨ ਵੀ ਕਹਿੰਦੇ ਸਨ) ਤੇ ਤੀਜੇ ਦਾ ਨਾਮ ਮੀਰ ਬਕੀ ਸੀ। ਜ਼ਕਰੀਆ ਖ਼ਾਨ ਦੀ ਬੇਗਮ, ਮੁਹੰਮਦ ਅਮੀਨ ਖ਼ਾਨ ਦੀ ਬੇਟੀ ਤੇ ਵਜ਼ੀਰ ਕਮਰ-ਉਦ-ਦੀਨ ਦੀ ਭੈਣ ਸੀ। ਯਾਹੀਆ ਖ਼ਾਨ ਆਪਣੇ ਮਾਮਾ ਕਮਰ-ਉਦ-ਦੀਨ ਦਾ ਜੁਆਈ ਸੀ। ਉਹ ਆਪਣੇ ਪਿਤਾ ਜ਼ਕਰੀਆ ਖ਼ਾਨ ਦੀ ਮੌਤ ਸਮੇਂ ਦਿੱਲੀ ਹੀ ਸੀ। ਕਮਰ-ਉਦ-ਦੀਨ ਇਸੇ ਕੋਸ਼ਿਸ਼ ਵਿਚ ਸੀ ਕਿ ਯਾਹੀਆ ਨੂੰ ਲਾਹੌਰ ਦਾ ਨਾਜ਼ਮ ਨਿਯਤ ਕਰ ਦਿੱਤਾ ਜਾਏ। ਉਸ ਨੇ ਯਾਹੀਆ ਨੂੰ ਛੇਤੀ ਨਾਲ ਲਾਹੌਰ ਜਾਣ ਲਈ ਕਹਿਆ ਤੇ ਪਿਛੋਂ ਫਰਮਾਨ ਭੇਜ ਦੇਵੇਗਾ। ਬੜੀ ਮੁਸ਼ਕਲ ਨਾਲ ਇਹ ਫਰਮਾਨ ਹਾਸਲ ਕੀਤਾ ਗਇਆ ਕਿ ਪੰਜਾਬ ਦਾ ਨਾਜ਼ਮ ਕਮਰ-ਉਦ-ਦੀਨ ਹੋਵੇਗਾ ਤੇ ਨਾਇਬ ਯਾਹੀਆ ਖ਼ਾਨ।

ਹਿਆਤ-ਉੱਲਾ-ਖ਼ਾਨ (ਸ਼ਾਹ ਨਵਾਜ਼ ਖ਼ਾਨ) ਜਲੰਧਰ ਦੁਆਬ ਦਾ ਹਾਕਮ ਸੀ। ਜਦ ਉਹ ੨੧ ਨਵੰਬਰ ੧੭੪੫ ਨੂੰ ਲਾਹੌਰ ਪੁੱਜਾ ਤਾਂ ਯਾਹੀਆ ਖ਼ਾਨ ਪੂਰਨ ਤੌਰ ਤੇ ਅਧਿਕਾਰ ਜਮਾ ਚੁਕਾ ਸੀ। ਉਹ ਬਟਾਲੇ ਵੱਲ ਚਲਾ ਗਇਆ।

ਤੀਜਾ ਪੁੱਤਰ, ਮੀਰ ਬਕੀ, ਮੁਲਤਾਨ ਦਾ ਗਵਰਨਰ ਸੀ; ਉਹ ਇਨ੍ਹਾਂ ਝਗੜਿਆਂ ਵਿਚ ਨਹੀਂ ਸੀ ਪੈਣਾ ਚਾਹੁੰਦਾ। ਉਸ ਦੀ ਇਤਨੀ ਹੀ ਇੱਛਾ ਸੀ ਕਿ ਮੁਲਤਾਨ ਦੀ ਨਵਾਬੀ ਉਸ ਪਾਸ ਰਵੇ।

ਸ਼ਾਹਨਵਾਜ਼ ਖ਼ਾਨ, ਬਟਾਲੇ ਤੋਂ ਜਲੰਧਰ ਚਲਾ ਗਇਆ ਤੇ ਸਿੱਖਾਂ ਦੀ ਸਹਾਇਤਾ ਵੀ ਕਰਦਾ ਰਹਿਆ। ਯਾਹੀਆ ਖ਼ਾਨ ਨੇ ਨਜ਼ਾਮਤ ਲੈਂਦੇ ਸਾਰ ਵਾਗ ਡੋਰ ਲਖਪਤ ਰਾਇ ਹੱਥ ਪਕੜਾ ਦਿੱਤੀ।

**ਸਿੱਖਾਂ ਦਾ ਇਸ ਝਗੜੇ ਤੋਂ ਲਾਭ ਉਠਾਉਣਾ—**ਲਾਹੌਰ ਦੀ ਹਕੂਮਤ ਕਮਜ਼ੋਰ ਹੋਣ ਵਿਚ ਹੀ ਸਿੱਖ ਆਪਣਾ ਭਲਾ ਸਮਝਦੇ ਸਨ। ਸਦਾ ਇਸ ਤਾਕ ਵਿਚ ਸਨ ਕਿ ਕਦ

ਹਕੂਮਤ ਢਿੱਲੀ ਤੇ ਕਮਜ਼ੋਰ ਹੁੰਦੀ ਹੈ। ਉਹ ਮੌਕਾ ਜ਼ਕਰੀਆ ਖ਼ਾਨ ਦੀ ਮੌਤ ਅਤੇ ਤਿੰਨਾਂ ਭਰਾਵਾਂ ਦੇ ਝਗੜੇ ਵਿਚ ਮਿਲਿਆ। ਸਿੱਖਾਂ ਨੇ ਆਪਣਾ ਮੂੰਹ ਅੰਮ੍ਰਿਤਸਰ ਤੇ ਲਾਹੌਰ ਵੱਲ ਫੇਰ ਮੋੜਿਆ। ਸਿੱਖਾਂ ਦੇ ਘੋੜੇ ਲਾਹੌਰ ਦੇ ਆਲ਼ੇ ਦੁਆਲ਼ੇ ਫਿਰਦੇ ਆਮ ਦੇਖੇ ਜਾ ਸਕਦੇ ਸਨ। ਸਿੱਖਾਂ ਦੇ ਜਥੇ ਰੋੜੀ ਸਾਹਿਸ (ਐਮਨਾਬਾਦ) ਤਕ ਪੁੱਜ ਗਏ ਸਨ। ਲਾਹੌਰ ਬੇਗਮ ਪੁਰਿਉਂ ਹੋ ਕੇ ਆਪਣੀ ਹੋਂਦ ਦਾ ਇਹਿਸਾਸ ਕਰਾ ਜਾਂਦੇ।

**੨੫ ਜਥੇ ਤੇ ਜਥੇਦਾਰ ਨੀਯਤ ਕਰਨੇ**—ਜ਼ਕਰੀਆ ਖ਼ਾਨ ਦੀ ਮੌਤ ਉਪ੍ਰੰਤ ਨਵਾਬ ਕਪੂਰ ਸਿੰਘ ਨੇ ੧੪ ਅਕਤੂਬਰ ੧੭੪੫ ਨੂੰ ੨੫ ਜਥੇ ਤੇ ਜਥੇਦਾਰ ਨਿਯਤ ਕੀਤੇ :—

੧. ਸ: ਸ਼ਾਮ ਸਿੰਘ ਨਾਰੋਕੇ, ੨. ਸ: ਗੁਰਬਖਸ਼ ਸਿੰਘ ਕਲਸੀਆਂ, ੩. ਸ: ਕਰਮ ਸਿੰਘ ਪੈਜ਼ਗੜ੍ਹ, ੪. ਸ: ਕਰੋੜਾ ਸਿੰਘ, ੫. ਸ: ਨੌਧ ਸਿੰਘ ਸੁਕਰਚਕ, ੬. ਸ: ਗੁਰਦਿਆਲ ਸਿੰਘ ਡਲੇਵਾਲ, ੭. ਸ: ਚੰਦਾ ਸਿੰਘ, ੮. ਸ: ਕਾਲਾ ਸਿੰਘ, ੯. ਸ: ਖ਼ਿਆਲਾ ਸਿੰਘ, ੧੦. ਸ: ਧਰਮ ਸਿੰਘ, ੧੧. ਸ: ਜੱਸਾ ਸਿੰਘ ਆਹਲੂਵਾਲੀਆ, ੧੨. ਸ: ਹਰੀ ਸਿੰਘ ਭੰਗੀ, ੧੩. ਬਾਬਾ ਦੀਪ ਸਿੰਘ, ੧੪. ਨਵਾਬ ਕਪੂਰ ਸਿੰਘ, ੧੫. ਸ: ਜੈ ਸਿੰਘ, ੧੬. ਸ: ਸਦਾ ਸਿੰਘ, ੧੭. ਸ: ਹੀਰਾ ਸਿੰਘ ਨਕਈ, ੧੮. ਸ: ਅਘੜ ਸਿੰਘ, ੧੯. ਸ: ਸੁਖਾ ਸਿੰਘ ਮਾੜ੍ਹੀਕੰਬੋ, ੨੦. ਸ: ਮਦਨ ਸਿੰਘ, ੨੧. ਸ: ਬਾਘ ਸਿੰਘ ਆਹਲੂਵਾਲੀਆ, ੨੨. ਸ: ਛੱਜਾ ਸਿੰਘ ਪੰਜਵੜ, ੨੩. ਸ: ਧੀਰ ਸਿੰਘ ਮਜ਼ਬੀ, ੨੪. ਸ: ਕਰਮ ਸਿੰਘ ਨਾਰਲੀ ਅਤੇ ੨੫. ਸ: ਭੂਪਾ ਸਿੰਘ। ਹਰ ਸਿੱਖ ਲਈ ਤਲਵਾਰ, ਘੋੜਾ ਤੇ ਬੰਦੂਕ ਰੱਖਣੀ ਜ਼ਰੂਰੀ ਕਰ ਦਿੱਤੀ ਗਈ।

**ਜਸਪਤ ਰਾਇ ਦਾ ਕਤਲ**—ਜਸਪਤ ਰਾਇ, ਐਮਨਾਬਾਦ ਦਾ ਫ਼ੌਜਦਾਰ ਸੀ। ਯਾਹੀਆ ਖ਼ਾਨ ਨੇ ਤਾਕਤ ਹੱਥ ਵਿਚ ਲੈਂਦੇ ਸਾਰ ਹੀ ਦੀਵਾਨ ਲਖਪਤ ਰਾਇ ਨੂੰ ਦੀਵਾਨ ਥਾਪਿਆ। ਜਸਪਤ ਰਾਇ, ਲਖਪਤ ਰਾਇ ਦਾ ਵੱਡਾ ਭਰਾ ਸੀ। ਜਦ ਲਖਪਤ ਰਾਇ ਨੇ ਸਿੱਖਾਂ ਦਾ ਰੋੜੀ ਸਾਹਿਬ ਜੁੜਨਾ ਸੁਣਿਆ ਤਾਂ ਉਸ ਖ਼ਾਸ ਹਦਾਇਤਾਂ ਜਸਪਤ ਰਾਇ ਵੱਲ ਭੇਜੀਆਂ। ਜਸਪਤ ਰਾਇ ਨੇ ਇਕੱਠੇ ਸਿੱਖਾਂ ਉਤੇ ਹੱਲਾ ਕਰ ਦਿੱਤਾ ਪਰ ਭਾਈ ਰਤਨ ਸਿੰਘ ਭੰਗੂ ਦਾ ਕਥਨ ਹੈ ਕਿ ਸਿੱਖਾਂ ਨੇ ਜਸਪਤ ਰਾਇ ਨੂੰ ਇਕ ਚਿੱਠੀ ਰਾਹੀਂ ਸ਼ਹਿਰ ਵਿਚੋਂ ਰਸਦ ਪਾਣੀ ਖ਼ਰੀਦ ਕੇ ਲੰਗਰ ਤਿਆਰ ਕਰਨ ਦੀ ਆਗਿਆ ਮੰਗੀ। ਜਸਪਤ ਰਾਇ ਨੇ ਉਸੇ ਵਕਤ ਸਿੱਖਾਂ ਨੂੰ ਸ਼ਹਿਰ, ਗੁਰਦੁਆਰਾ ਖ਼ਾਲੀ ਕਰਨ ਦਾ ਹੁਕਮ ਦਿੱਤਾ। ਸਿੱਖ ਕਈ ਦਿਨਾਂ ਦੇ ਭੁਖੇ ਸਨ। ਉਹਨਾਂ ਉਥੋਂ ਜਾਣਾ ਮੁਨਾਸਬ ਨਾ ਸਮਝਿਆ। ਜਸਪਤ ਰਾਇ ਨੇ ਰੋਹ ਵਿਚ ਹੱਲਾ ਕਰ ਦਿੱਤਾ। ਸਿੱਖ ਵੀ ਟਾਕਰੇ ਤੇ ਡੱਟ ਗਏ। ਜਸਪਤ ਰਾਇ ਹਾਥੀ ਉੱਤੇ ਚੜ੍ਹਿਆ ਫੌਜਾਂ ਨੂੰ ਹਮਲਾ ਕਰਨ ਦੇ ਹੁਕਮ ਦੇ ਰਹਿਆ ਸੀ। ਭਾਈ ਨਿਭੇ ਸਿਘ ਨੇ ਅਗੇ ਵਧ ਕੇ ਜਸਪਤ ਰਾਇ ਉਤੇ ਹਮਲਾ ਕਰ ਦਿੱਤਾ। ਹਾਥੀ ਦੀ ਪੂਛ ਪਕੜ ਕੇ ਹੁਦੇ ਵਿਚ ਜਾ ਵੜਿਆ ਅਤੇ ਜਸਪਤ ਰਾਇ ਦਾ ਸਿਰ ਵੱਢ ਆਂਦਾ। ਸ਼ਹਿਰ ਵਿਚੋਂ ਰਸਦ ਪਾਣੀ ਲੁਟਿਆ। ਜਸਪਤ ਰਾਇ ਦਾ ਸਿਰ ਗੁਸਾਈਂ ਕਿਰਪਾ ਰਾਮ ਬਦੋਂਕੀ ਨੂੰ ੫੦੦ ਰੁਪੈ ਲੈ ਕੇ ਵਾਪਸ ਕੀਤਾ।

**ਲਖਪਤ ਰਾਇ ਦੀ ਕਸਮ**—ਲਖਪਤ ਰਾਇ ਨੇ ਜਦ ਜਸਪਤ ਰਾਇ ਦੀ ਮੌਤ

ਦੀ ਖ਼ਬਰ ਸੁਣੀ ਤਾਂ ਲੋਹਾ ਲਾਖਾ ਹੋ ਗਿਆ। ਭਰੇ ਦਰਬਾਰ ਵਿਚ ਲਖਪਤ ਰਾਇ ਨੇ ਪਗੜੀ ਉਤਾਰੀ ਤੇ ਪਾਨ ਦਾ ਬੀੜਾ ਚੁੱਕ ਕੇ ਕਸਮ ਉਠਾਈ ਕਿ "ਉਸ ਦਿਨ ਤਕ ਪਗੜੀ ਸਿਰ ਉਤੇ ਨਹੀਂ ਰਖਾਂਗਾ ਜਦ ਤਕ ਸਿੱਖਾਂ ਨੂੰ ਨਹੀਂ ਮੁਕਾ ਲੈਂਦਾ।" ਵਡੇ ਹੰਕਾਰ ਵਿਚ ਉਸ ਕਹਿਆ "ਸਿੱਖੀ ਇਕ ਖਤਰੀ (ਗੁਰੂ ਨਾਨਕ) ਨੇ ਸ਼ੁਰੂ ਕੀਤੀ ਸੀ ਤੇ ਹੁਣ ਮੈਂ ਹੀ ਮੁਕਾਵਾਂਗਾ। ਉਸ ਸਮੇਂ ਤਕ ਖਤਰੀ ਨਹੀਂ ਕਹਿਲਾਵਾਂਗਾ ਜਦ ਤਕ ਸਿੱਖੀ ਮੁਕਾ ਨਹੀਂ ਲੈਂਦਾ। ਸਿੱਖਾਂ ਦੇ ਸਿਰ ਵਿਚ ਕੈਂਚੀਆ ਫੇਰਾਂਗਾ ਤੇ ਇਨ੍ਹਾਂ ਦਾ ਨਾਮ ਕੋਈ ਨਹੀਂ ਲਵੇਗਾ।[1] ਉਤਨੀ ਦੇਰ ਤਕ ਪਗੜੀ ਵੀ ਸਿਰ ਨਹੀਂ ਬੰਨ੍ਹਾਂਗਾ।" ਆਪਣੇ ਕੰਮ ਦਾ ਅਰੰਭ ਕਰਨ ਲਈ ਲਾਹੌਰ ਸ਼ਹਿਰ ਦੇ ਸਾਰੇ ਵਸਨੀਕ ਸਿੱਖ ਪਕੜੇ ਗਏ ਤੇ ੧੦ ਮਾਰਚ ੧੭੪੬ ਨਿਯਤ ਕੀਤੀ ਗਈ ਕਿ ਉਨ੍ਹਾਂ ਨੂੰ ਸ਼ਹੀਦ ਕਰ ਦਿੱਤਾ ਜਾਏ। ਐਸੀ ਭਿਆਨਕ ਖ਼ਬਰ ਸੁਣ ਕੇ ਸ਼ਹਿਰ ਦੇ ਪਤਵੰਤੇ ਹਿੰਦੂ ਗੋਸਾਂਈ ਜਗਤ ਭਗਤ, ਦੀਵਾਨ ਕੌੜਾ ਮਲ,[2] ਦੀਵਾਨ ਲਛੀ ਰਾਮ, ਸੂਰਤ ਸਿੰਘ, ਦੀਵਾਨ ਦੇਸ ਰਾਜ, ਚੋਧਰੀ ਜਵਾਹਰ ਮਲ ਦੀ ਅਗਵਾਈ ਹੇਠਾਂ[3] ਲਖਪਤ ਰਾਇ ਨੂੰ ਬੇਦੋਸ਼ਿਆਂ ਦੇ ਖ਼ੂਨ ਕਰਨ ਤੋਂ ਰੋਕਣ ਆਏ ਪਰ ਲਖਪਤ ਨੇ ਇਕ ਨ ਸੁਣੀ। ਉਨ੍ਹਾਂ ਇਹ ਵੀ ਕਹਿਆ ਕਿ ੧੦ ਮਾਰਚ ਸੋਮਾਵਤੀ ਅਮਾਵਸ ਹੈ ਉਸ ਦਿਨ ਮਾਰਨਾ ਠੀਕ ਨਹੀਂ ਪਰ ਉਸ ਆਪਣਾ ਦ੍ਰਿੜ੍ਹ ਇਰਾਦਾ ਦਸਿਆ ਅਤੇ ਸਾਰੇ ਸਿੱਖ ਸ਼ਹੀਦ ਕਰ ਦਿੱਤੇ ਗਏ।

**ਯਾਹੀਆ ਖ਼ਾਨ ਦੇ ਹੋਰ ਕਰੜੇ ਹੁਕਮ**—ਯਾਹੀਆ ਖ਼ਾਨ ਤਾਂ ਅਗੇ ਹੀ ਐਸੇ ਸਾਥੀ ਦੀ ਤਲਾਸ਼ ਵਿਚ ਸੀ ਜੋ ਸਿੱਖਾਂ ਨਾਲ ਨਜਿਠ ਸਕੇ। ਲਖਪਤ ਰਾਇ ਦੀ ਹੋਂਦ ਵਿਚ ਉਸ ਆਪਣਾ ਕੰਮ ਹੁੰਦਾ ਦੇਖਿਆ। ਉਹ ਲਖਪਤ ਰਾਇ ਦੇ ਇਸ਼ਾਰੇ ਉਤੇ ਟੁਰਨ ਲੱਗਾ। ਯਾਹੀਆ ਖ਼ਾਨ ਨੇ ਵੀ ਸਖ਼ਤ ਤੋਂ ਸਖਤ ਹੁਕਮ ਕੱਢੇ। ਢੰਡੋਰੇ ਦੇ ਰਾਹੀਂ ਇਹ ਖ਼ਬਰ ਪੁਜਾਈ ਗਈ ਕਿ ਜਿਥੇ ਵੀ ਸਿੱਖ ਮਿਲੇ ਉਸ ਨੂੰ ਪਕੜ ਕੇ ਰਾਜ ਦਰਬਾਰ ਵਿਚ ਪੇਸ਼ ਕੀਤਾ ਜਾਏ। ਕੋਈ ਸ਼ਖ਼ਸ ਗੁੜ ਨੂੰ ਗੁੜ ਨਾ ਆਖੇ, ਗੁੜ ਕਹਿਆ 'ਗੁਰੂ' ਯਾਦ ਆ ਜਾਂਦਾ ਹੈ ਤੇ ਗੁਰੂ ਯਾਦ ਆਇਆਂ ਗੁਰੂ ਗੋਬਿੰਦ ਸਿੰਘ, ਗੁਰੂ ਗੋਬਿੰਦ ਸਿੰਘ ਦੇ ਨਾਮ ਨਾਲ ਜਜ਼ਬਾ ਭੜਕਦਾ ਹੈ, ਇਸ ਲਈ ਗੁੜ ਨੂੰ ਰੋੜੀ ਜਾਂ ਭੇਲੀ ਆਖੋ। ਕੋਈ ਸ਼ਖ਼ਸ ਪੁਸਤਕ ਨੂੰ ਗ੍ਰੰਥ ਨਾ ਆਖੇ, ਗ੍ਰੰਥ ਆਖਿਆਂ ਸਿੱਖਾਂ ਦਾ 'ਗੁਰੂ ਗ੍ਰੰਥ ਸਾਹਿਬ' ਚੇਤੇ ਆ ਜਾਂਦਾ ਹੈ ਤੇ 'ਗ੍ਰੰਥ ਸਾਹਿਬ' ਚੇਤੇ ਆਇਆਂ ਸਿੱਖੀ ਵਿਚ ਵਾਧਾ ਹੁੰਦਾ ਹੈ। ਸਾਰੇ ਗ੍ਰੰਥ ਨੂੰ ਪੋਥੀ[4]

---

1. ਪਗੜੀ ਸਿਰੋਂ ਉਤਾਰੀ ਖ਼ਾਸ।
   ਕਸਮ ਉਠਾਇ ਕਹਯੋ ਇਮ ਖੀਜ।
   ਮੈ ਜਬ ਲੌ ਸਿੰਘਹਿ ਨਿਰਬੀਜ।
   ਨਹਿ ਕਰ ਲੈਹੋ ਤਬ ਲੌ ਜਾਣ।
   ਪਗੜੀ ਧਰਨੀ ਸਿਰ ਮੁਹਿ ਆਣ। ਪੰਥ ਪ੍ਰਕਾਸ਼ (ਪੰਨਾ ੬੮੫)

2. ਦੀਵਾਨ ਕੌੜਾ ਮੱਲ ਨੇ ਸਿੱਖ ਵਸਨੀਕਾਂ ਨੂੰ ਸ਼ਹਿਰ ਛੱਡਣ ਦੀ ਪ੍ਰੇਰਨਾ ਵੀ ਘਲੀ ਸੀ ਪਰ ਉਹ ਦੇਰ ਨਾਲ ਮਿਲਣ ਕਰ ਕੇ ਕੋਈ ਵੀ ਸ਼ਹਿਰ ਛੱਡ ਨ ਸਕਿਆ।

3. ਹੋਰ ਪਤਵੰਤੇ ਇਹ ਸਨ "ਕੁੰਜਾ ਮੱਲ, ਹਰੀ ਰਾਮ, ਸੁਖੂ ਮੱਲ, ਬੇਹਲ ਮੱਲ, ਲਛੀ ਰਾਮ, ਸੁਖੂ ਮੱਲ, ਹਰ ਸਿੰਘ, ਗੁਲਜ਼ਾਰਾ ਸਿੰਘ।

4. ਪੰਥ ਪ੍ਰਕਾਸ਼ ਭਾਈ ਰਤਨ ਸਿੰਘ ਪੰਨਾ ੬੯੩-੯੪।
   ਗਿਆਨੀ ਗਿਆਨ ਸਿੰਘ ਪੰਨਾ ੫੦੯।

ਆਖਣ। ਗੁਰੂ ਗ੍ਰੰਥ ਸਾਹਿਬ ਲਭ ਲਭ ਅਗਨੀ ਵਿਚ ਪਾ ਦਿੱਤੇ ਗਏ। ਕੁਝ ਦਰਿਆ ਤੇ ਖੂਹਾਂ ਵਿਚ ਸੁੱਟ ਦਿੱਤੇ ਗਏ। ਅੰਮ੍ਰਿਤ ਸਰੋਵਰ ਨੂੰ ਮਿੱਟੀ ਨਾਲ ਪੂਰ ਦਿੱਤਾ ਗਿਆ। ਇਹ ਛੋਟੇ ਘਲੂਘਾਰੇ ਦਾ ਅਰੰਭ ਸੀ।

**ਛੋਟਾ ਘਲੂਘਾਰਾ**—ਲਾਹੌਰ ਦੇ ਵਸਨੀਕਾਂ ਨੂੰ ਖ਼ਤਮ ਕਰਨ ਉਪ੍ਰੰਤ ਅੰਮ੍ਰਿਤਸਰ ਵੱਲ ਵਧਿਆ। ਅੰਮ੍ਰਿਤਸਰ ਵੀ ਇਕ ਦਮ ਫ਼ੌਜਾਂ ਦਾ ਹੱਲਾ ਹੋ ਜਾਣ ਕਾਰਨ ਸਿਖ ਟਿਕਾਣਿਆਂ ਵੱਲ ਨਾ ਜਾ ਸਕੇ। ਇਹ ਹੀ ਸੋਚ ਬਣੀ ਕਿ ਕਾਹਨੂੰਵਾਨ ਦੇ ਛੰਭਾਂ ਵੱਲ ਚਲਿਆ ਜਾਏ। ਉਥੇ ਹੀ ਬਚਾ ਦੀ ਕੋਈ ਸੂਰਤ ਨਿਕਲ ਸਕਦੀ ਹੈ। ਕਾਹਨੂੰਵਾਨ ਦੇ ਛੰਭਾਂ ਵੱਲ ਜਾਂਦੇ ਹੀ ਰਸਤੇ ਵਿਚ ਫ਼ੌਜਾਂ ਨੇ ਰੋਕ ਪਾ ਕੇ ਸਿੱਖਾਂ ਦੀ ਵਹੀਰ ਦਾ ਮੂੰਹ ਰਾਵੀ ਵੱਲ ਕਰ ਦਿੱਤਾ। ਲਖਪਤ ਰਾਇ ਨੇ ਜੰਗਲ ਕਟਵਾਣੇ ਅਰੰਭ ਕਰ ਦਿੱਤੇ ਤੇ ਝਲ ਸਾੜਕੇ ਤੋਪਾਂ ਸੇਧ ਕੇ ਸਿੰਘਾਂ ਤੇ ਚਲਾਵੇ। ਭਾਈ ਰਤਨ ਸਿੰਘ ਜੀ ਲਿਖਦੇ ਹਨ :—

"ਤਬੇ ਦੀਵਾਨ ਬਿਚਾਰ ਬੁਲਾਏ।
ਬਿਕਟ ਛੌਰ ਤਹਾ ਰਾਹ ਬਨਵਾਏ।
ਝਲ ਗਾੜ੍ਹੇ ਤਹਿ ਫੂਕ ਜਲਾਵੈ।
ਸੇਧ ਧਰੇ ਤੁਰ ਤੋਪ ਚਲਾਵੈ ॥ ੪੮॥"
ਤਬ ਸਿੰਘਨ ਕੋ ਬਹੁਤ ਸਤਾਯਾ।
ਖਾਣੇ ਨੂੰ ਕੁਝ ਹਥ ਨਾ ਆਯਾ।

ਉਨ੍ਹਾਂ ਫ਼ੈਸਲਾ ਕਰ ਲਇਆ ਕਿ ਝਲਾਂ ਵਿਚ ਲੁਕਿਆਂ ਸ਼ਹੀਦੀਆਂ ਲੈਣੀਆਂ ਠੀਕ ਨਹੀਂ। ਸੋ ਉਹ ਝਲਾਂ ਤੋਂ ਬਾਹਰ ਆ ਗਏ। ਵਿਚਾਰ ਇਹ ਬਣੀ ਕਿ 'ਬਸੋਲੀ' ਦੀਆਂ ਪਹਾੜੀਆਂ ਵਿਚ ਪਨਾਹ ਲਈ ਜਾਏ। ਇਕ ਪਹਾੜੀਆਂ ਅਤੇ ਦੂਜੇ ਹਿੰਦੂ ਵਸੋਂ। ਪਰ ਉਥੇ ਪਹਿਲਾਂ ਹੀ ਫ਼ੌਜਾਂ ਨੂੰ ਲਾਹੌਰ ਤੋਂ ਸ਼ਾਹੀ ਫ਼ੁਰਮਾਨ ਪੁੱਜ ਚੁੱਕਾ ਸੀ ਕਿ ਕਿਸੇ ਕਿਸਮ ਦੀ ਪਨਾਹ ਜਾਂ ਮਦਦ ਸਿੱਖਾਂ ਨੂੰ ਨਾ ਦਿੱਤੀ ਜਾਏ। 'ਬਸੋਲੀ' ਵਿਚ ਸਿੱਖਾਂ ਦਾ ਸਵਾਗਤ ਗੋਲੀਆਂ ਅਤੇ ਪੱਥਰਾਂ ਨਾਲ ਹੋਇਆ। ਸਿੱਖਾਂ ਨੇ ਆਪਣੇ ਆਪ ਨੂੰ ਚਾਰੇ ਪਾਸਿਓਂ ਘਿਰੇ ਹੋਏ ਮਹਿਸੂਸ ਕੀਤਾ। ਸਜੇ ਪਾਸੇ ਰਾਵੀ, ਪਿਛੇ ਫ਼ੌਜ, ਅਗੇ ਫ਼ੌਜ ਤੇ ਸਾਹਮਣੇ ਪਹਾੜੀ ਤੇ ਉਥੋਂ ਪੱਥਰਾਂ ਤੇ ਗੋਲੀਆਂ ਦੀ ਵਰਸ਼ਾ। ਨਾ ਰਸਦ, ਨਾ ਪਾਣੀ, ਨਾ ਤੋਪਾਂ, ਨਾ ਬਾਰੂਦ, ਘੋੜੇ ਥਕੇ ਮਾਂਦੇ ਤੇ ਫਿਰ ਪਹਾੜ ਦੀਆਂ ਚੜ੍ਹਾਈਆਂ। ਸ਼ਸਤ੍ਰ ਕਟ ਕਟ ਕੇ ਅਤੇ ਲੜ ਲੜ ਕੇ ਖੁੰਡੇ ਹੋ ਗਏ ਸਨ। ਕਮਾਨਾਂ ਕਮਜ਼ੋਰ ਹੋ ਗਈਆਂ ਤੇ ਤੀਰ ਮੁਕ ਗਏ। ਨੇਜ਼ਿਆਂ ਦੇ ਫਾਲੇ ਦੁਸ਼ਮਨਾਂ ਦੇ ਤਨਾਂ ਵਿਚ ਰਹਿ ਗਏ ਸਨ ਤੇ ਹੋਰ ਘੜਣ ਵਾਲੇ ਘਾੜੇ ਨਹੀਂ ਸਨ। ਭਾਈ ਰਤਨ ਸਿੰਘ ਜੀ ਨੇ ਦਿਲ ਚੀਰਵੀਂ ਤਸਵੀਰ ਖਿੱਚੀ ਹੈ :—

ਨਹਿ ਡੇਰੇ ਸਿੰਘ ਕਰਨਾ ਮਿਲੈ।
ਕਹੂੰ ਰਾਤ ਕਹੂੰ ਦਿਨ ਹੂੰ ਚਲੈ।
ਨਹਿ ਸਿੰਘਨ ਕਛ ਰਹਿਓ ਪਲੈ।
ਭਾਰ ਬ੍ਰਾਦਰੀ ਦਿਨ ਕਯਾ ਚਲੈ ॥ ੫੪॥
ਗੋਲੀ ਦਾਰੂ ਕਹੂੰ ਪਹੁੰਚੇ ਨਾਹੀ।
ਕਾ ਸੋ ਸਿੰਘ ਸੁ ਕਰੈ ਲਰਾਈ।

ਸ਼ਸਤ੍ਰ ਕਾਟਤ ਖੁੰਢੇ ਹੋਏ।
ਰਾਤ ਦਿਵਸ ਨਾਹੀ ਸੋਏ॥ ੫੫॥

ਗਈ ਕਮਾਨ ਟੂਟ ਸੋ ਚਲਤੀ।
ਤੀਰ ਮੁਕੇ ਫ਼ਿਰ ਮਿਲੇ ਨ ਭਰਤੀ।
ਨੇਜ਼ੇ ਫਲ ਰਹੇ ਦੁਸ਼ਮਣ ਤਨ ਮੇਂ।
ਘਾੜੂ ਲਭੇ ਸੁ ਨਾਹੀ ਬਨ ਮੇਂ।
ਬਿਨ ਦਾਨੇ ਭਏ ਘੋੜੇ ਮਾੜੇ।
ਬਿਨ ਬਸਤ੍ਰ ਤਨ ਧੁਪ ਸੁ ਸਾੜੇ।
ਆਟਾ, ਦਾਨਾ ਨਹੀਂ ਕਿਆ ਖਾਵੈ।
ਪਾਣੀ ਵੀ ਤਹਿ ਹੱਥ ਨ ਆਵੈ॥ ੫੭॥

ਇਹ ਵੀਚਾਰ ਬਣੀ ਕਿ ਇਕ ਜਥਾ ਪਹਾੜੀ ਚੜ੍ਹੇ, ਦੂਜਾ ਰਾਵੀ ਪਾਰ ਕਰੇ, ਤੀਜੇ ਭਾਈ ਸੁਖਾ ਸਿੰਘ ਮਾੜੀ ਕੰਬੋ ਦੀ ਅਗਵਾਈ ਹੇਠਾਂ ਲਖਪਤ ਰਾਇ ਦਾ ਟਾਕਰਾ ਕਰੇ। ਕਈ ਪਹਾੜੀ ਚੜ੍ਹ ਗਏ।

ਸਰਦਾਰ ਗੁਰਦਿਆਲ ਸਿੰਘ ਡਲੇਵਾਲ ਅਤੇ ਉਸ ਦੇ ਭਰਾ ਨੇ ਪਾਣੀ ਦਾ ਬਹਾਉ ਦੇਖਣ ਲਈ ਘੋੜੇ ਠੇਲੇ ਹੀ ਸਨ ਕਿ ਉਨ੍ਹਾਂ ਦਾ ਕੁਝ ਪਤਾ ਨਾ ਲੱਗ ਸਕਿਆ। ਦੂਜੇ ਪਾਸੇ ਰਾਵੀ ਲੰਘਣੀ ਇਕ ਔਖੀ ਗੱਲ ਸੀ। ਸੋ ਇਹ ਹੀ ਵਿਚਾਰ ਬਣੀ ਕਿ ਪੈਦਲ ਜਥੇ ਪਹਾੜੀਆਂ ਟੱਪ ਕੇ ਕੁੱਲੂ ਤੇ ਮੰਡੀ ਵੱਲ ਨਿਕਲ ਜਾਣ ਅਤੇ ਜੋ ਘੋੜਿਆਂ ਉਤੇ ਹਨ ਉਹ ਪਿਛੇ ਮੁੜਕੇ ਟਾਕਰਾ ਕਰਨ। ਸੋ ਇਸੇ ਤਰ੍ਹਾਂ ਕੁਝ ਤਾਂ ਪਹਾੜੀਆਂ ਉਤੇ ਚੜ੍ਹ ਗਏ ਤੇ ਮੁਸੀਬਤਾਂ ਝਾਗ ਕੇ ਤਕਰੀਬਨ ਛੇ ਮਹੀਨਿਆਂ ਉਪ੍ਰੰਤ ਕੀਰਤਪੁਰ ਆ ਸਿੱਖਾਂ ਨੂੰ ਮਿਲੇ। ਜੋ ਬਾਕੀ ਸਿੰਘ ਰਹਿ ਗਏ ਉਨ੍ਹਾਂ ਨਿਰਣਾ ਕੀਤਾ ਕਿ ਗੋਲਕਾਰ ਕਿਲ੍ਹੇ ਦੀ ਸ਼ਕਲ ਬਣਾ ਕੇ ਲਖਪਤ ਰਾਇ ਦੀਆਂ ਫ਼ੌਜਾਂ ਤੇ ਹਲਾ ਬੋਲ ਦਿੱਤਾ ਜਾਏ। ਜੋ ਬਚ ਗਏ, ਉਹ ਹੀ ਚੰਗਾ। ਮਤਾ ਇਹ ਸੀ :—

"ਸਭ ਹਟੋ ਪੀਛੈ ਖਾਲਸਾ ਜੀ, ਬਾਂਧ ਕਰ ਸਭ ਗੋਲ।
ਇਕ ਵਾਰ ਵੱਟ ਕਸੀਸ ਬਿਸਵੇ ਬੀਸ ਹੱਲਾ ਬੋਲ।
ਬਲ ਧਾਰ ਅਸ੍ਵ ਵਧਾਇਕੈ ਦਲ ਲਖੋ ਤੁਰਕੀ ਧਾਇ।
ਜੋ ਨਿਕਸੁ ਜੈਹੈ ਰਾਜ ਲੈਹੈ, ਮਰੈ ਗੁਰਪੁਰਿ ਜਾਇ।

ਇਸ ਮਤੇ ਅਨੁਸਾਰ ਖਾਲਸੇ ਨੇ ਸਿਧੀ ਵਿਚ ਟੱਕਰ ਮਾਰੀ। ਸ਼ੇਰਾਂ ਵਾਂਙ ਉਹ ਗਰਜੇ, ਮੋਰਾਂ ਵਾਂਙ ਉਹ ਪੈਲਾਂ ਪਾਉਂਦੇ ਵੈਰੀਆਂ ਦੀਆਂ ਤੋਰੀਆਂ ਵਾਂਙ ਵੇਲਾਂ ਨੂੰ ਚੀਰਕੇ ਨਿਕਲ ਗਏ। ਗੁਰੂ ਨੇ ਸਿੰਘਾਂ ਦੀ ਇਵੇਂ ਰਖਿਆ ਕੀਤੀ ਜਿਵੇਂ ਬੱਤੀ ਦੰਦਾਂ ਵਿਚ ਜੀਭ ਨੂੰ ਕੁਝ ਨਹੀਂ ਹੁੰਦਾ :—

ਕਹਿਰ ਜਿਉ ਭਭਕਾਰ, ਇਤ ਉਤੇ ਸਿੰਘ ਪਰੇ ਦਸ ਬੀਸ ਕਦਾਈ।
ਸਿੰਘ ਸ਼ਹੀਦ ਚਹੈ ਸਭ ਹੋਵਨ ਤੁਰਕ ਲਰੈ ਨਿਜ ਜਾਨ ਬਚਾਈ।
ਮਾਰ ਸਥਾਰ ਕਰੈਂ ਤਲਵਾਰ ਖੋਜ ਫਿਰੇ ਲਖੂ ਦੁਸ਼ਟ ਕੇ ਤਾਈ।
ਰਾਖਤ ਸਿੰਘ ਕੋ ਗੁਰਯੋਂ ਜਿਮ ਦਾਤਨ ਪਾਂਤਨ ਜੀਭ ਰਹਾਈ।
(ਪੰਥ ਪ੍ਰਕਾਸ਼)

ਨਵਾਬ ਕਪੂਰ ਸਿੰਘ ਜੀ ਅਗਵਾਈ ਕਰ ਰਹੇ ਸਨ। ਸਰਦਾਰ ਜੱਸਾ ਸਿੰਘ ਜੀ ਇਕ ਸਿਰੇ ਨੂੰ ਸਾਂਭ ਰਹੇ ਸਨ ਤੇ ਸਰਦਾਰ ਸੁਖਾ ਸਿੰਘ ਜੀ ਅਗੇ ਵਧ ਕੇ ਮੋਹਰਲਾ ਪੱਖ ਤੋੜ ਰਹੇ ਸਨ। ਨੇੜੇ ਹੀ ਸੀ ਕਿ ਸਰਦਾਰ ਸੁਖਾ ਸਿੰਘ ਲਖਪਤ ਰਾਇ ਨੂੰ ਮਾਰ ਮੁਕਾਉਂਦੇ ਪਰ ਉਨ੍ਹਾਂ ਦੇ ਘੋੜੇ ਨੂੰ ਤੋਪ ਦਾ ਇਕ ਐਸਾ ਗੋਲਾ ਲੱਗਾ ਕਿ ਉਨ੍ਹਾਂ ਦੀ ਲੱਤ ਸਖ਼ਤ ਜ਼ਖਮੀ ਹੋ ਗਈ ਤੇ ਉਹ ਪਿਛੇ ਹੱਟ ਗਏ।

ਸਰਦਾਰ ਜੱਸਾ ਸਿੰਘ ਜੀ ਦੇ ਪੱਟ ਵਿਚ ਵੀ ਗੋਲੀ ਲੱਗੀ ਪਰ ਆਪ ਜੀ ਨੇ ਪੱਟ ਨੂੰ ਹੰਨੇ ਨਾਲ ਬੰਨ੍ਹ ਲਿਆ ਤੇ ਉਸੇ ਤਰ੍ਹਾਂ ਲੜਦੇ ਰਹੇ, ਜਿਵੇਂ ਸੱਟ ਲੱਗੀ ਹੀ ਨਹੀਂ ਹੁੰਦੀ। ਨਵਾਬ ਕਪੂਰ ਸਿੰਘ ਜੀ ਤੇ ਸਿੱਧਾ ਵਾਰ ਹੋਇਆ ਪਰ ਗੁਰੂ ਕ੍ਰਿਪਾ ਨਾਲ ਉਹ ਬਚ ਗਏ। ਜੂਝਦੇ, ਕਟਦੇ, ਕਟੀਂਤੇ ਸਿੰਘ ਰਾਵੀ ਪਾਰ ਕਰ ਗਏ।

ਇਹ ਘਟਨਾ ਪਹਿਲੀ ਜੂਨ ੧੭੪੬ ਨੂੰ ਹੋਈ। ਬਾਕੀ ਸਿੱਖ ਜੋ ਦੋ ਹਜ਼ਾਰ ਦੇ ਕਰੀਬ ਸਨ, ਪੂਰਬੀ ਕਿਨਾਰੇ ਤੋਂ ਰਾਵੀ ਪਾਰ ਕਰ ਕੇ ਰੇਤਲੇ ਮੈਦਾਨ ਵਿਚ ਨਿਕਲ ਗਏ। ਪਹਿਲੀ ਜੂਨ ਨੂੰ ਛੋਟੇ ਘਲੂਘਾਰੇ ਦਾ ਅਰੰਭ ਸੀ ਤੇ ਦੁੱਖ ਭੁੱਖ ਦੀਆਂ ਮਾਰਾਂ ਸ਼ੁਰੂ ਹੋਈਆਂ ਸਨ। ਰੇਤਲੇ ਮੈਦਾਨਾਂ ਨੂੰ ਜੇਠ ਦੀਆਂ ਧੁੱਪਾਂ ਵਿਚ ਪਾਰ ਕਰ ਕੇ ਬਿਆਸ ਤੱਕ ਪੁੱਜਣਾ ਇਕ ਹੋਰ ਔਖੀ ਘਾਟੀ ਸੀ। ਸਿੱਖਾਂ ਪਗੜੀਆਂ ਉਤਾਰ ਕੇ ਪੈਰਾਂ[1] ਵਿਚ ਬੰਨ੍ਹੀਆਂ ਤੇ ਤੁਰੀ ਗਏ। ਸ੍ਰੀ ਹਰਿ ਗੋਬਿੰਦ ਪੁਰ ਦੇ ਲਾਗੇ ਤੋਂ ਬਿਆਸ ਪਾਰ ਕਰ ਗਏ। ਕਈ ਦਿਨਾਂ ਦੇ ਭੁੱਖੇ[2] ਹੋਣ ਕਾਰਨ ਆਪਣੀਆਂ ਢਾਲਾਂ ਨੂੰ ਤਵੇ ਬਣਾ ਕੇ ਰੋਟੀਆਂ ਪਕਾਉਣ ਲੱਗੇ। ਅੱਗ ਦੀ ਥਾਂ ਤਪਦੀ ਰੇਤ ਵਿਚ ਢਾਲਾਂ ਗਰਮ ਕਰਨ ਲਈ ਰੱਖੀਆਂ ਤਾਂਕਿ ਢਾਲਾਂ ਉਤੇ ਰੋਟੀ ਪਕਾਈ ਜਾ ਸਕੇ। ਅੱਜੇ ਰੋਟੀਆਂ ਪਕਾਉਣ ਹੀ ਲੱਗੇ ਸਨ ਕਿ ਪਠਾਣਾਂ ਦੇ ਇਕ ਦਸਤੇ ਨੇ ਹਮਲਾ ਕਰ ਦਿੱਤਾ। ਉਹ ਪਠਾਣਾਂ ਨਾਲ ਸਿਝ ਸਕਦੇ ਸਨ ਪਰ ਉਨ੍ਹਾਂ ਨੂੰ ਇਹ ਖਬਰ ਵੀ ਪੁੱਜ ਚੁੱਕੀ ਸੀ ਕਿ ਲਖਪਤ ਰਾਇ ਹੋਰ ਫੌਜਾਂ ਨਾਲ ਪਿਛੇ ਆ ਰਹਿਆ ਹੈ। ਸਿੱਖ ਸਤਲੁਜ ਪਾਰ ਕਰਨ ਲਈ ਅਲੀਵਾਲ ਵੱਲ ਭੱਜ ਉੱਠੇ[3]।

---

1. ਫ਼ਾਰ ਫ਼ਾਰ ਕਪਰੇ ਤਨ ਕੇਰੇ, ਬਾਂਧੇ ਨਿਜ ਨਿਜ ਪਗਨ ਚੁਫੇਰੇ।
   ਤਊ ਭੀ ਜਰੈ ਚਰਨ ਘਤਿ ਗੋਰੇ, ਚਿਲ ਚਲਾਇ ਸਿੰਘ ਆਗੇ ਦੋਰੈ।
   ਭੁੱਖ ਤਿਖਾ ਕਰ ਭਏ ਲਚਾਰੀ, ਘਾਰਾ ਕਰੈ ਊਪਰ ਤੇ ਭਾਰੀ।
   ਯਾ ਬਿਧਿ ਪਾਇ ਮੁਸੀਬਤ ਕੇਤੀ, ਦਲ ਸਿੰਘਨ ਕਾ ਲਿਖਯੋ ਬਰੇਤੀ।
2. ਔਧੀ ਮੌਤ ਮੁਸਾਫ਼ਰੀ, ਔਧੀ ਮੌਤ ਸੁ ਭੁੱਖ।
   ਊਹਾਂ ਆਇ ਦੋਊ ਮਿਲੀ, ਜਹਿ ਭਯੋ ਖ਼ਾਲਸੇ ਦੁਖ। (ਪੰਥ ਪ੍ਰਕਾਸ਼)
3. ਉਸ ਦਰਦਨਾਕ ਹਾਲਤ ਨੂੰ ਭਾਈ ਗਿਆਨ ਸਿੰਘ ਨੇ ਇਸ ਤਰ੍ਹਾਂ ਦਰਸਾਇਆ ਹੈ :-
   "ਛਿਡਾ ਜੈਸਾ ਟਟੂਆ ਜੁਲੜੂ ਕਾ ਕਾਠੀ ਪਾਇ,
   ਰਸੜ ਲਗਾਮ ਤੇ ਰਸੜੂ ਰਕਾਬ ਜੂ।
   ਪਾਟਿਆ ਸਾ ਕਛੜੂ ਤੇ ਨੀਲ ਸਾ ਚਾਦਰੂ,
   ਭੂਚੋਂ ਜੈਸਾ ਪਗੜੂ ਬਣਾਇਆ ਸਿਰਤਾਜ ਜੂ।
   ਟੂਟਿਆ ਜੈਸਾ ਤੇਗੜੂ ਤੇ ਲੀਹੜੂ ਮਿਆਨ ਜਾ ਕੋ,
   ਗਰ ਸਰ ਗਾਤਰਾ ਬਣਾਇਆ ਸਭ ਸਾਜ ਜੂ।
   ਨਾਮ ਤੇ ਅਕਾਲੜੂ ਸੋ ਫਿਰੈ ਬੁਰੇ ਹਾਲੜ ਸੋ,
   ਲੂਟ ਕੂਟ ਖਾਵਣੇ ਕੇ ਭਾਢੇ ਉਸਤਾਦ ਜੂ।"

ਸਤਲੁਜ ਪਾਰ ਕਰ ਕੇ ਮਾਲਵਾ ਦੀ ਧਰਤੀ ਜਾ ਪੁੱਜੇ । ਲਖਪਤ ਰਾਇ ਵੀ ਵਾਪਸ ਮੁੜ ਗਿਆ ਸੀ ਕਿਉਂ ਜੋ ਉਹ ਖ਼ਿਆਲ ਕਰਦਾ ਸੀ ਕਿ ਸਿੱਖਾਂ ਦੀ ਕਮਰ ਤੋੜ ਦਿਤੀ ਗਈ ਹੈ। ਨਾਲੇ ਲਾਹੌਰ ਦੇ ਹਾਲਾਤ ਮੁੜਨ ਦੀ ਪ੍ਰੇਰਨਾ ਕਰਦੇ ਸਨ। ਇਸ ਘਲੂਘਾਰੇ ਵਿਚ ੧੦,੦੦੦ ਦੇ ਕਰੀਬ ਸਿੱਖਾਂ ਦਾ ਜਾਨੀ ਨੁਕਸਾਨ ਹੋਇਆ ਅਤੇ ਇਹ ਘਲੂਘਾਰਾ ੩੦ ਜੂਨ ਤਕ ਹੁੰਦਾ ਰਹਿਆ। ਇਸ ਲੜਾਈ ਵਿਚ ਬਹੁਤ ਭਾਰੀ ਨੁਕਸਾਨ ਹੋਣ ਕਰ ਕੇ ਸਿੱਖ ਇਸ ਨੂੰ ਛੋਟਾ ਘਲੂਘਾਰਾ ਕਹਿੰਦੇ ਹਨ। ਵੱਡਾ ਘਲੂਘਾਰਾ ਅਬਦਾਲੀ ਦੇ ਵੇਲੇ ੫ ਫ਼ਰਵਰੀ ੧੭੬੨ ਨੂੰ ਹੋਇਆ । ਕਈ ਸਿੱਖਾਂ ਦੇ ਸਿਰਾਂ ਦੇ ਗੱਡੇ ਭਰ ਕੇ ਲਖਪਤ ਰਾਇ ਲਾਹੌਰ ਲੈ ਗਿਆ । ਉਥੇ ਹੀ ਸਿਰਾਂ ਦਾ ਮੀਨਾਰ ਉਸਾਰਿਆ। ਕਈ ਸੌ ਜੀਉਂਦੇ ਵੀ ਪਕੜ ਕੇ ਲੈ ਗਿਆ ਅਤੇ ਉਨ੍ਹਾਂ ਨੂੰ ਘੋੜਿਆਂ ਦੀ ਮਾਰਕਿਟ ਦੇ ਲਾਗੇ ਸ਼ਹੀਦ ਕੀਤਾ, ਜਿੱਥੇ ਅੱਜ ਕੱਲ੍ਹ ਸ਼ਹੀਦ ਗੰਜ ਹੈ[1] ।

**ਯਾਹੀਆ ਖ਼ਾਨ ਦੀ ਹਾਰ ਤੇ ਸ਼ਾਹਨਵਾਜ਼ ਖ਼ਾਂ ਦੀ ਜਿੱਤ**—ਲਖਪਤ ਰਾਇ ਨੇ ਦਿਲ ਦੀ ਭੜਾਸ ਹਜ਼ਾਰਾਂ ਸਿੱਖਾਂ ਨੂੰ ਸ਼ਹੀਦ ਕਰ ਕੇ ਕੱਢ ਲਈ ਪਰ ਉਸ ਦਾ ਅੰਤ ਵੀ ਨੇੜੇ ਆ ਗਿਆ ਜਦ ਯਾਹੀਆ ਖ਼ਾਨ ਆਪਣੇ ਭਰਾ ਸ਼ਾਹਨਵਾਜ਼ ਖ਼ਾਨ ਦੇ ਹੱਥੋਂ ਹਾਰ ਖਾ ਕੇ ਨੱਸ ਗਿਆ। ਸ਼ਾਹਨਵਾਜ਼ ਖ਼ਾਨ ਜਲੰਧਰ ਦਾ ਗਵਰਨਰ ਸੀ ਪਰ ਜਦ ਉਸ ਨੂੰ ਜ਼ਕਰੀਆ ਖ਼ਾਨ ਦੀ ਮੌਤ ਉਪ੍ਰੰਤ ਗਵਰਨਰੀ ਮਿਲਦੀ ਨਾ ਦਿਸੀ ਤਾਂ ਉਸ ਬਗ਼ਾਵਤ ਕਰ ਦਿੱਤੀ। ਉਹ ਇਹ ਵੀ ਜਾਣਦਾ ਸੀ ਕਿ ਦਿੱਲੀ ਦੀ ਹਕੂਮਤ ਕਿਸੇ ਤਰ੍ਹਾਂ ਵੀ ਮਦਦ ਨਹੀਂ ਕਰਨ ਲੱਗੀ ਕਿਉਂ ਜੋ ਯਾਹੀਆ ਖ਼ਾਨ ਕਮਰਦੀਨ (ਗਵਰਨਰ ਪੰਜਾਬ) ਦਾ ਜੁਆਈ ਹੈ । ਸ਼ਾਹਨਵਾਜ਼ ਖ਼ਾਨ ਨੇ ਮਨ ਬਣਾਇਆ ਕਿ ਸਿੱਖ ਜੋ ਇਸ ਵੇਲੇ ਲਖਪਤ ਰਾਇ ਤੇ ਯਾਹੀਆ ਖ਼ਾਨ ਦਾ ਸ਼ਿਕਾਰ ਹੋ ਰਹੇ ਹਨ ਉਨ੍ਹਾਂ ਦੀ ਮਦਦ ਕੀਤੀ ਜਾਏ। ਐਸਾ ਕਰਨ ਨਾਲ ਇਕ ਤਾਂ ਯਾਹੀਆ ਖ਼ਾਨ ਕਮਜ਼ੋਰ ਹੋਵੇਗਾ ਦੂਜਾ ਸਿੱਖਾਂ ਦੀ ਹਮਦਰਦੀ ਲਈ ਜਾ ਸਕੇਗੀ । ਸ਼ਾਹਨਵਾਜ਼ ਖ਼ਾਨ ਨੇ ਸਿੱਖਾਂ ਨੂੰ ਵਕਤ ਸਿਰ ਘਲੂਘਾਰੇ ਤੋਂ ਪਹਿਲਾਂ ਸਖ਼ਤ ਪਾਲਿਸੀ ਦੀਆਂ ਖ਼ਬਰਾਂ ਵੀ ਪੁਜਾਈਆਂ । ਉਸ ਨੇ ਆਪਣੀਆਂ ਫ਼ੌਜਾਂ ਯਾਹੀਆ ਪੁਰ ਲਖਪਤ ਰਾਇ ਦੀਆਂ ਫ਼ੌਜਾਂ ਨੂੰ ਰੁਕਾਵਟ ਪਾਉਣ ਲਈ ਵੀ ਭੇਜੀਆਂ। ਇਸ ਡਰ ਨੇ ਲਖਪਤ ਰਾਇ ਨੂੰ ਵਾਪਸ ਮੁੜਨ ਲਈ ਪ੍ਰੇਰਿਆ ਸੀ । ਇਸ ਸਮੇਂ ਵਿਚ ਸ਼ਾਹਨਵਾਜ਼ ਖ਼ਾਨ ਇਤਨਾ ਮਜ਼ਬੂਤ ਹੋ ਗਿਆ ਕਿ ਉਸ ਦੀਵਾਨ ਕੌੜਾ ਮੱਲ ਦੀ ਮਦਦ ਨਾਲ ਯਾਹੀਆ ਖ਼ਾਨ ਨੂੰ ਗ੍ਰਿਫ਼ਤਾਰ ਕਰ ਲਿਆ। ਗ੍ਰਿਫ਼ਤਾਰੀ ਵਿਚੋਂ ਯਾਹੀਆ ਖ਼ਾਨ ਭੱਜ ਉੱਠਿਆ ਤੇ ਦਿੱਲੀ ਜਾ ਕੇ ਸਾਰੇ ਹਾਲਾਤ ਦੱਸੇ । ਸ਼ਾਹਨਵਾਜ਼ ਖ਼ਾਨ ਲਾਹੌਰ ਦਾ ਗਵਰਨਰ ਬਣ ਬੈਠਾ ਅਤੇ ਦੀਵਾਨ ਕੌੜਾ ਮੱਲ ਨੂੰ ਉਸ ਆਪਣਾ ਦੀਵਾਨ ਥਾਪਿਆ। ਕਮਰ ਦੀਨ ਨੇ ਸਖ਼ਤੀ ਨਾਲ ਸ਼ਾਹਨਵਾਜ਼ ਖ਼ਾਨ ਨੂੰ ਗਵਰਨਰੀ ਛੱਡਣ ਲਈ ਆਖਿਆ ਪਰ ਸ਼ਾਹਨਵਾਜ਼ ਖ਼ਾਨ

---

2. ਅਲੀ-ਉਦ-ਦੀਨ ;

ਜਦ ਗੁਰਦੁਆਰਾ ਸ਼ਹੀਦ ਗੰਜ ਦੇ ਝਗੜੇ ਬਾਅਦ ਗੁਰਦੁਆਰਾ ਫਿਰ ਬਨਾਉਣ ਦਾ ਵਿਚਾਰ ੧੯੩੨ ਵਿਚ ਹੋਇਆ ਤਾਂ ਵਡੀ ਬਿਲਡਿੰਗ ਢਾਹੀ ਗਈ। ਇਮਾਰਤ ਦੇ ਡਿਗਣ ਨਾਲ ਬੇਅੰਤ ਸਿੱਖਾਂ ਦੀਆਂ ਖੋਪਰੀਆਂ ਤੇ ਹੱਡੀਆਂ ਨਿਕਲੀਆਂ ਸਨ। ਪਾਕਿਸਤਾਨ ਬਨਣ ਬਾਅਦ ਜਦ ਮੈਂ ਲਾਹੌਰ ਗਿਆ ਸਾਂ ਤਾਂ ਸ਼ਹੀਦਾਂ ਦੀਆਂ ਅਸਥੀਆਂ ਉਥੇ ਨ ਦੇਖ ਸਕਿਆ।

ਨੇ ਇਕ ਨ ਮੰਨੀ। ਦਿੱਲੀ ਦੀ ਹਕੂਮਤ ਨੇ ਸਨਦ ਨ ਭੇਜੀ ਪਰ ਸ਼ਾਹਨਵਾਜ਼ ਖ਼ਾਨ ਨੇ ਇਸ ਵਿਚ ਭਲਾ ਸਮਝ ਕੇ ਹੋਰ ਪਾਸੇ ਵੱਲ ਧਿਆਨ ਦਿੱਤਾ।

**ਸਿੱਖਾਂ ਦਾ ਦੀਵਾਲੀ ਨੂੰ ਜੁੜਨਾ**—ਜੂਨ ੧੭੪੬ ਤੋਂ ਬਾਅਦ ਸ਼ਾਹਨਵਾਜ਼ ਖ਼ਾਨ ਅਤੇ ਯਾਹੀਆ ਖ਼ਾਨ ਐਸੇ ਝਗੜੇ ਵਿਚ ਰੁਝੇ ਕਿ ਉਹ ਸਿੱਖਾਂ ਵੱਲੋਂ ਅਵੇਸਲੇ ਹੋ ਗਏ। ਸਿੱਖਾਂ ਨੂੰ ਛੋਟੇ ਘਲੂਘਾਰੇ ਵਿਚ ਤਗੜੀ ਸੱਟ ਵੱਜੀ ਸੀ ਪਰ ਭਰਾਵਾਂ ਦੇ ਝਗੜੇ ਨੂੰ ਗ਼ਨੀਮਤ ਸਮਝ ਕੇ ਛੁਪਨਗਾਹਾਂ ਵਿਚੋਂ ਨਿਕਲ ਕੇ ਮੈਦਾਨਾਂ ਵਿਚ ਆ ਗਏ। ਤਰੁਨਾ ਦਲ ਖ਼ਾਸ ਤੌਰ ਉੱਤੇ ਤੇਜ਼ ਹੋ ਗਿਆ। ਬੁੱਢਾ ਦਲ ਦੇ ਜਥੇਦਾਰ ਨਵਾਬ ਕਪੂਰ ਸਿੰਘ ਵੀ ਅੰਮ੍ਰਿਤਸਰ ਵੱਲ ਟੁਰ ਪਏ। ਦੀਵਾਲੀ ਸਿੱਖਾਂ ਅੰਮ੍ਰਿਤਸਰ ਹੀ ਮਨਾਈ। ਉੱਥੇ ਹੀ ਸਿੱਖਾਂ ਨੂੰ ਖ਼ਬਰ ਪੁੱਜੀ ਕਿ ਲਖਪਤ ਰਾਇ ਗ੍ਰਿਫ਼ਤਾਰ ਕਰ ਲਿਆ ਗਿਆ ਹੈ। ਸਿੱਖਾਂ ਨੇ ਸ਼ਾਹਨਵਾਜ਼ ਕੋਲੋਂ ਲਖਪਤ ਰਾਇ ਦੀ ਮੰਗ ਕੀਤੀ। ਸਿੰਘਾਂ ਇਹ ਵੀ ਫ਼ੈਸਲਾ ਕੀਤਾ ਕਿ ਅੰਮ੍ਰਿਤਸਰ ਦੀ ਰੱਖਿਆ ਲਈ ਰਾਮ ਰੌਣੀ ਬਣਾਈ ਜਾਏ ਪਰ ਅਜੇ ਲਾਹੌਰ ਦਾ ਝਗੜਾ ਇਕ ਪਾਸੇ ਨਹੀਂ ਸੀ ਮੁੱਕਿਆ ਇਸ ਲਈ ਇਹ ਫ਼ੈਸਲਾ ਵੈਸਾਖੀ ਉੱਤੇ ਛੱਡਿਆ ਗਿਆ। ਜਦ ਮਾਰਚ ੧੭੪੭ ਵਿਚ ਸ਼ਾਹਨਵਾਜ਼ ਖ਼ਾਨ ਦਾ ਲਾਹੌਰ ਉੱਤੇ ਕਬਜ਼ਾ ਹੋ ਗਿਆ ਤੇ ਉਹ ਕੁਝ ਸਿੱਖਾਂ ਵੱਲੋਂ ਅਵੇਸਲਾ ਹੋਇਆ ਤਾਂ ਦੀਵਾਲੀ ਦੇ ਕੀਤੇ ਫ਼ੈਸਲੇ (ਕਿਲ੍ਹਾ ਬਣਾਉਣਾ) ਨੂੰ ਅਮਲੀ ਜਾਮਾ ਪਹਿਨਾਣ ਲਈ ਗੁਰਮਤਾ ਕਰ ਦਿੱਤਾ।

**ਰਾਮ ਰੌਣੀ ਬਣਾਉਣੀ**—ਰਾਮ ਰੌਣੀ ਬਣਾਉਣ ਲਈ ਸਰਦਾਰ ਜੱਸਾ ਸਿੰਘ 'ਇਛੋਗਿਲ' ਦੀ ਡਿਊਟੀ ਲਗਾਈ ਗਈ[1]। ਸਿੱਖਾਂ ਬੜੇ ਚਾਅ ਨਾਲ ਰਾਮਸਰ ਦੇ ਲਾਗੇ ਗੜ੍ਹੀ ਖੜੀ ਕਰ ਦਿੱਤੀ। ਗੜ੍ਹ ਦਾ ਨਾਮ ਰਾਮ ਰੌਣੀ ਰੱਖਿਆ ਗਿਆ ਕਿਉਂ ਜੋ ਸਿੱਖ ਕਿਸੇ ਵੇਲੇ ਵੀ ਵਾਹਿਗੁਰੂ ਦੀ ਪਨਾਹ ਤੋਂ ਬਗ਼ੈਰ ਹੋਰ ਕੁਝ ਨਹੀਂ ਸਨ ਮੰਗਦੇ ਤੇ ਮੰਨਦੇ। ਸਰਦਾਟ ਜੱਸਾ ਸਿੰਘ ਨੇ ਇਕ ਮਹੀਨੇ ਵਿਚ 'ਰਾਮ ਰੌਣੀ' ਖੜੀ ਕਰ ਦਿੱਤੀ। ਬਾਅਦ ਵਿਚ ਉਨ੍ਹਾਂ ਦੀ ਸਲਾਹ ਨਾਲ ਕੱਚੀ ਗੜ੍ਹੀ ਨੂੰ ਪੱਕਾ ਗੜ੍ਹ ਬਣਾ ਦਿੱਤਾ ਗਿਆ। ਕਸੂਰ ਤੇ ਵੀ ਸਿੱਖਾਂ ਕਬਜ਼ਾ ਕੀਤਾ। ਸਿੱਖਾਂ ਨੇ ਫਿਰ ਅੰਮ੍ਰਿਤਸਰ ਨੂੰ ਕੇਂਦਰ ਬਣਾ ਲਿਆ ਪਰ ਜਲਦੀ ਹੀ ਇਕ ਹੋਰ ਤਾਕਤ ਪੰਜਾਬ ਵੱਲ ਵਧਣ ਲੱਗੀ ਜਿਸ ਨ ਸਾਰਾ ਧਿਆਨ ਖਿੱਚ ਲਿਆ। ਉਹ ਤਾਕਤ ਅਹਿਮਦ ਸ਼ਾਹ ਅਬਦਾਲੀ ਸੀ।

---

1. ਇਹ ਸਰਦਾਰ ਜੱਸਾ ਸਿੰਘ ਇਛੋਗਿਲ ਹੀ ਬਾਅਦ ਵਿਚ ਰਾਮਗੜ੍ਹੀਆ ਹੋ ਕੇ ਪ੍ਰਸਿੱਧ ਹੋਏ। 'ਰਾਮ ਰੌਣੀ' ਦਾ ਨਾਮ 'ਗੜ੍ਹ' ਪੈ ਗਿਆ ਤੇ ਸਰਦਾਰ ਜੱਸਾ ਸਿੰਘ ਜੀ ਨੇ ਇਹ ਗੜ੍ਹ ਬਣਾਇਆ ਸੀ ਸੋ ਉਨ੍ਹਾਂ ਦਾ ਨਾਮ ਰਾਮਗੜ੍ਹੀਆ ਪਿਆ। ਅੰਮ੍ਰਿਤਸਰ ਦੀ ਰਛਿਆ ਕਰਨ ਵਾਲੇ ਕਿਲੇ ਨੂੰ 'ਰਾਮਗੜ੍ਹ' ਕਹਿਆ ਜਾਂਦਾ ਸੀ।

ਅਧਿਆਇ ਬਾਰ੍ਹਵਾਂ

# ਅਬਦਾਲੀ ਦੇ ਹਮਲੇ

## (੧੭੪੮ ਤੋਂ ੧੭੫੨ ਤਕ)

**ਨਾਦਰ ਸ਼ਾਹ ਦਾ ਕਤਲ ਤੇ ਅਹਿਮਦ ਸ਼ਾਹ ਦਾ ਰਾਜ ਸੰਭਾਲਣਾ—** ਇੱਧਰ ਹਿੰਦੁਸਤਾਨ ਵਿਚ ਦਿੱਲੀ ਤੇ ਲਾਹੌਰ ਵਿਚਕਾਰ ਝਗੜੇ ਵਧ ਰਹੇ ਸਨ ਤੇ ਉਧਰੋਂ ਇਕ ਹੋਰ ਤਾਕਤ ਦਿੱਲੀ ਤੇ ਲਾਹੌਰ ਉੱਤੇ ਆਫ਼ਤ ਬਣ ਕੇ ਆ ਰਹੀ ਸੀ। ੧੭੪੭ ਵਿਚ ਨਾਦਰ ਸ਼ਾਹ ਨੂੰ ਗਲਜ਼ਾਈਆਂ ਨੇ ਸੁੱਤੇ ਹੋਏ ਕਤਲ ਕਰ ਦਿੱਤਾ। ਅਹਿਮਦ ਸ਼ਾਹ ਨੇ ਮੌਕਾ ਸੰਭਾਲ ਲਿਆ ਤੇ ਨਾਦਰ ਦੇ ਰਾਜ ਉੱਤੇ ਆਪ ਕਬਜ਼ਾ ਜਮਾ ਲਿਆ। ਨਾਦਰ ਸ਼ਾਹ ਨੇ ਪਹਿਲਾਂ ਹੀ ਅਹਮਿਦ ਸ਼ਾਹ ਵਿਚ ਗੁਣ ਦੇਖੇ ਸਨ ਅਤੇ ਉਹ ਉਸ ਨੂੰ ਜਚਿਆ ਸੀ। ਨਾਦਰ ਕੋਲ ਇਹ ਗੁਲਾਮ ਦੀ ਹਸੀਅਤ ਵਿਚ ਆਇਆ ਸੀ ਤੇ ਆਪਣੇ ਗੁਣਾਂ ਸਹਾਰੇ ਵੱਧਦਾ ਵੱਧਦਾ ਕਮਾਂਡਰ ਦੇ ਔਹੁਦੇ ਤਕ ਪੁੱਜ ਗਿਆ। ਨਾਦਰ ਸ਼ਾਹ ਨੇ ਇਕ ਵਾਰੀ ਅਹਿਮਦ ਸ਼ਾਹ ਦੇ ਬਾਰੇ ਕਹਿਆ ਸੀ ਕਿ ਅਹਿਮਦ ਜਹਿਆ ਆਦਮੀ ਉਸ ਹਿੰਦੁਸਤਾਨ, ਈਰਾਨ ਤੇ ਤੁਰਾਨ ਵਿਚ ਨਹੀਂ ਡਿੱਠਾ। ਕਬਜ਼ਾ ਕਰਨ ਉਪਰੰਤ ਅਹਿਮਦ ਸ਼ਾਹ ਨੇ ਆਪਣੇ ਨਾਮ ਦੇ ਸਿੱਕੇ ਜਾਰੀ ਕਰ ਦਿੱਤੇ।

ਅਹਿਮਦ, ਨਾਦਰ ਸ਼ਾਹ ਨਾਲ ਹਿੰਦੁਸਤਾਨ ਆਇਆ ਸੀ ਤੇ ਉਸ ਆਪ ਮੁੱਗ਼ਲ ਸਾਮਰਾਜ ਦੀ ਕਮਜ਼ੋਰੀ, ਸ਼ਹਿਨਸ਼ਾਹ ਦੀ ਬੁਜ਼ਦਿਲੀ, ਵਜ਼ੀਰਾਂ ਦਾ ਅਵੇਸਲਾਪਨ, ਅਹਿਲਕਾਰਾਂ ਦੀ ਲਾ-ਪ੍ਰਵਾਹੀ ਅਤੇ ਥਾਂ ਥਾਂ ਬਗ਼ਾਵਤ ਦੇ ਚਿੰਨ੍ਹ ਦੇਖ ਚੁਕਾ ਸੀ[1]। ਅਹਿਮਦ ਸ਼ਾਹ ਨੇ ਕੰਧਾਰ, ਕਾਬਲ ਤੇ ਪਿਸ਼ਾਵਰ ਉੱਤੇ ਕਬਜ਼ਾ ਕਰ ਕੇ ਆਪਣੇ ਸਾਮਰਾਜ ਵਿਚ ਮਿਲਾ ਲਿਆ। ਅਬਦਾਲੀ ਨੇ ਆਪਣਾ ਅਗਲਾ ਨਿਸ਼ਾਨਾ ਹਿੰਦੁਸਤਾਨ ਮਿਥਿਆ। ਹਿੰਦੁਸਤਾਨ ਉੱਤੇ ਹਮਲਾਵਰ ਹੋਣਾ ਉਸ ਲਈ ਕੋਈ ਮੁਸ਼ਕਲ ਗੱਲ ਨਹੀਂ ਸੀ। ਅਫ਼ਗਾਨਿਸਤਾਨ ਦੇ ਲੋਕੀਂ ਉਸ ਦੀ ਪਿੱਠ ਉੱਤੇ ਸਨ, ਖ਼ੈਬਰ ਪਾਸ ਦੇ ਕਬਾਇਲੀ ਉਸ ਦੇ ਹੁਕਮ ਵਿਚ ਟੁਰਦੇ ਸਨ ਤੇ ਹਿੰਦੁਸਤਾਨ ਦੇ ਨਿੱਤ ਹੁੰਦੇ ਝਗੜੇ ਉਸ ਲਈ ਅਗਲਾ ਰਸਤਾ ਸਾਫ਼ ਕਰ ਰਹੇ ਸਨ।

**ਸ਼ਾਹ ਨਵਾਜ਼ ਖ਼ਾਨ ਦਾ ਹਿੰਦੁਸਤਾਨ ਉੱਤੇ ਹਮਲੇ ਦਾ ਸੱਦਾ—** ਅਹਿਮਦ ਸ਼ਾਹ ਅਜੇ ਹਮਲਾ ਕਰਨ ਦੀ ਸੋਚ ਹੀ ਰਹਿਆ ਸੀ ਕਿ ਸ਼ਾਹ ਨਵਾਜ਼ ਖ਼ਾਨ ਨੇ ਅਹਿਮਦ

1. ਸਿਆਰਲੁਮੁਤਾਖਰੀਨ

ਸ਼ਾਹ ਨੂੰ ਹਿੰਦੁਸਤਾਨ ਤੇ ਹਮਲਾ ਕਰਨ ਦਾ ਸੱਦਾ ਦਿੱਤਾ। ਹੁਣ ਉਸ ਦੇ ਰਸਤੇ ਵਿਚ ਕੋਈ ਰੁਕਾਵਟ ਨਹੀਂ ਸੀ। ੧੭੪੮ ਤੋਂ ੧੭੬੭ ਤਕ ਉਸ ਲਗਾਤਾਰ ਹਮਲੇ ਕਰ ਕੇ ਹਿੰਦੁਸਤਾਨ ਦੀ ਮੁਗ਼ਲ ਹਕੂਮਤ ਨੂੰ ਜੜ੍ਹੋਂ ਉਖੇੜ ਦਿੱਤਾ।

ਅਬਦਾਲੀ ਦੇ ਹਮਲਾ ਕਰਨ ਦੇ ਕਈ ਹੋਰ ਕਾਰਨ ਵੀ ਇਤਿਹਾਸਕਾਰਾਂ ਨੇ ਲਿਖੇ ਹਨ। ਐਲਫ਼ਿਨਸਟਨ ਦਾ ਕਹਿਣਾ ਹੈ, "ਅਬਦਾਲੀ ਦਾ ਖ਼ਿਆਲ ਸੀ ਕਿ ਬਾਹਰ ਦੇ ਹਮਲੇ ਅਤੇ ਜਿੱਤਾਂ ਉਸ ਦੀ ਘਰ ਵਿਚ ਤਾਕਤ ਮਜ਼ਬੂਤ ਕਰਨ ਵਿਚ ਸਹਾਇਕ ਹੋਣਗੇ। ਭਾਵੇਂ ਉਹ ਅਮਲੀ ਤੌਰ ਤੇ ਬਾਦਸ਼ਾਹ ਸੀ, ਪਰ ਉਹ ਜਾਣਦਾ ਸੀ ਕਿ ਬਾਦਸ਼ਾਹ ਉਹ ਤਾਕਤ ਦੇ ਜ਼ੋਰ ਨਾਲ ਬਣਿਆ ਹੈ। ਹਮਲੇ ਕਰ ਕੇ ਹੀ ਉਹ ਅਫ਼ਗਾਨਾਂ ਦੀ ਸੰਮਤੀ ਨਾਲ ਲੈ ਸਕੇਗਾ। ਦੂਜੇ, ਉਸ ਦੀਆਂ ਫ਼ੌਜਾਂ ਵੱਧ ਰਹੀਆਂ ਸਨ ਤੇ ਹਮਲੇ ਹੀ ਉਸ ਦਾ ਖ਼ਰਚ ਕੱਢ ਸਕਦੇ ਸਨ। ਇਨਾਮ ਸਨਮਾਨ ਦੇਣ ਲਈ ਚੰਗਾ ਖ਼ਜ਼ਾਨਾ ਹੱਥ ਆ ਜਾਣ ਦੀ ਸੰਭਾਵਨਾ ਸੀ। ਨਾਦਰ ਦੇ ਹਮਲੇ ਵੇਲੇ ਹਿੰਦੁਸਤਾਨ ਦੀ ਦੌਲਤ ਨੂੰ ਉਸ ਨਜ਼ਰ ਭਰ ਕੇ ਦੇਖ ਲਿਆ ਸੀ। ਤੀਜੇ, ਅਫ਼ਗਾਨਾਂ ਦੇ ਲਾਲਚੀ ਸੁਭਾ ਤੋਂ ਉਹ ਜਾਣੂੰ ਸੀ। ਉਹ ਲਾਲਚ ਸਿਰਫ਼ ਹਿੰਦੁਸਤਾਨ ਉੱਤੇ ਹਮਲਾ ਕਰ ਕੇ ਹੀ ਪੂਰਾ ਹੋ ਸਕਦਾ ਸੀ। ਚੌਥੇ, ਅਫ਼ਗਾਨਾਂ ਦੇ ਲੀਡਰਾਂ ਨੂੰ ਮੁਹਿੰਮਾਂ ਉੱਤੇ ਲੈ ਜਾਣਾ ਆਸਾਨ ਹੋ ਜਾਇੇਗਾ, ਜਿਸ ਨਾਲ ਉਹ ਮਿਲਟਰੀ ਦੇ ਕਾਨੂੰਨ ਤੇ ਮਰਯਾਦਾ ਵਿਚ ਬੱਝ ਜਾਣਗੇ ਤੇ ਫ਼ਰਮਾਂਬਰਦਾਰੀ ਸਿੱਖ ਜਾਣਗੇ।"[1] ਇਨ੍ਹਾਂ ਹਮਲਿਆਂ ਨੇ ਭਾਵੇਂ ਅਫ਼ਗਾਨਿਸਤਾਨ ਉੱਤੇ ਕੋਈ ਡੂੰਘਾ ਅਸਰ ਨਾ ਛੱਡਿਆ ਹੋਵੇ, ਪਰ ਪੰਜਾਬ ਤੇ ਸਿੱਖ ਇਤਿਹਾਧ ਉੱਤੇ ਇਨ੍ਹਾਂ ਹਮਲਿਆਂ ਦੇ ਅਮਿਟ ਪ੍ਰਭਾਵ ਹਨ।

**ਸ਼ਾਹ ਨਵਾਜ਼ ਖ਼ਾਨ ਦੀ ਅਹਿਮਦ ਸ਼ਾਹ ਨਾਲ ਸੰਧੀ**—ਸ਼ਾਹ ਨਵਾਜ਼ ਖ਼ਾਨ ਦੇ ਦਿਲ ਵਿਚ ਇਹ ਗੱਲ ਬੈਠ ਗਈ ਸੀ ਕਿ ਉਸ ਦਾ ਚਾਚਾ ਕਮਰ-ਉੱਦੀਨ ਕਦੇ ਵੀ ਆਪਣੇ ਜੁਆਈ ਦੇ ਮੁਕਾਬਲੇ ਉਸ ਦੀ ਮਦਦ ਨਹੀਂ ਕਰੇਗਾ। ਇਸ ਵਹਿਮ ਨੂੰ ਯਕੀਨ ਵਿਚ ਬਦਲਾਣ ਲਈ ਅਦੀਨਾ ਬੇਗ ਨੇ ਪੂਰਾ ਜ਼ੋਰ ਲਗਾਇਆ। ਅਦੀਨਾ ਬੇਗ ਨੇ ਸ਼ਾਹ ਨਵਾਜ਼ ਖ਼ਾਨ ਦਾ ਮਨ ਬਣਾਇਆ ਕਿ ਜੇ ਦਿੱਲੀ ਸਾਥ ਨਹੀਂ ਦਿੰਦਾ ਤਾਂ ਨਾ ਦੇਵੇ, ਕਾਬਲ ਨੂੰ ਨਾਲ ਮਿਲਾ ਕੇ ਸਦਾ ਲਈ ਗਵਰਨਰੀ ਪੱਕੀ ਕਰ ਲੈਣੀ ਚਾਹੀਦੀ ਹੈ। ਉਧਰੋਂ ਅਹਿਮਦ ਸ਼ਾਹ ਪੇਸ਼ਾਵਰ ਤਕ ਪੁੱਜ ਚੁੱਕਾ ਸੀ। ਸ਼ਾਹ ਨਵਾਜ਼ ਖ਼ਾਨ ਨੇ ਕਾਸਦ ਭੇਜੇ ਕਿ 'ਤਖ਼ਤ ਅਹਿਮਦ ਦਾ ਅਤੇ ਵਜ਼ੀਰੀ ਸ਼ਾਹ ਨਵਾਜ਼ ਦੀ।' ਨਾਲ ਹੀ ਸ਼ਾਹ ਨਵਾਜ਼ ਖ਼ਾਨ ਨੇ ਹਮਲਾ ਕਰਨ ਦੀ ਸੂਰਤ ਵਿਚ ਫ਼ੌਜਾਂ ਦੀ ਸਹਾਇਤਾ ਕਰਨ ਦਾ ਯਕੀਨ ਵੀ ਦਿਲਵਾਇਆ। ਅਹਿਮਦ ਸ਼ਾਹ ਮੰਨ ਗਿਆ ਕਿਉਂਕਿ ਵਜ਼ੀਰੀ ਦੇਣ ਵਿਚ ਉਸ ਨੂੰ ਕੋਈ ਹਿਚਕਚਾਹਟ ਨਹੀਂ ਸੀ। ਸ਼ਾਹ ਨਵਾਜ਼ ਖ਼ਾਨ ਦੀਆਂ ਫ਼ੌਜਾਂ ਨੇ ਸਿੰਧ ਪਾਰ ਕਰਨ ਵਿਚ ਅਬਦਾਲੀ ਦੀ ਸਹਾਇਤਾ ਕੀਤੀ। ਸ਼ਾਹ ਨਵਾਜ਼ ਨੇ ਦਿੱਲੀ ਨਾਲ ਸੰਬੰਧ ਤੋੜ ਲਏ ਅਤੇ 'ਮੁਹੰਮਦ ਸ਼ਾਹ ਦਾ ਫ਼ਰਮਾਂਬਰਦਾਰ ਚਾਕਰ' ਦੇ ਅੱਖਰ ਮਿਟਾ ਦਿੱਤੇ। ਮਹੁਰ ਦੇ ਕਿਨਾਰਿਆਂ ਉੱਤੇ ਮੁਹੰਮਦ ਸ਼ਾਹ ਦੇ ਵੱਡਿਆਂ ਦੇ ਨਾਮ ਮਿਟਵਾ ਕੇ ੧੨ ਇਮਾਮਾਂ ਦੇ ਨਾਮ ਖ਼ੁਦਵਾਏ ਤੇ ਆਪਣੇ ਆਪ ਨੂੰ ਸ਼ੀਆ ਕੌਮ ਦਾ ਅੰਗ ਪ੍ਰਗਟ ਕੀਤਾ।

1. Account of the Kingdom of Kabul. Vol. II. P. 283.

**ਕਮਰ ਦੀਨ ਦਾ ਦਖ਼ਲ ਦੇਣਾ ਤੇ ਸੰਧੀ ਟੁੱਟਣੀ**—ਉਧਰ ਅਹਿਮਦ ਸ਼ਾਹ ਅਤੇ ਅਦੀਨਾ ਬੇਗ ਦੀ ਗੱਲ ਪੱਕੀ ਹੋਈ ਹੀ ਸੀ ਕਿ ਅਦੀਨਾ ਬੇਗ ਨੇ ਸਾਰੀ ਗੱਲ ਬਾਤ ਵਜ਼ੀਰ ਕਮਰ ਦੀਨ ਨੂੰ ਪਹੁੰਚਾ ਦਿੱਤੀ । ਅਦੀਨਾ ਬੇਗ 'ਜਿਸ ਨੂੰ ਆਦਮੀ ਦੇ ਰੂਪ ਵਿਚ ਸ਼ੈਤਾਨ ਕਹਿਆ ਜਾਂਦਾ ਹੈ' ਅਤੇ ਮੁਸਲਮਾਨਾਂ ਵਿਚ ਨਾਰਦ ਮੁਨੀ ਸੀ ਉਹ ਇਸ ਘਟਨਾ ਤੋਂ ਲਾਭ ਉਠਾਉਣਾ ਚਾਹੁੰਦਾ ਸੀ। ਕਮਰ ਦੀਨ ਸਾਰੀ ਗੱਲ ਸੁਣ ਕੇ ਬਹੁਤ ਘਬਰਾਇਆ, ਪਰ ਉਸ ਮੌਕੇ ਨੂੰ ਸੰਭਾਲਿਆ ਅਤੇ ਗਵਰਨਰੀ ਦੇਣੀ ਪ੍ਰਵਾਨ ਕਰ ਕੇ ਸ਼ਾਹ ਨਵਾਜ਼ ਖ਼ਾਨ ਨੂੰ ਪੱਕਿਆਂ ਕਰ ਦਿੱਤਾ। ਐਸੀ ਹਾਲਤ ਵਿਚ ਸ਼ਾਹ ਨਵਾਜ਼ ਖ਼ਾਨ ਨੇ ਅਬਦਾਲੀ ਨਾਲ ਤੋੜਨੀ ਹੀ ਠੀਕ ਸਮਝੀ । ਜਦ ਅਬਦਾਲੀ ਦੇ ਕਾਸਦ ਲਾਹੌਰ ਦਰਬਾਰ ਪੁੱਜੇ ਕਿ ਅਗਲਾ ਪ੍ਰੋਗਰਾਮ ਬਣਾਇਆ ਜਾਏ ਤਾਂ ਸ਼ਾਹ ਨਵਾਜ਼ ਖ਼ਾਨ ਨੇ ਭਰੇ ਦਰਬਾਰ ਵਿਚ ਕਾਸਦ ਦੀ ਬੇਇੱਜ਼ਤੀ ਕੀਤੀ। ਇਕ ਨੂੰ ਜਲੀਆਂ ਕੱਟੀਆਂ ਸੁਣਾਈਆਂ ਤੇ ਦੂਸਰੇ ਸਾਬਰ ਸ਼ਾਹ ਦੇ ਮੂੰਹ ਵਿਚ ਗਰਮ ਸਿੱਕਾ ਢਾਲ ਕੇ ਪਾਇਆ । ਸਾਬਰ ਸ਼ਾਹ ਦੇ ਵਡੇਰੇ ਲਾਹੌਰ ਦੇ ਸਨ ਤੇ ਉਨ੍ਹਾਂ ਦੇ ਦਾਦਾ ਘੋੜਿਆਂ ਦੇ ਹਕੀਮ ਸਨ ਜੋ ਕਾਬਲ ਜਾ ਕੇ ਵੱਸੇ ਸਨ। ਉਨ੍ਹਾਂ ਪਿਛੋਂ ਕੰਮ ਕਾਜ ਛੱਡ ਕੇ ਦਰਵੇਸ਼ੀ ਧਾਰ ਲਈ। ਉਨ੍ਹਾਂ ਦਾ ਪੁੱਤਰ ਸਾਬਰ ਵੀ ਫ਼ਕੀਰ ਹੋ ਗਇਆ ਤੇ ਪ੍ਰਸਿੱਧ ਹੋ ਗਿਆ। ਸਾਬਰ ਸ਼ਾਹ ਨੇ ਨਾਦਰ ਦੇ ਹੁੰਦਿਆਂ ਹੀ ਬਾਦਸ਼ਾਹ ਹੋਣ ਦੀ ਅਸੀਸ ਦਿੱਤੀ ਸੀ। ਅਬਦਾਲੀ ਸਦਾ ਸਾਬਰ ਸ਼ਾਹ ਨੂੰ ਨਾਲ ਰੱਖਦਾ ਸੀ।

ਸਾਬਰ ਸ਼ਾਹ ਨੇ ਸ਼ਾਹ ਨਵਾਜ਼ ਖ਼ਾਨ ਨੂੰ ਬਹੁਤ ਸਮਝਾਇਆ ਕਿ ਕੀਤੀ ਸੰਧੀ ਦੇ ਤੇ ਪਹਿਰਾ ਦੇਵੇ ਪਰ ਲਾਹੌਰ ਇਹ ਹਵਾਈ ਉਡਾ ਦਿੱਤੀ ਗਈ ਸੀ ਕਿ ਅਹਿਮਦ ਸ਼ਾਹ ਕੋਲ ਤੋਪਖ਼ਾਨਾ ਘੱਟ ਹੈ ਇਸ ਲਈ ਉਸ ਨੇ 'ਜਾਦੂਗਰ' ਭੇਜਿਆ ਹੈ ਕਿ ਲਾਹੌਰ ਦਾ ਤੋਪਖ਼ਾਨਾ ਬਰਬਾਦ ਕਰਾ ਦਿੱਤਾ ਜਾਏ। ਉਸ ਦੇ ਮੂੰਹ ਵਿਚ ਇਸੇ ਕਰਕੇ ਗਰਮ ਸਿੱਕਾ ਪਾਇਆ ਗਇਆ। ਇਨ੍ਹਾਂ ਗੱਲਾਂ ਨੇ ਤਾਂ ਬਲਦੀ ਉੱਤੇ ਤੇਲ ਵਾਲਾ ਕੰਮ ਕੀਤਾ। ਸ਼ਾਹ ਨਵਾਜ਼ ਖ਼ਾਨ ਅਬਦਾਲੀ ਨੂੰ ਰਸਤਾ ਦੱਸ ਚੁੱਕਾ ਸੀ ਤੇ ਉਹ ਮਾਰ ਧਾੜ ਕਰਦਾ ਲਾਹੌਰ ਵੱਲ ਵਧ ਰਹਿਆ ਸੀ। ਅਬਦਾਲੀ ਦੇ ਟਾਕਰੇ ਲਈ ਸ਼ਾਹ ਨਵਾਜ਼ ਖ਼ਾਨ ਨੇ ਫ਼ੌਜਾਂ ਭੇਜੀਆਂ ਪਰ ਉਸ ਦੀਆਂ ਫ਼ੌਜਾਂ ਅਫ਼ਗਾਨਾਂ ਦੇ ਮੁਕਾਬਲੇ ਟਿਕ ਨਾ ਸਕੀਆਂ। ਜਨਵਰੀ ੧੨, ੧੭੪੮ ਨੂੰ ਅਬਦਾਲੀ ਜੇਤੂ ਦੇ ਤੌਰ ਉੱਤੇ ਲਾਹੌਰ ਵਿਚ ਦਾਖ਼ਲ ਹੋਇਆ । ਅਦੀਨਾ ਬੇਗ ਤੇ ਸ਼ਾਹ ਨਵਾਜ਼ ਖ਼ਾਨ ਦਿੱਲੀ ਵੱਲ ਖ਼ਜ਼ਾਨੇ ਸਮੇਤ ਭੱਜ ਉੱਠੇ। ਅਹਿਮਦ ਸ਼ਾਹ ਨੇ ਲਾਹੌਰ ਦਾ ਕਤਲਿਆਮ ਕਰਨ ਦਾ ਹੁਕਮ ਦਿੱਤਾ । ਕਈ ਬੇਦੋਸ਼ੇ ਮਾਰੇ ਗਏ। ਲਾਹੌਰ ਦੀ ਇਕ ਦਿਨ ਵਿਚ ਹੀ ਸ਼ਕਲ ਬਦਲ ਗਈ। ਇਹ ਸਭ ਦੇਖ ਸ਼ਾਮ ਨੂੰ ਮੀਰ ਮੋਮਨ ਖ਼ਾਨ, ਜਮੀਲ ਉਲ-ਦੀਨ, ਅਮੀਰ ਨਿਆਮਤ ਖ਼ਾਨ ਬੁਖਾਰੀ, ਦੀਵਾਨ ਲਖਪਤ ਰਾਇ ਤੇ ਦੀਵਾਨ ਸੂਰਤ ਸਿੰਘ, ਸ਼ਾਹ ਪਾਸ ਹਾਜ਼ਰ ਹੋਏ ਤੇ ੩੦ ਲੱਖ ਦਾ ਨਜ਼ਰਾਨਾ ਰੱਖਿਆ ਤੇ ਲਾਹੌਰ ਦਾ ਕਤਲਿਆਮ ਬੰਦ ਕਰਨ ਦੀ ਬੇਨਤੀ ਕੀਤੀ। ਉਸ ਦੀ ਆਗਿਆ ਨਾਲ ਜ਼ੁਲਮ ਬੰਦ ਹੋਇਆ ਤੇ ਉਸ ਦੇ ਨਾਂ ਦਾ ਸਿੱਕਾ ਕੱਢਿਆ ਤੇ ਖੁਤਬਾ ਪੜ੍ਹਿਆ ਗਇਆ। ਅਬਦਾਲੀ ਨੇ ਕਸੂਰ ਦੇ ਜਮਾਲ ਖ਼ਾਨ ਨੂੰ ਗਵਰਨਰ, ਮੋਮਨ ਖ਼ਾਨ ਨੂੰ ਡਿਪਟੀ ਅਤੇ ਲਖਪਤ ਰਾਇ ਨੂੰ ਦੀਵਾਨ ਥਾਪਿਆ । ਅਬਦਾਲੀ ਆਪ ਦਿੱਲੀ ਵੱਲ ਵੱਧਿਆ।

**ਸ਼ਾਹੀ ਫ਼ੌਜਾਂ ਨਾਲ ਟਾਕਰਾ ਅਤੇ ਅਬਦਾਲੀ ਦਾ ਵਾਪਸ ਮੁੜਨਾ**—ਸਰਹੰਦ ਦੇ ਨਵਾਬ ਅਲੀ ਮੁਹੰਮਦ ਖ਼ਾਨ ਰੁਹੇਲਾ ਨੇ ਅਬਦਾਲੀ ਦਾ ਆਉਣਾ ਸੁਣ ਕੇ ਸਰਹੰਦ ਖ਼ਾਲੀ ਕਰ ਦਿੱਤਾ ਤੇ ਸਰਹੰਦ ਦੁਰਾਨੀ ਦੇ ਕਬਜ਼ੇ ਚਲਾ ਗਿਆ, ਪਰ ਵਜ਼ੀਰ ਕਮਰ ਦੀਨ ਟਾਕਰੇ ਲਈ ਤਿਆਰ ਹੋ ਚੁੱਕਾ ਸੀ। ਮਨੂਪੁਰ ਦੇ ਅਸਥਾਨ ਉੱਤੇ ਭਿਆਨਕ ਜੰਗ ਹੋਈ। ਕਮਰ ਦੀਨ ਵਜ਼ੀਰ ੭੦੦੮੦ ਦੇ ਕਰੀਬ ਫ਼ੌਜਾਂ ਲੈ ਕੇ ਪੁੱਜਾ। ਦੁਰਾਨੀ ਟਾਕਰਾ ਨਾ ਕਰ ਸਕਿਆ। ਭਾਵੇਂ ਵਜ਼ੀਰ ਕਮਰ ਦੀਨ ਆਪ ਤਾਂ ਇਸ ਜੰਗ ਵਿਚ ਮਰ ਗਿਆ ਪਰ ਉਸ ਦੇ ਪੁੱਤਰ ਮੀਰ-ਮਿਉਨ-ਉਲ-ਮਲਕ (ਜੋ ਸਿੱਖ ਇਤਿਹਾਸ ਵਿਚ ਮੀਰ ਮੰਨੂ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ) ਨੇ ਚੰਗੇ ਹੱਥ ਦਿਖਾਏ। ਬਾਬਾ ਆਲਾ ਸਿੰਘ ਦੀਆਂ ਫ਼ੌਜਾਂ ਨੇ ਵੀ ਮੁੱਗਲਾਂ ਦੀ ਮਦਦ ਕੀਤੀ। ਅਬਦਾਲੀ ਨੇ ਲਾਹੌਰ ਤੋਂ ਲਿਆਂਦੀਆਂ ਤੋਪਾਂ ਨੂੰ ਇਸਤਮਾਲ ਕਰਨਾ ਚਾਹਿਆ ਪਰ ਉਨ੍ਹਾਂ ਨੇ ਸਗੋਂ ਅਬਦਾਲੀ ਦੀਆਂ ਫ਼ੌਜਾਂ ਦਾ ਹੀ ਨੁਕਸਾਨ ਕੀਤਾ। ਅਬਦਾਲੀ ਹਾਰ ਖਾ ਕੇ ਵਾਪਸ ਮੁੜ ਗਿਆ ਤੇ ਮੀਰ ਮੰਨੂੰ ਲਾਹੌਰ ਅਤੇ ਮੁਲਤਾਨ ਦਾ ਗਵਰਨਰ ਥਾਪਿਆ ਗਿਆ। ਇਹ ਘਟਨਾ ੧੫ ਮਾਰਚ ੧੭੪੮ ਨੂੰ ਹੋਈ।

**ਸਿੱਖਾਂ ਦਾ ਵੈਸਾਖੀ ਨੂੰ ਜੁੜਨਾ**—ਸਿੱਖਾਂ ਨੇ ਮੌਕੇ ਦੇ ਹਾਲਾਤ ਦਾ ਖ਼ੂਬ ਫ਼ਾਇਦਾ ਉਠਾਇਆ। ਦਿੱਲੀ ਤੇ ਲਾਹੌਰ ਦੇ ਕਮਜ਼ੋਰ ਹੋ ਜਾਣ ਕਾਰਣ ਸਿੱਖ ਦੂਰ ਦੁਰਾਡਿਆਂ ਤੋਂ ਅੰਮ੍ਰਿਤਸਰ ਵੱਲ ਟੁਰ ਪਏ। ਨਾਦਰ ਦੇ ਹਮਲੇ ਨੇ ਮੁਗਲਾਂ ਦੀ ਹਕੂਮਤ ਦੀ ਕਮਜ਼ੋਰੀ ਪਰਗਟ ਕਰ ਦਿੱਤੀ ਸੀ। ਅਹਿਮਦ ਸ਼ਾਹ ਦੁਰਾਨੀ ਭਾਵੇਂ ਹਾਰ ਗਿਆ ਸੀ, ਪਰ ਮੁਗਲਾਂ ਦਾ ਪ੍ਰਬੰਧਕ ਢਾਂਚਾ ਐਸਾ ਵਿਗੜ ਗਿਆ ਕਿ ਉਹ ਮੁੜ ਆਪਣੇ ਪੈਰਾਂ ਉੱਤੇ ਖੜਾ ਨਾ ਹੋ ਸਕਿਆ। ਪੰਜਾਬ ਦੇ ਹਾਲਾਤ ਵੀ ਐਸੇ ਵਿਗੜ ਗਏ ਸਨ ਕਿ ਸਿੱਖਾਂ ਨੇ ਉਸ ਵਿਚ ਆਪਣੀ ਜਥੇਬੰਦੀ ਤੇ ਹੋਂਦ ਨੂੰ ਮਜ਼ਬੂਤ ਕਰਨ ਦਾ ਚੰਗਾ ਮੌਕਾ ਸਮਝਿਆ।

## ਅਬਦਾਲੀ ਨੂੰ ਭਾਜੜਾਂ

ਸਰਦਾਰ ਚੜ੍ਹਤ ਸਿੰਘ ਸ਼ੁਕਰਚਕੀਆ ਨੇ ਮੁੜਦੇ ਤੇ ਭਜਦੇ ਦੁਰਾਨੀ ਦੇ ਦਸਤਿਆਂ ਨੂੰ ਲੁੱਟਿਆ। ਸਿੰਧ ਪਾਰ ਤੱਕ ਸਰਦਾਰ ਸ਼ੁਕਰਚਕੀਆ ਨੇ ਪਿੱਛਾ ਕਰ ਕੇ ਅਬਦਾਲੀ ਨੂੰ ਭਾਜੜ ਪਾਈ ਰੱਖੀ। ਕਈ ਘੋੜੇ ਅਤੇ ਖ਼ਜ਼ਾਨਾ ਲੁੱਟ ਕੇ ਉਹ ਲਿਆਏ। ਇਕ ਹੋਰ ਜੱਥਾ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੀ ਅਗਵਾਈ ਹੇਠਾਂ ਹੋਲਾ ਮਹੱਲਾ ਮੰਨਾਉਣ ਲਈ ਅਨੰਦਪੁਰ ਸਾਹਿਬ, ੫ ਮਾਰਚ ੧੭੪੮ ਨੂੰ ਪੁੱਜਾ। ਅਬਦਾਲੀ ਵੀ ਸਰਹੰਦ ਪੁੱਜ ਚੁੱਕਾ ਸੀ ਤੇ ਸਿੱਖ ਬੜੇ ਗਹੁ ਨਾਲ ਸਾਰੇ ਹਾਲਾਤ ਨੂੰ ਦੇਖ ਰਹੇ ਸਨ। ਜਦ ਅਬਦਾਲੀ ਹਾਰ ਖਾ ਕੇ ਵਾਪਸ ਮੁੜਿਆ ਤਾਂ ਸਿੱਖ ਵੀ ਅੰਮ੍ਰਿਤਸਰ ਵੈਸਾਖੀ ਮਨਾਉਣ ਲਈ ਪੁੱਜੇ। ਅਦੀਨਾ ਬੇਗ ਨੇ ਹੁਸ਼ਿਆਰਪੁਰ ਰੋਕ ਪਾਉਣੀ ਚਾਹੀ ਪਰ ਸਿੱਖ ਅੱਗੇ ਹੀ ਟੱਪ ਗਏ। ਅੰਮ੍ਰਿਤਸਰ ਦੇ ਫ਼ੌਜਦਾਰ ਸਲਾਬਤ ਖ਼ਾਨ ਨੇ ਵੀ ਰੋਕਣਾ ਚਾਹਿਆ ਪਰ ਸਿੱਖਾਂ ਨੇ ਹਾਰ ਦੇ ਕੇ ਅੰਮ੍ਰਿਤਸਰ ਦੇ ਜ਼ਿਲ੍ਹੇ ਉੱਤੇ ਕਬਜ਼ਾ ਕਰ ਲਿਆ। ਵੈਸਾਖੀ ੨੯ ਮਾਰਚ ੧੭੪੮ ਨੂੰ ਸੀ। ਸੋ ਕੁਝ ਦਿਨ ਬਾਕੀ ਹੋਣ ਕਰ ਕੇ ਸਰਬਤ ਖਾਲਸੇ ਨੂੰ ਜੁੜਨ ਲਈ ਸੱਦੇ ਭੇਜੇ ਗਏ। ਨਵਾਬ ਕਪੂਰ ਸਿੰਘ ਜੀ ਅਬਦਾਲੀ

ਦੀ ਹਾਰ ਵਿਚ ਨਵਾਂ ਡਰ ਮਹਿਸੂਸ ਕਰਦੇ ਸਨ ਤੇ ਪੰਜਾਬ ਨੂੰ ਨਵੇਂ ਖ਼ਤਰਿਆਂ ਵਿਚ ਘਿਰਿਆ ਹੋਇਆ ਦੇਖ ਰਹੇ ਸਨ । ਖ਼ਤਰੇ ਦੇ ਟਾਕਰੇ ਲਈ ਮਜ਼ਬੂਤ ਜਥੇਬੰਦੀ ਤੇ ਨਵੀਂ ਲੀਡਰਸ਼ਿਪ ਦੀ ਜ਼ਰੂਰਤ ਸੀ। ਨਵਾਬ ਕਪੂਰ ਸਿੰਘ ਆਉਣ ਵਾਲੇ ਸਮੇਂ ਦੀ ਵਾਗ ਡੋਰ ਹੋਰ ਹੱਥਾਂ ਵਿਚ ਦੇ ਕੇ ਰੀਟਾਇਰ ਹੋ ਜਾਣਾ ਚਾਹੁੰਦੇ ਸਨ ਅਤੇ ਤਰੁਣਾ ਦਲ ਦੇ ਆਗੂ ਨੂੰ ਸਮੁੱਚੀ ਕੌਮ ਦਾ ਜਥੇਦਾਰ ਬਣਾਉਣਾ ਯੋਗ ਸਮਝਦੇ ਸਨ । ਨਵਾਬ ਕਪੂਰ ਸਿੰਘ ਜੀ ਨੇ ਇਹ ਵੀ ਮਹਿਸੂਸ ਕੀਤਾ ਕਿ ਜਥੇ ਵਧਦੇ ਵਧਦੇ ੬੩ ਤਕ ਪੁੱਜ ਚੁੱਕੇ ਹਨ ਤੇ ਨਿੱਤ ਵਧੀ ਹੀ ਜਾ ਰਹੇ ਹਨ। ਸਾਰਿਆਂ ਜਥਿਆਂ ਨੂੰ ਤੋੜ ਕੇ ਇਕੋ ਹੀ ਜਥੇਬੰਦੀ ਦੀ ਜ਼ਰੂਰਤ ਹੈ ਤੇ ਫਿਰ ਉਸ ਨੂੰ ਜਥਿਆਂ ਵਿਚ ਵੰਡਣ ਨਾਲ ਏਕਤਾ ਬਚ ਸਕੇਗੀ । ਬਹੁਤੇ ਜਥੇ ਅਬਦਾਲੀ ਦਾ ਟਾਕਰਾ ਨਹੀਂ ਕਰ ਸਕਣਗੇ । ਸੋ ਨਵਾਬ ਕਪੂਰ ਸਿੰਘ ਨੇ ਇਕੋ ਜਥੇਬੰਦੀ, ਦਲ ਖਾਲਸਾ ਬਣਾਉਣ ਦਾ ਐਲਾਨ ਕੀਤਾ ਅਤੇ ਸਮੁੱਚੀ ਕੌਮ ਦੀ ਅਗਵਾਈ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੇ ਹਵਾਲੇ ਕਰ ਕੇ ਕੌਮ ਨੂੰ ਜਥੇਦਾਰ ਦਾ ਹੁਕਮ ਮੰਨਣ ਤੇ ਉਹਦੇ ਹੁਕਮ ਉੱਤੇ ਟੁਰਨ ਲਈ ਕਹਿਆ। ਦਲ ਖਾਲਸਾ[1] ਨੂੰ ਸਵਤੰਤਰ ਰਾਜ ਕਹਿਆ। ਦਲ ਖਾਲਸਾ ਨੂੰ ਗਿਆਰਾਂ ਜਥਿਆਂ ਵਿਚ ਵੰਡ ਕੇ ਜਥੇਦਾਰ ਵੀ ਨਿਯਤ ਕੀਤੇ ਗਏ। ਗਿਆਰਾਂ ਜਥੇ ਇਹ ਸਨ :—

੧. ਜਥਾ ਫੈਜ਼ਲ ਪੁਰੀਆ ——ਆਗੂ ਨਵਾਬ ਕਪੂਰ ਸਿੰਘ।
੨. ,, ਆਹਲੂਵਾਲੀਆ ——ਸਰਦਾਰ ਜੱਸਾ ਸਿੰਘ ਆਹਲੂਵਾਲੀਆ ।
੩. ,, ਸੁਕਰਚਕੀਆ ——ਬਾਬਾ ਨੌਧ ਸਿੰਘ ।
੪. ,, ਭੰਗੀਆਂ ——ਹਰੀ ਸਿੰਘ ਭੰਗੀ ।
੫. ,, ਨਿਸ਼ਾਨ ਵਾਲੀਆਂ ——ਦਸੌਂਧਾ ਸਿੰਘ ।
੬. ,, ਕਨ੍ਹਈਆਂ ——ਜੈ ਸਿੰਘ ਕਾਨ੍ਹਾ ।
੭. ,, ਨਕਈਆ ——ਹੀਰਾ ਸਿਘ ਨਕਈ ।
੮. ,, ਡਲੇਵਾਲੀਆ ——ਗੁਲਾਬ ਸਿੰਘ ਡਲੇਵਾਲ ।
੯. ,, ਸ਼ਹੀਦ —— ਬਾਬਾ ਦੀਪ ਸਿੰਘ ।
੧੦. ,, ਕ੍ਰੋੜੀਆ ——ਕ੍ਰੋੜਾ ਸਿੰਘ ।
੧੧. ,, ਸੰਘਾਣੀਆ (ਰਾਮਗੜ੍ਹੀਆ) —— ਨੰਦ ਸਿੰਘ ਸਿੰਘਾਣੀਆ ।

ਵੈਸਾਖੀ ਵਾਲੇ ਦਿਨ ਇਤਿਹਾਸਕ ਗੁਰਮਤਾ ਵੀ ਕੀਤਾ ਗਿਆ ਕਿ ਪੰਜਾਬ ਸਿੱਖਾਂ ਦਾ ਹੈ, ਕਿਸੇ ਬਾਹਰਲੀ ਤਾਕਤ ਨੂੰ ਹਮਲਾ ਕਰਨ ਦੀ ਸੂਰਤ ਵਿਚ ਰੋਕਿਆ ਜਾਏਗਾ । ਪੰਜਾਬ ਉਤੇ ਹਮਲਾ ਸਿੱਖਾਂ ਉਤੇ ਹਮਲਾ ਸਮਝਿਆ ਜਾਏਗਾ ਤੇ ਸਿੱਖਾਂ ਨੂੰ ਤਿਆਰ ਰਹਿਣਾ ਚਾਹੀਦਾ ਹੈ। ਇਸ ਗੁਰਮਤੇ ਦੀ ਰੋਸ਼ਨੀ ਵਿਚ ਸਿੱਖ ਅਬਦਾਲੀ ਦਾ ਆਉਣ ਵਾਲੇ ਹਮਲਿਆਂ ਵੇਲੇ ਟਾਕਰਾ ਵੀ ਕਰਦੇ ਰਹੇ ਅਤੇ ਆਪਣੀ ਹੋਂਦ ਦਰਸਾਉਣ ਲਈ ਜੱਥੇ ਪੰਜਾਬ ਦੇ ਵੱਖ ਵੱਖ ਇਲਾਕਿਆਂ ਵਿਚ ਮੱਲਾਂ ਵੀ ਮਾਰਦੇ ਰਹੇ। ਬਾਰੀ ਦੁਆਬ ਵਿਚ ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਭਾਈ ਹਰੀ ਸਿੰਘ, ਭੰਗੀ ਜੱਥੇ ਵਾਲੇ,

1. ਪੰਥ ਪ੍ਰਕਾਸ਼ ਭਾਈ ਰਤਨ ਸਿੰਘ ਭੰਗੂ—੯੦੭ ।

ਕਰੋੜਾ ਸਿੰਘ ਨੇ ਆਪਣਾ ਦਬਦਬਾ ਬਣਾ ਲਿਆ। ਜਲੰਧਰ ਦੁਆਬ ਵਿਚ ਸਰਦਾਰ ਬਾਘ ਸਿੰਘ ਹਲੋਵਾਹਲੀਆਂ,ਸਰਦਾਰ ਜੱਸਾ ਸਿੰਘ ਆਹਲੂਵਾਲੀਆ ਤੇ ਸਰਦਾਰ ਜੱਸਾ ਸਿੰਘ 'ਰਾਮਗੜ੍ਹੀਆ' ਨੇ ਆਪਣੀ ਧਾਂਕ ਬਿਠਾਈ। ਸਰਦਾਰ ਚੜ੍ਹਤ ਸਿੰਘ ਸੁਕਰਚਕੀਆ ਨੇ ਗੁਜਰਾਂਵਾਲਾ ਕਿਲ੍ਹਾ ਬਣਾ ਕੇ ਰਚਨਾ ਦੁਆਬ ਵਿਚ ਆਪਣੀ ਹੋਂਦ ਦਿਖਾਈ। ਐਸੀਆਂ ਜਿੱਤਾਂ, ਮੱਲਾਂ ਤੇ ਕਿਲ੍ਹਿਆਂ ਦਾ ਅਸਰ ਇਹ ਹੋਇਆ ਕਿ ਦਲ ਖ਼ਾਲਸਾ ਦੀ ਜਥੇਬੰਦੀ ਵਧਣ ਲੱਗੀ ਤੇ ਲੋਕ ਸਿੱਖ ਜਥੇਬੰਦੀ ਵਿਚ ਸ਼ਾਮਲ ਹੋਣ ਲੱਗੇ। ਹਰ ਪੁਰਸ਼ ਜੋ ਮੁਗ਼ਲਾਂ ਦੀਆਂ ਸਖ਼ਤੀਆਂ ਤੋਂ ਨਜਾਤ ਹਾਸਲ ਕਰਨਾ ਚਾਹੁੰਦਾ ਸੀ, ਸਿੱਖ ਜਥੇਬੰਦੀ ਵਿਚ ਸ਼ਾਮਲ ਹੋ ਗਿਆ। ਗੁਲਾਮ ਹੁਸੈਨ[1] ਲਿਖਦਾ ਹੈ "ਜਿਸ ਤੇ ਵੀ ਜ਼ੁਲਮ ਹੁੰਦਾ ਉਹ ਸਿਰ ਤੇ ਕੇਸ ਰੱਖ ਲੈਂਦਾ ਤੇ 'ਅਕਾਲ, ਅਕਾਲ' ਦਾ ਨਾਅਰਾ ਮਾਰਦਾ ਗੁਰੂ ਗੋਬਿੰਦ (ਸਿੰਘ) ਦਾ ਸਿੱਖ ਬਣ ਜਾਂਦਾ।"

**ਮੀਰ ਮਨੂੰ ਦਾ ਗਵਰਨਰ ਬਣਨਾ ਤੇ ਲਖਪਤ ਰਾਇ ਦੀ ਮੌਤ**—ਅਪਰੈਲ ੧੭੪੮ ਨੂੰ ਮੀਰ ਮਨੂੰ ਨੇ ਲਾਹੌਰ ਤੇ ਮੁਲਤਾਨ ਦਾ ਚਾਰਜ ਸੰਭਾਲਿਆ। ਮੀਰ ਮਨੂੰ ਨੇ ਦੇਖਿਆ ਕਿ ਲਖਪਤ ਰਾਇ ਭਾਵੇਂ ਸਿੱਖਾਂ ਨੂੰ ਮਾਰ ਮੁਕਾਉਣ ਵਿਚ ਤਾਂ ਚੰਗਾ ਸਹਾਇਕ ਹੋ ਸਕਦਾ ਹੈ ਪਰ ਉਸ ਦੇ ਅਹਿਮਦ ਸ਼ਾਹ ਦੁਰਾਨੀ ਦੇ ਗਠਜੋੜ ਨੇ ਮੀਰ ਮਨੂੰ ਨੂੰ ਲਖਪਤ ਰਾਏ ਨੂੰ ਸਜ਼ਾ ਦੇਣ ਲਈ ਮਜਬੂਰ ਕਰ ਦਿੱਤਾ। ਉਸ ਨੇ ਆਪਣਾ ਦੀਵਾਨ ਕੌੜਾ ਮਲ ਨੂੰ ਬਣਾਇਆ। ਭਾਈ ਰਤਨ ਸਿੰਘ ਭੰਗੂ ਦਾ ਕਹਿਣਾ ਹੈ ਕਿ ਸਿੱਖਾਂ ਲਖਪਤ ਰਾਇ ਨੂੰ ਹਵਾਲੇ ਕਰਨ ਦੀ ਮੰਗ ਕੀਤੀ ਤੇ ਉਸ ਬਦਲੇ ਦੀਵਾਨ ਕੌੜਾ ਮੱਲ ਨੂੰ ਮਦਦ ਦਾ ਯਕੀਨ ਦਿਲਵਾਇਆ। ਲਖਪਤ ਰਾਇ ਨੂੰ ਸਿੱਖਾਂ ਦੇ ਹਵਾਲੇ ਕਰਕੇ ਸਿੱਖਾਂ ਦੀ ਮਦਦ ਲੈਣੀ ਕੋਈ ਮਹਿੰਗਾ ਸੌਦਾ ਨਹੀਂ ਸੀ। ਦੀਵਾਨ ਕੌੜਾ ਮੱਲ ਨੇ ਲਖਪਤ ਰਾਇ ਨੂੰ ਸਿੱਖਾਂ ਦੇ ਹਵਾਲੇ ਕੀਤਾ। ਹਰ ਸਿੱਖ ਨੇ ਥੁੱਕਣ ਉਪਰੰਤ ਇਕ ਜੁੱਤੀ ਮਾਰੀ ਤੇ ਉਹ ਦੁੱਖ ਨਾ ਸਹਿੰਦਾ ਹੋਇਆ ਮਰ ਗਿਆ। ਮੀਰ ਮਨੂੰ ਵੀ ਸਿੱਖਾਂ ਨਾਲ ਵਿਗਾੜਨਾ ਨਹੀਂ ਸੀ ਚਾਹੁੰਦਾ ਕਿਉਂ ਜੋ ਉਸਨੂੰ ਅਬਦਾਲੀ ਬੱਦਲ ਮੰਡਲਾਂ ਦੇ ਦਿੱਸ ਰਹੇ ਸਨ। ਦੂਜੇ ਲਾਹੌਰ ਉਤੇ ਕਬਜ਼ਾ ਉਸ ਨੇ ਸਿਰਫ ੨੦੦੦ ਘੋੜ ਸਵਾਰਾਂ ਨਾਲ ਕੀਤਾ ਸੀ। ਮੁਲਤਾਨ ਵਿਚ ਦੁਰਾਨੀ ਦਾ ਨਿਯਤ ਕੀਤਾ ਹੋਇਆ ਗਵਰਨਰ ਜ਼ਹੀਦ ਖ਼ਾਨ ਬੈਠਾ ਸੀ, ਉਸ ਨੂੰ ਹਰਾ ਕੇ ਹੀ ਮੁਲਤਾਨ ਕਬਜ਼ੇ ਵਿਚ ਲਿਆਇਆ ਜਾ ਸਕਦਾ ਸੀ। ਤੀਸਰੇ, ਦਿੱਲੀ ਵਿਚ ਨਵਾਂ ਵਜ਼ੀਰ ਸਫ਼ਦਰ ਜੰਗ ਮੀਰ ਮਨੂ ਵਿਰੁੱਧ ਸਾਜ਼ਸ਼ਾਂ ਘੜ ਰਹਿਆ ਸੀ। ਮੀਰ ਮਨੂੰ ਨੇ ਜਲੰਧਰ ਦੁਆਬ ਵਿਚ ਅਦੀਨਾ ਬੇਗ ਨੂੰ ਹੀ ਰਹਿਣ ਦਿੱਤਾ। ਉਹ ਵੀ ਸਿੱਖਾਂ ਨਾਲ ਵਿਗਾੜਨਾ ਤੇ ਸਖ਼ਤ ਪਾਲਿਸੀ ਦੇ ਹੱਕ ਵਿਚ ਨਹੀਂ ਸੀ। ਇਨ੍ਹਾਂ ਹਾਲਤਾਂ ਵਿਚ ਮੀਰ ਮਨੂ ਨੇ ਸਿੱਖਾਂ ਵਿਰੁੱਧ ਕਾਰਵਾਈ ਰੋਕੀ ਰੱਖੀ। ਮੀਰ ਮਨੂੰ ਨੇ ਜੰਮੂ ਵੀ ਫ਼ੋਜਾਂ ਭੇਜ ਕੇ ਫ਼ੋਜਦਾਰ ਕੋਲੋਂ ਈਨ ਮਨਾਈ। ਦੀਵਾਨ ਕੌੜਾ ਮੱਲ ਨੇ ਮੁਤਲਾਨ ਵੀ ਜਿੱਤਿਆ।

**ਅਦੀਨਾ ਬੇਗ ਦਾ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਸੱਦਾ**—ਮੀਰ ਮਨੂੰ ਨੇ ਜਦ ਆਪਣੇ ਆਪ ਨੂੰ ਗਵਰਨਰੀ ਦੇ ਹੁਦੇ ਤੇ ਮਜ਼ਬੂਤ ਦੇਖਿਆ ਤਾਂ ਉਸ ਅਦੀਨਾ ਬੇਗ ਨੂੰ ਸਿੱਖਾਂ ਵਿਰੁੱਧ ਸਖ਼ਤੀ ਕਰਨ ਦਾ ਹੁਕਮ ਦਿੱਤਾ। ਅਦੀਨਾ ਬੇਗ ਨੇ ਪਹਿਲਾਂ

1. ਸਿਆਰੁਲ ਮੁਤਾਖਰੀਨ—ਜਿਲਦ ਤੀਜੀ ਪੰਨਾ, ੫੮।

ਵਾਂਙੂ ਹੀ ਨਰਮ ਪਾਲਿਸੀ ਅਪਨਾਉਣ ਦਾ ਢੰਗ ਵਰਤਿਆ। ਉਸ ਨੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਸੱਦਾ ਭੇਜਿਆ ਕਿ ਉਹ ਆ ਕੇ ਮਿਲੇ ਤੇ ਅਦੀਨਾ ਬੇਗ਼ ਨਾਲ ਰਲ ਕੇ ਸਿੱਖ ਰਾਜ ਕਰਨ ਜਾਂ ਸਿੱਖਾਂ ਨੂੰ ਵੀ ਵੱਖ ਇਲਾਕਾ ਦਿਲਵਾ ਦਿੰਦੇ ਹਾਂ ਜਿਸ ਨੂੰ ਦਿੱਲੀ ਤੇ ਲਾਹੌਰ ਮੰਨ ਲਵੇਗਾ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਕਹਿਆ ਕਿ "ਸਮਝੌਤਾ ਕਿਸੀ ਵੀ ਸੂਰਤ ਵਿਚ ਨਹੀਂ ਹੋ ਸਕਦਾ ਕਿਉਂਕਿ ਦੋਵਾਂ ਵਿਚ ਖ਼ਿਆਲਾਂ ਦਾ ਬਹੁਤ ਮਤ-ਭੇਦ ਹੈ। ਸਿੱਖ ਉਸੇ ਹੀ ਤਲਵਾਰ ਨਾਲ ਰਾਜ ਬਨਾਉਣਗੇ ਜਿਸ ਨਾਲ ਮੁਗ਼ਲਾਂ ਬਣਾਇਆ ਹੈ। ਮੁਲਾਕਾਤ ਜੰਗ ਦੇ ਮੈਦਾਨ ਵਿਚ ਹੀ ਹੋਵੇਗੀ। ਸ਼ਹੀਦੀਆਂ ਤੇ ਖ਼ੂਨ ਬਹਾਏ ਬਗ਼ੈਰ ਆਜ਼ਾਦੀਆਂ ਨਹੀਂ ਮਿਲਿਆ ਕਰਦੀਆਂ। ਸਿੱਖ ਦੀ ਚਮਕਦੀ ਕਿਰਪਾਨ ਦੇਖ ਕੇ ਮੁਗ਼ਲ ਅਮਨ ਦੀਆਂ ਗੱਲਾਂ ਕਰਨ ਲੱਗੇ ਹਨ ਤੇ ਜਦ ਇਹ ਕਿਰਪਾਨ ਚੱਲ ਪਈ ਤਾਂ ਰਾਜ ਕਦਮਾਂ ਵਿਚ ਆਏਗਾ—ਰਾਜ ਕਰੇਗਾ ਖ਼ਾਲਸਾ—ਕਿਸੇ ਦੇ ਰਹਿਮ ਨਾਲ ਨਹੀਂ, ਵਾਹਿਗੁਰੂ ਦੀ ਰਹਿਮਤ ਨਾਲ ਹੋਵੇਗਾ।" ਜਦ ਅਦੀਨਾ ਬੇਗ਼ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨਾਲ ਗੱਲ ਬਾਤ ਕਰਨ ਵਿਚ ਕਾਮਯਾਬ ਨਾ ਹੋ ਸਕਿਆ ਤਾਂ ਉਸ ਸਿੱਖਾਂ ਵਿਚ ਪਾੜ ਪਾਉਣ ਲਈ ਸਰਦਾਰ ਜੱਸਾ ਸਿੰਘ 'ਰਾਮਗੜ੍ਹੀਆ' ਨਾਲ ਗਲ ਬਾਤ ਪੱਕੀ ਕਰ ਲਈ! ਸਰਦਾਰ ਜੱਸਾ ਸਿੰਘ ਪੰਥ ਨਾਲ ਗੁੱਸੇ ਸਨ ਕਿਉਂ ਜੋ ਉਨ੍ਹਾਂ ਨੂੰ ਬਗ਼ੈਰ ਸੁਣੇ ਹੀ ਜਥੇਬੰਦੀ ਵਿਚੋਂ ਕੱਢ ਦਿੱਤਾ ਗਿਆ ਸੀ।[1] ਉਨ੍ਹਾਂ ਉਸੇ ਗੁੱਸੇ ਵਿਚ ਹੀ ਅਦੀਨਾ ਬੇਗ਼ ਨਾਲ ਸੰਧੀ ਕਰ ਲਈ। ਅਦੀਨਾ ਬੇਗ਼ ਨੇ ਮੌਕਾ ਚੰਗਾ ਸਮਝ ਕੇ ਅੰਮ੍ਰਿਤਸਰ ਹਮਲਾ ਕਰ ਦਿੱਤਾ।

**ਰਾਮਰੌਣੀ ਨੂੰ ਘੇਰਨਾ**—੧੭੪੮ ਦੀ ਦੀਵਾਲੀ ਮਨਾਈ ਜਾ ਰਹੀ ਸੀ ਕਿ ਮੀਰ ਮਨੂੰ ਨੇ ਇਹ ਮੌਕਾ ਠੀਕ ਸਮਝ ਕੇ ਰਾਮਰੌਣੀ ਨੂੰ ਘੇਰ ਲਿਆ। ਸਿੱਖਾਂ ਫ਼ੌਜਾਂ ਨੂੰ ਰੋਕ ਲਿਆ ਅਤੇ ਬਾਕੀ ਰਾਮਸਰ ਵਿਚੋਂ ਟਾਕਰਾ ਕਰਦੇ ਰਹੇ। ਤਿੰਨ ਮਹੀਨੇ ਘੇਰਾ ਰਹਿਆ ਤੇ ਸੈਂਕੜੇ ਸਿੰਘ ਸ਼ਹੀਦ ਹੋ ਗਏ। ਸਰਦਾਰ ਜੈ ਸਿੰਘ ਕਨ੍ਹੀਆ ਕਿਲ੍ਹੇ ਦੀ ਦੀਵਾਰ ਘੋੜੇ ਸਮੇਤ ਟੱਪ ਜਾਂਦੇ ਤੇ ਫਿਰ ਵਾਪਸ ਵੀ ਆ ਜਾਂਦੇ। ਕਈ ਸੂਰਮਗਤੀ ਦੇ ਕਾਰਨਾਮੇ ਸਿੰਘਾਂ ਕੀਤੇ ਪਰ ਅੰਦਰ ਰਸਦ-ਪਾਣੀ ਮੁੱਕਣ ਕਾਰਨ ਇਹ ਵੀ ਮਤਾ ਪਕਾਇਆ ਕਿ ਜੂਝ ਕੇ ਕਟ ਮਰਨਾ ਹੀ ਠੀਕ ਹੈ। ਜੈਕਾਰਾ ਛੱਡ ਕੇ ਇਸ ਗੱਲ ਦਾ ਪ੍ਰਗਟਾਵਾ ਕੀਤਾ। ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਆਪਣੇ ਸਾਥੀਆਂ ਸਮੇਤ ਅਦੀਨਾ ਬੇਗ਼ ਦੀਆਂ ਫ਼ੌਜਾਂ ਵਿਚ ਸਨ। ਉਨ੍ਹਾਂ ਜਦ ਜੈਕਾਰੇ ਦੀ ਆਵਾਜ਼ ਸੁਣੀ ਤਾਂ ਭਰਾਵਾਂ ਨਾਲ ਮਿਲਣ ਤੇ ਮਰਨ ਦਾ ਚਾਅ ਜਾਗਿਆ।[2] ਖ਼ੁਸ਼ਵਕਤ ਰਾਇ ਦਾ ਕਹਿਣਾ ਹੈ ਕਿ ਸਿੱਖਾਂ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਨੂੰ ਚਿੱਠੀ ਵੀ ਲਿਖੀ ਕਿ ਉਹ ਵਿਰੋਧੀਆਂ ਦਾ ਪੱਖ ਲੈ ਕੇ ਸਾਡੀ ਤਬਾਹੀ

---

1. ਇਹ ਪਰਚਾਰ ਸੀ ਕਿ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਨੇ ਨਵ-ਜੰਮੀ ਲੜਕੀ ਨੂੰ ਮਾਰ ਦਿੱਤਾ ਹੈ ਪਰ ਘਟਨਾਵਾਂ ਤੇ ਵਾਕਯਾਤ ਉਲਟ ਸਨ। ਸਰਦਾਰ ਜੱਸਾ ਸਿੰਘ ਦਾ ਦੋਸ਼ ਸਾਬਤ ਨਹੀਂ ਹੋ ਸਕਿਆ ਕਿਉਂਕਿ ਘਟਨਾ ਵਾਲੀ ਰਾਤ ਉਹ ਆਪ ਮੁਹਿੰਮ ਉਤੇ ਸਨ।

2. ਜੱਸਾ ਸਿੰਘ ਭੀ ਸਿੰਘਨ ਕਹਯੋ।
   ਹਮ ਕਬ ਖਾਲਸਯੋਂ ਟੂਟਨ ਚਹਯੋ।
   ਹਮ ਭੀ ਰਲੇਂਗੇ ਖਾਲਸੇ ਨਾਲ।
   ਖਾਲਸੋ ਟੁੱਟੀ ਗੰਢਨ ਵਾਲ।

ਦਾ ਕਾਰਨ ਕਿਉਂ ਬਣ ਰਹਿਆ ਹੈ ? ਪੰਥ ਨੇ ਖ਼ੁਸ਼ੀ ਮਨਾਈ ਤੇ ਉਹ ਪੰਥ ਨਾਲ ਆ ਮਿਲੇ। ਅਲੀ-ਉਦ-ਦੀਨ ਨੇ ਇਬਰਤਨਾਮੇ ਵਿਚ ਲਿਖਿਆ ਹੈ ਕਿ 'ਆਪਣੇ ਭਰਾਵਾਂ ਨੂੰ ਸੰਕਟ ਵਿਚ ਪਿਆ ਦੇਖਕੇ ਜੱਸਾ ਸਿੰਘ ਦੇ ਦਿਲ ਨੂੰ ਬੜੀ ਖੋਹ ਪਈ। ਉਸ ਨੇ ਇਹ ਜਾਣਿਆ ਕਿ ਸਿੱਖਾਂ ਦੀ ਸ਼ਾਨ ਤੇ ਅਣਖ ਦੀ ਪ੍ਰਤੀਕ ਇਕੋ ਰਾਮਰੌਣੀ ਉਸ ਵੇਲੇ ਦੁਸ਼ਮਣ ਦੇ ਘੇਰੇ ਵਿਚ ਹੈ, ਇਸ ਲਈ ਉਸ ਨੇ ਆਪਣੇ ਭਰਾਵਾਂ ਨਾਲ ਮਤ ਭੇਦ ਭੁਲਾਕੇ ਸਹਾਇਤਾ ਕਰਨ ਦਾ ਪੱਕਾ ਮਨ ਬਣਾ ਲਇਆ। ਸਿੱਟੇ ਵਜੋਂ, ਇਕ ਰਾਤ ਢੁਕਵਾਂ ਮੌਕਾ ਦੇਖਕੇ ਉਹ ਆਪਣੇ ਸਾਰੇ ਜੱਥੇ ਸਮੇਤ ਕਿਲ੍ਹੇ ਵਿਚ ਜਾ ਵੜਿਆ ਅਤੇ ਉਸ ਦੀ ਰਖਿਆ ਦਾ ਸਾਰਾ ਭਾਰ ਹੀ ਆਪਣੇ ਜ਼ਿਮੇ ਲੈ ਲਇਆ। ਅਦੀਨਾ ਬੇਗ ਘਬਰਾ ਗਿਆ।[1] ਇਤਨੇ ਸਮੇਂ ਵਿਚ ਅਬਦਾਲੀ ਦੇ ਹਮਲੇ ਦੀਆਂ ਖ਼ਬਰਾਂ ਆਉਣ ਲਗ ਪਈਆਂ। ਦੀਵਾਨ ਕੌੜਾ ਮਲ ਨੇ ਮੀਰ ਮਨੂ ਨੂੰ ਆਖ ਕੇ ਘੇਰਾ ਵੀ ਚੁਕਵਾਇਆ ਤੇ ਸਿੱਖਾਂ ਨੂੰ ਮਦਦ ਕਰਨ ਲਈ ਵੀ ਆਖਿਆ।

**ਸ਼ਾਹ ਨਵਾਜ਼ ਖ਼ਾਨ ਦੀ ਹਾਰ ਤੇ ਮੁਲਤਾਨ ਦੀ ਜਿੱਤ**—ਮੀਰ ਮਨੂ ਨੂੰ ਅਬਦਾਲੀ ਦੇ ਹਮਲੇ ਦੀ ਖ਼ਬਰ ਦੇ ਨਾਲ ਹੀ ਮੁਲਤਾਨ ਵਿਚ ਸ਼ਾਹ ਨਵਾਜ਼ ਖ਼ਾਨ ਦੀ ਬਗ਼ਾਵਤ ਦੀ ਖ਼ਬਰ ਪੁੱਜੀ। ਮੀਰ ਮਨੂ ਨੇ ਆਪਣੇ ਆਪ ਨੂੰ ਔਕੜਾਂ ਵਿਚ ਘਿਰਿਆ ਦੇਖਿਆ। ਇਸੇ ਕਾਰਨ ਦੀਵਾਨ ਕੌੜਾ ਮੱਲ ਦੇ ਕਹਿਣ ਉਤੇ ਸਿੱਖਾਂ ਵਿਰੁੱਧ ਰਾਮਰੌਣੀ ਦਾ ਘੇਰਾ ਉਠਾ ਲਿਆ। ਦੀਵਾਨ ਕੌੜਾ ਮੱਲ ਨੂੰ ਹੀ ਨਿਯਤ ਕੀਤਾ ਕਿ ਉਹ ਮੁਲਤਾਨ ਵੱਲ ਸ਼ਾਹ ਨਵਾਜ਼ ਖ਼ਾਨ ਨੂੰ ਹਾਰ ਦੇਵੇ। ਦੀਵਾਨ ਕੌੜਾ ਮੱਲ ਨੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਮਦਦ ਲਈ ਕਹਿਆ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਮਦਦ ਦੇਣੀ ਮੰਨੀ ਕਿਉਂਕਿ ਮੌਕਾ ਐਸਾ ਸੀ ਜਿਸ ਦਾ ਲਾਭ ਉਠਾਉਣਾ ਜ਼ਰੂਰੀ ਸੀ। ਦੀਵਾਨ ਕੌੜਾ ਮੱਲ ਨੇ ਰਾਮ ਰੌਣੀ ਨੂੰ ਪੱਕਿਆਂ ਕਰਨ ਤੇ ਕਿਲ੍ਹਾ ਬਣਾਉਣ ਦੀ ਛੁੱਟੀ ਵੀ ਦੇ ਦਿੱਤੀ। ਨਾਲ ਹੀ ਪੱਟੀ ਤੇ ਝਬਾਲ ਦੀ ਜਾਗੀਰ ਵੀ ਦਿੱਤੀ। ਸਿੱਖਾਂ ਦੀ ਮਦਦ ਦੀ ਗਾਰੰਟੀ ਲੈ ਕੇ ਦੀਵਾਨ ਕੌੜਾ ਮੱਲ ਸ਼ਾਹ ਨਵਾਜ਼ ਖ਼ਾਨ ਦੇ ਟਾਕਰੇ ਡੱਟ ਗਿਆ। ਸਿੱਖਾਂ ਦੇ ਸਿਪਾਹੀ ਨੂੰ ਰੋਜ਼ ਅੱਠ ਆਨੇ ਤੇ ਘੋੜ ਸਵਾਰ ਨੂੰ ਇਕ ਰੁਪੈ ਮਿਲਦਾ ਸੀ। ਇਸ ਤੋਂ ਇਲਾਵਾ ਜੋ ਵੀ ਜੰਗ ਦਾ ਮਾਲੇ-ਗ਼ਨੀਮਤ ਮਿਲੇ ਉਸ ਦੇ ਸਿੱਖ ਹੀ ਮਾਲਕ ਹੋਣਗੇ।

ਸ਼ਾਹ ਨਵਾਜ਼ ਖ਼ਾਨ ਨੂੰ ਦਿੱਲੀ ਦੇ ਨਵੇਂ ਵਜ਼ੀਰ ਸਫ਼ਦਰ ਜੰਗ ਨੇ ਚੁੱਕਿਆ ਸੀ। ਉਹ ਮੀਰ ਮਨੂੰ ਦੀ ਵਧਦੀ ਤਾਕਤ ਨੂੰ ਦੇਖ ਨਹੀਂ ਸੀ ਸਕਦਾ। ਪਹਿਲਾਂ ਉਸ ਨਾਸਰ ਖ਼ਾਨ, ਜੋ ਕਾਬਲ ਦਾ ਗਵਰਨਰ ਰਹਿ ਚੁੱਕਾ ਸੀ, ਨੂੰ ਚੁਕਿਆ ਕਿ ਉਹ ਆਪਣੇ ਚਾਰ ਮਹਾਲ 'ਸਿਆਲਕੋਟ, ਪਸਰੂਰ, ਗੁਜਰਾਤ ਤੇ ਔਰੰਗਾਬਾਦ' ਬਗ਼ਾਵਤ ਕਰ ਦੇਵੇ।

---

1. ਜਬ ਜਸਾ ਸਿੰਘ ਅੰਦਰ ਵੜਾ।
   ਤੁਰਕਨ ਸਿਰ ਜਨ ਪਾਣੀ ਪੜਾ।

ਉਸ ਦਿਨ ਤੋਂ ਸਰਦਾਰ ਜੱਸਾ ਸਿੰਘ ਦਾ ਨਾਮ ਵੀ ਰਾਮਗੜ੍ਹੀਆ ਪ੍ਰਸਿੱਧ ਹੋ ਗਿਆ।

"ਰਾਮ ਰੌਣੀ ਰਾਮਗੜ੍ਹ ਭਇਓ ਤਿਸ ਦਿਨ ਤੇ ਮਸ਼ਹੂਰ।
ਠੋਕੇ ਰਾਮਗੜ੍ਹੀਏ ਭਏ, ਲੜੇ ਜੋ ਵਕਤ ਜ਼ਰੂਰ।"

ਉਸ ਦੀ ਬਗਾਵਤ ਅਸਫਲ ਹੋਈ। ਫਿਰ ਸਫ਼ਦਰ ਜੰਗ ਨੇ ਪੁਰਾਣੇ ਘੁਲਾਟੀਏ ਸ਼ਾਹ ਨਵਾਜ਼ ਖ਼ਾਨ ਨੂੰ ਮੈਦਾਨ ਵਿਚ ਉਤਾਰਿਆ। ਉਹ ੧੫੦੦੦ ਦੀ ਤਗੜੀ ਫ਼ੌਜ ਲੈ ਕੇ ਮੁਲਤਾਨ ਪੁੱਜਾ। ਸਫ਼ਦਰ ਜੰਗ ਨੇ ਉਸ ਨੂੰ ਮੁਲਤਾਨ ਦਾ ਗਵਰਨਰ ਥਾਪ ਦਿੱਤਾ। ਇਹ ਮੀਰ ਮਨੂੰ ਉਤੇ ਸਿੱਧੀ ਸੱਟ ਸੀ ਕਿਉਂ ਜੋ ਮੁਲਤਾਨ ਲਾਹੌਰ ਦੇ ਨਾਲ ਹੀ ਗਿਣਿਆ ਜਾਂਦਾ ਸੀ। ਸ਼ਾਹ ਨਵਾਜ਼ ਖ਼ਾਨ ਲੱਖੀ ਜੰਗਲ ਵਿਚ ਸਿੱਖਾਂ ਨੂੰ ਚੁੱਕਦਾ ਆਇਆ ਸੀ ਕਿ ਉਹ ਲਾਹੌਰ ਦੇ ਕਰੀਬ ਹਮਲੇ ਕਰਨ, ਉਹ ਵੀ ਮਦਦ ਕਰੇਗਾ। ਸਿੱਖ ਲੱਖੀ ਜੰਗਲ ਤੋਂ ਨਿਕਲ ਕੇ ਪੰਜਾਬ ਵੱਲ ਵਧ ਰਹੇ ਸਨ। ਸ਼ਾਹ ਨਵਾਜ਼ ਖ਼ਾਨ ਨੇ ਮੀਰ ਮਨੂੰ ਨੂੰ ਲਿਖਿਆ ਕਿ ਉਹ ਲਾਹੌਰ ਆਪਣੇ ਪਿਤਾ ਜ਼ਕਰੀਆ ਖ਼ਾਨ ਦੀ ਕਬਰ ਨੂੰ ਸਿਜਦਾ ਕਰਨਾ ਚਾਹੁੰਦਾ ਹੈ। ਮੀਰ ਮਨੂੰ ਅੰਦਰਲੀ ਸਾਰੀ ਸ਼ਰਾਰਤ ਸਮਝ ਗਿਆ। ਦੀਵਾਨ ਕੌੜਾ ਮੱਲ ਨੇ ਲੰਘਾਨਾ ਤੇ ਦੁਰਾਨਾ ਦੇ ਪਿੰਡਾਂ ਲਾਗੇ ਟਾਕਰਾ ਕਰ ਕੇ ਸ਼ਾਹ ਨਵਾਜ਼ ਖ਼ਾਨ ਨੂੰ ਹਾਰ ਦਿੱਤੀ। ਸ਼ਾਹ ਨਵਾਜ਼ ਖ਼ਾਨ ਜੰਗ ਵਿਚ ਹੀ ਮਾਰਿਆ ਗਿਆ, ਇਸ ਦੀ ਕਬਰ ਸ਼ਮਸ ਤਬਰੇਜ਼ ਦੇ ਲਾਗੇ ਹੀ ਬਣਾਈ ਗਈ। ਮੀਰ ਮਨੂੰ ਇਸ ਜਿੱਤ ਉਤੇ ਪ੍ਰਸੰਨ ਹੋਇਆ ਤੇ ਦੀਵਾਨ ਕੌੜਾ ਮੱਲ ਨੂੰ 'ਮਹਾਰਾਜਾ ਬਹਾਦਰ' ਦਾ ਖ਼ਿਤਾਬ ਤੇ ਮੁਲਤਾਨ ਦੀ ਗਵਰਨਰੀ ਵੀ ਦਿੱਤੀ। ਇਧਰ ਦੀਵਾਨ ਕੌੜਾ ਮੱਲ ਸ਼ਾਹ ਨਵਾਜ਼ ਖ਼ਾਨ ਨਾਲ ਨਜਿੱਠ ਰਹਿਆ ਸੀ। ਉਧਰ ਮੀਰ ਮਨੂੰ ਅਹਿਮਦ ਸ਼ਾਹ ਅਬਦਾਲੀ ਨਾਲ ਟੱਕਰ ਲੈ ਰਹਿਆ ਸੀ। ਸਿੱਖਾਂ ਨੂੰ ਵੀ ਇਸ ਮੁਲਤਾਨ ਦੀ ਜੰਗ ਵਿਚ ਕਈ ਦੂਰ-ਰਸ ਲਾਭ ਮਿਲੇ। ਸਿੱਖਾਂ ਨੇ ਪਹਿਲੀ ਵਾਰ ਗੁਰੀਲਾ ਜੰਗ ਦੇ ਉਲਟ ਖੁਲ੍ਹੇ ਮੈਦਾਨੀ ਜੰਗ ਲੜੀ ਸੀ। ਉਨ੍ਹਾਂ ਨੂੰ ਆਪਣੀ ਕਮਜ਼ੋਰੀ ਦਾ ਅਹਿਸਾਸ ਹੋਇਆ ਅਤੇ ਜੰਗੀ ਜਥੇਬੰਦੀ ਨੂੰ ਮਜ਼ਬੂਤ ਕਰਨ ਲਈ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਧਿਆਨ ਦਿੱਤਾ।

**ਅਬਦਾਲੀ ਦਾ ਦੂਜਾ ਹਮਲਾ**—ਅਬਦਾਲੀ ਨੇ ਪਹਿਲੀ ਹਾਰ ਨੂੰ ਮਨੋਂ ਵਸਾਰਿਆ ਨਹੀਂ ਸੀ ਅਤੇ ਤਿਆਰੀ ਕਰ ਕੇ ਤਕਰੀਬਨ ੯ ਮਹੀਨੇ ਬਾਅਦ ਹਮਲਾ ਕਰ ਦਿੱਤਾ। ਹਮਲਾ ਕਰਨ ਦੇ ਤਿੰਨ ਵੱਡੇ ਕਾਰਨ ਸਨ। ਪਹਿਲਾ, ਮੀਰ ਮਨੂੰ ਨੇ ਆਪਣੇ ਪੱਕੇ ਪੈਰ ਪੰਜਾਬ ਵਿਚ ਜਮ੍ਹਾ ਲਏ ਸਨ ਤੇ ਡਰ ਸੀ ਕਿ ਉਹ ਪਿਸ਼ਾਵਰ ਅਤੇ ਲਾਗਲੇ ਇਲਾਕਿਆਂ ਉਤੇ ਹਮਲਾ ਨਾ ਕਰ ਦੇਵੇ। ਦੂਜੇ, ਕਾਬਲ ਦੇ ਹਟਾਏ ਗਏ ਗਵਰਨਰ, ਨਾਸਰ ਖ਼ਾਨ ਨੂੰ ਫਿਰ ਨਿਯਤ ਕਰ ਦਿੱਤਾ ਗਿਆ ਸੀ। ਉਸ ਲਾਹੌਰ ਜਾ ਕੇ ਮੀਰ ਮਨੂੰ ਕੋਲੋਂ ਮਦਦ ਮੰਗੀ ਸੀ ਤੇ ਮੀਰ ਮਨੂੰ ਨੇ ਯਕੀਨ ਦਿਵਾਇਆ ਸੀ ਕਿ ਕਾਬਲ ਦੀ ਮੁਹਿੰਮ ਵਿਚ ਉਹ ਪੂਰੀ ਮਦਦ ਕਰੇਗਾ। ਅਬਦਾਲੀ ਰਲਵੇਂ ਹਮਲੇ ਕਰਨ ਤੋਂ ਪਹਿਲਾਂ ਹੀ ਹਮਲਾ ਕਰਨਾ ਚਾਹੁੰਦਾ ਸੀ। ਤੀਜੇ, ਹਿੰਦੁਸਤਾਨ ਵਿਚ ਮਨੂਪੁਰ ਵਿਚ ਹੋਈ ਹਾਰ ਉਸ ਨੂੰ ਰੜਕਦੀ ਸੀ। ਉਸ ਹਾਰ ਦੇ ਹੁੰਦਿਆਂ ਉਹ ਹਰਾਤ ਨੂੰ ਵੀ ਨਾਲ ਨਹੀਂ ਸੀ ਮਿਲਾ ਸਕਦਾ। ਸੋ ਉਸ ਹਮਲਾ ਕਰ ਦਿੱਤਾ।

ਮੀਰ ਮਨੂੰ ਨੇ ਦਿੱਲੀ ਮਦਦ ਲਈ ਲਿਖਿਆ, ਪਰ ਸਫ਼ਦਰ ਜੰਗ ਨੇ ਮਦਦ ਦੇਣ ਦੀ ਥਾਂ ਸ਼ਾਹ ਨਵਾਜ਼ ਖ਼ਾਨ ਨੂੰ ਮੁਲਤਾਨ ਦਾ ਗਵਰਨਰ ਥਾਪ ਕੇ ਨਵੀਂ ਸਿਰ-ਦਰਦ ਖੜੀ ਕਰ ਦਿੱਤੀ। ਸਫ਼ਦਰ ਜੰਗ ਦੀ ਦਿਲੀ ਇੱਛਾ ਸੀ ਕਿ ਮੀਰ ਮਨੂੰ ਕਮਜ਼ੋਰ ਹੋਵੇ ਅਤੇ ਖ਼ਤਮ ਹੋਵੇ ਤੇ ਉਹ ਕੰਡਾ ਜੋ ਕਈ ਸਮਿਆਂ ਤੋਂ ਵੱਖੀ ਵਿਚ ਚੁੱਭ ਰਹਿਆ ਸੀ ਨਿਕਲ ਜਾਏ। ਅਹਿਮਦ ਸ਼ਾਹ ਦੁਰਾਨੀ ਨੇ ਆਪਣੀ ਫ਼ੌਜ ਨੂੰ ਦੋ ਹਿੱਸਿਆਂ

ਵਿਚ ਵੰਡਿਆ । ਇਕ ਹਿੱਸੇ ਦੀ ਕਮਾਨ ਉਸ ਆਪ ਸੰਭਾਲੀ ਤਾਂ ਕਿ ਮੀਰ ਮਨੂੰ ਦਾ ਟਾਕਰਾ ਕੀਤਾ ਜਾ ਸਕੇ । ਦੂਜੇ ਜਹਾਨ ਖ਼ਾਨ ਨੂੰ ਨਿਯਤ ਕੀਤਾ ਤਾਂ ਕਿ ਲਾਹੌਰ ਤਕ ਲੜਦਾ ਉਹ ਤਬਾਹੀ ਮਚਾਂਦਾ ਜਾਏ । ਇਸ ਭਗਦੜ ਵਿਚ ਨਵਾਬ ਕਪੂਰ ਸਿੰਘ ਨੇ ਸ਼ਾਹਦਰਾ ਦੀ ਕੋਤਵਾਲੀ ਉਤੇ ਕਬਜ਼ਾ ਕਰ ਲਿਆ ਸੀ, ਪਰ ਬਹੁਤੀ ਦੇਰਕਬਜ਼ਾ ਟਿਕ ਨਾ ਸਕਿਆ । ਸਿੱਖਾਂ ਨੇ ਲਾਹੌਰ ਵੀ ਲੁਟਿਆ ਸੀ । ਜਦ ਮੀਰ ਮਨੂੰ ਤੇ ਅਬਦਾਲੀ ਦੀਆਂ ਫ਼ੌਜਾਂ ਟਾਕਰੇ ਵਿਚ ਦੋ ਮਹੀਨੇ ਖੜੀਆਂ ਰਹੀਆਂ ਤਾਂ ਮੀਰ ਮਨੂੰ[1] ਨੇ ਅਬਦਾਲੀ ਨੂੰ ੧੪ ਲੱਖ ਰੁਪੈ ਸਾਲਾਨਾ 'ਚਾਰ ਮਹਾਲ' ਦਾ ਮਾਲੀਆ ਦੇਣਾ ਪ੍ਰਵਾਨ ਕਰ ਲਿਆ । ਸਿੰਧ ਦੇ ਪਾਰ ਦਾ ਇਲਾਕਾ ਅਫ਼ਗਾਨਿਸਤਾਨ ਦੀ ਅਜਾਰਾਦਾਰੀ ਮੰਨ ਲਈ । ਮੀਰ ਮਨੂੰ ਇਸ ਸਮਝੌਤੇ ਉਤੇ ਖ਼ੁਸ਼ ਸੀ ਕਿਉਂਕਿ ਉਹ ਹੁਣ ਆਜ਼ਾਦ ਹੋ ਕੇ ਪੰਜਾਬ ਦੀ ਹਕੂਮਤ ਕਰ ਸਕਦਾ ਸੀ । ਦਿੱਲੀ ਦੂਰ ਹੋ ਗਈ ਤੇ ਅਫ਼ਗਾਨਿਸਤਾਨ ਨੂੰ ਦੂਰ ਰੱਖਣਾ ਉਹ ਮੁਸ਼ਕਲ ਨਹੀਂ ਸੀ ਸਮਝਦਾ ।

**ਹਮਲੇ ਦਾ ਅਸਰ**—ਇਸ ਹਮਲੇ ਦਾ ਹੋਰ ਕੋਈ ਅਸਰ ਹੋਇਆ ਹੋਵੇ ਜਾਂ ਨਾ, ਪਰ ਇਕ ਲਾਭ ਜ਼ਰੂਰ ਹੋਇਆ ਕਿ ਸਿੱਖ ਆਪਣੇ ਆਪ ਨੂੰ ਕੁਝ ਸਮੇਂ ਲਈ ਸੁਰੱਖਿਅਤ ਮਹਿਸੂਸ ਕਰਨ ਲੱਗ ਪਏ । ਦੀਵਾਨ ਕੌੜਾ ਮੱਲ ਦੇ ਹੁੰਦਿਆਂ ਉਹ ਵੱਡੇ ਖ਼ਤਰੇ ਤੋਂ ਬਚੇ ਹੋਏ ਸਨ । ਮੀਰ ਮਨੂੰ ਨੂੰ ਉਸ ਚੰਗੀ ਤਰ੍ਹਾਂ ਘਰ ਕਰਾਇਆ ਹੋਇਆ ਸੀ ਕਿ ਸਿੱਖਾਂ ਨਾਲ ਵਿਗਾੜਨਾ ਠੀਕ ਨਹੀਂ ਰਹੇਗਾ । ਅੰਮ੍ਰਿਤਸਰ ਨਵੇਂ ਸਿਰੇ ਤੋਂ ਸਾਫ਼ ਕੀਤਾ ਗਿਆ । ਦੀਵਾਲੀ ਬੜੇ ਉਤਸ਼ਾਹ ਨਾਲ ਮਨਾਈ ਗਈ । ਨਨਕਾਣਾ ਸਾਹਿਬ ਵਿਚ 'ਬਾਲ ਲੀਲਾ' ਗੁਰਦੁਆਰਾ ਵੀ ਦੀਵਾਨ ਕੌੜਾ ਮੱਲ ਨੇ ਤਿੰਨ ਲੱਖ ਰੁਪੈ ਖ਼ਰਚ ਕਰਕੇ ਬਣਵਾ ਦਿਤਾ । ਇਸੇ ਹੀ ਦੌਰਾਨ ਵਿਚ ਸਿੱਖੀ ਦਾ ਵਾਧਾ ਹੋਇਆ । ਅੱਗੇ ਸਿੱਖ ਹੋਣਾ ਜੁਰਮ ਸੀ ਹੁਣ ਪੁਨ ਸਮਝਿਆ ਜਾਣ ਲੱਗਾ । ਜੱਥੇ ਆਪਣੇ ਆਪਣੇ ਇਲਾਕੇ ਵਿਚ ਤਗੜੇ ਹੋ ਕੇ ਕਿਲ੍ਹੇ ਬਨਾਉਣ ਲੱਗ ਪਏ ।

ਮੀਰ ਮਨੂੰ ਸਿੱਖਾਂ ਦੀ ਵਧਦੀ ਤਾਕਤ ਦੇਖ ਰਹਿਆ ਸੀ । ਉਸ ਨੇ ਵਖ ਨਿਸ਼ਾਨਚੀ ਤਿਆਰ ਕੀਤੇ ਕਿ ਸਿੱਖਾਂ ਦੀ ਵਧਦੀ ਤਾਕਤ ਰੋਕੀ ਜਾਏ ਪਰ ਇਤਨੇ ਨੂੰ ਅਹਿਮਦ ਸ਼ਾਹ ਅਬਦਾਲੀ ਦਾ ਤੀਜਾ ਹਮਲਾ ਹੋ ਗਿਆ ।

**ਅਬਦਾਲੀ ਦਾ ਤੀਸਰਾ ਹਮਲਾ**—ਅਹਿਮਦ ਸ਼ਾਹ ਦੁਰਾਨੀ ਨੇ ਅਨੁਭਵ ਕੀਤਾ ਕਿ ਮੀਰ ਮਨੂੰ ਦਾ ਝੁਕਾ ਦਿੱਲੀ ਵੱਲ ਹੋ ਰਹਿਆ ਹੈ ਕਿਉਂ ਜੋ ਦੋ ਸਾਲਾਂ ਤੋਂ ਖ਼ਿਰਾਜ ਤੇ ਮਾਲੀਆ ਦੀ ਰਕਮ ਮੀਰ ਮਨੂੰ ਨਹੀਂ ਸੀ ਭੇਜ ਰਹਿਆ ।[2] ਅਹਿਮਦ ਸ਼ਾਹ ਨੇ ਅਖ਼ੀਰ ੧੭੫੦ ਵਿਚ ਸੁਖਜੀਵਨ ਨੂੰ ਖਿਰਾਜ ਦੀ ਰਕਮ ਲੈਣ ਲਈ ਭੇਜਿਆ । ਸੁਖਜੀਵਨ ਨੂੰ ਕੁਝ ਰਕਮ ਦੇ ਕੇ ਟਾਲ਼ ਦਿੱਤਾ ਗਇਆ । ਅਬਦਾਲੀ ਨੇ ਹਾਠੂ ਖ਼ਾਨ ਨੂੰ ਅਕਤੂਬਰ ੧੭੫੧

1. ਮੀਰ ਮਨੂੰ ਨੇ ਸਮਝੌਤੇ ਲਈ ਪੀਰ ਸ਼ੇਖ ਅਬਦੁਲ ਕਾਦਰ, ਅਲਾਮਾ ਮੌਲਵੀ ਅਬਦੁਲਾ ਅਤੇ ਨਿਜ਼ਾਮ-ਉਦ-ਦੀਨ ਇਬਰਤ ਨੂੰ ਭੇਜਿਆ । ਅਬਦਾਲੀ ਨੇ ਬੜੇ ਸਤਿਕਾਰ ਨਾਲ ਸ਼ੇਖ਼ ਅਬਦੁਲ ਕਾਦਰ ਤੇ ਮੌਲਵੀ ਦਾ ਸਵਾਗਤ ਕੀਤਾ ।

2. ਅਹਿਮਦ ਸ਼ਾਹ ਹਰਾਤ ਤੇ ਖ਼ੁਰਾਸਾਨ ਵਲੋਂ ਹੁਣ ਵਿਹਲਾ ਹੋ ਚੁਕਾ ਸੀ । ਇਸ ਲਈ ਸਾਰਾ ਧਿਆਨ ਹਿੰਦੁਸਤਾਨ ਵੱਲ ਦਿੱਤਾ । ਦੂਸਰੇ, ਖ਼ੁਰਾਸਾਨ ਵਿਚ ਅਬਦਾਲੀ ਨੂੰ ਘਿਰਿਆ ਹੋਇਆ ਵੇਖ ਕੇ ਮੀਰ ਮਨੂੰ ਲਾਭ ਉਠਾਉਣਾ ਚਾਹੁੰਦਾ ਸੀ ਤੇ ਨਾਸਰ ਖ਼ਾਨ ਦੀ ਬਗ਼ਾਵਤ ਦਾ ਬਹਾਨਾ ਬਣਾਇਆ । ਤੀਸਰੇ, ਦੀਵਾਨ ਕੌੜਾ ਮੱਲ ਮੀਰ ਮਨੂੰ ਨੂੰ ਤਗੜਿਆਂ ਕਰ ਰਹੇ ਸਨ।

ਵਿਚ ਭੇਜਿਆ ਪਰ ਮੀਰ ਮਨੂੰ ਵਕਤ ਟਪਾ ਕੇ ਤਾਕਤ ਮਜ਼ਬੂਤ ਕਰ ਕੇ ਕੋਰਾ ਜੁਆਬ ਦੇਣਾ ਚਾਹੁੰਦਾ ਸੀ ਅਤੇ ਦੀਵਾਨ ਕੌੜਾ ਮੱਲ ਦੀ ਮੁਲਤਾਨ ਤੋਂ ਪਹੁੰਚ ਉਡੀਕ ਰਹਿਆ ਸੀ। ਮੀਰ ਮਨੂੰ ਨੇ ਇਹ ਬਹਾਨਾ ਲਗਾਇਆ ਕਿ 'ਨਾਸਰ ਖ਼ਾਨ ਫ਼ੌਜਦਾਰੀ ਸਮੇਂ "ਚਾਰ ਮਹਾਲ' ਨੂੰ ਉਜਾੜ ਗਿਆ ਹੈ ਤੇ ਤਿੰਨ ਫ਼ਸਲਾਂ ਹੀ ਉਥੋਂ ਆਈਆਂ ਹਨ। ਸੁਖਜੀਵਨ ਨੂੰ ਦੋ ਫ਼ਸਲਾਂ ਦਾ ਮਾਲੀਆ ਦੇ ਦਿੱਤਾ ਗਇਆ ਹੈ। ਸੋ ਇਕ ਸਾਲ ਦਾ ਮਾਲੀਆ ਬਾਕੀ ਹੈ, ਜਿਸ ਵੇਲੇ ਚਾਹੋ ਭੇਜਿਆ ਜਾ ਸਕਦਾ ਹੈ।' ਇਨ੍ਹਾਂ ਗੱਲਾਂ ਬਾਤਾਂ ਵਿਚ ਮੀਰ ਮਨੂੰ ਨੂੰ ਚੰਗਾ ਵਕਤ ਮਿਲ ਗਿਆ। ਦੀਵਾਨ ਕੌੜਾ ਮੱਲ ਨੇ ੨੦,੦੦੦ ਦੀ ਫ਼ੌਜ ਤਿਆਰ ਕਰ ਲਈ ਸੀ। ਸਿੱਖਾਂ ਨੂੰ ਇਹ ਕਹਿ ਕੇ ਉਹ ਨਾਲ ਰੱਖੀ ਆਉਂਦਾ ਸੀ ਕਿ ਦੁਰਾਨੀ ਦੇ ਇਸ ਵਾਰੀ ਹਾਰ ਜਾਣ ਉਪ੍ਰੰਤ ਪਰੋਲ, ਕਠੂਆ ਤੇ ਬਸੋਲੀ ਦੇ ਪਹਾੜੀ ਇਲਾਕਿਆਂ ਵਿਚ ਹਕੂਮਤ ਬਣਾਉਣ ਦੀ ਖੁੱਲ੍ਹ ਹੋਵੇਗੀ। ਭਾਈ ਸੰਗਤ ਸਿੰਘ ਤੇ ਸੁੱਖਾ ਸਿੰਘ ਮਾੜੀ ਕੰਬੋ ਵਾਲੇ ਅਗਵਾਈ ਕਰ ਰਹੇ ਸਨ। ਉਨ੍ਹਾਂ ਆਪਣੇ ਕੈਂਪ ਸ਼ਾਲਾਮਾਰ ਬਾਗ਼ ਲਗਾਏ ਤੇ ਯਾਕੀ ਗੇਟ ਉਤੇ ਮੋਰਚੇ ਲਾ ਲਏ। ਨਵੰਬਰ ੧੭੫੧ ਨੂੰ ਅਬਦਾਲੀ ਪੇਸ਼ਾਵਰ ਪੁੱਜ ਗਿਆ। ਸਰਦਾਰ ਜਹਾਨ ਖ਼ਾਨ ਅਟਕ ਤੋਂ ਰਹੁਤਾਸ ਪੁੱਜ ਗਿਆ। ਮੀਰ ਮਨੂੰ ਨੇ ੯ ਲੱਖ ਰੁਪੈ ਭੇਜੇ ਤੇ ਬਾਕੀਆਂ ਦਾ ਜਲਦੀ ਭੇਜਣ ਦਾ ਵਿਸ਼ਵਾਸ ਦਿਲਵਾਇਆ। ਦੁਰਾਨੀ ਨੇ ਰੁਪੈ ਕੋਲ ਰਖੇ ਅਤੇ ਅਗੇ ਵੱਧਦਾ ਗਿਆ। ਵਜ਼ੀਰਾਬਾਦ ਦੇ ਲਾਗੇ ਕੋਟਲਾ ਸਯਦਾਂ ਕੈਂਪ ਲਗਾਏ। ਮੀਰ ਮਨੂੰ ਵੀ ਸ਼ਾਹਦਰਾ ਤੋਂ ਚਾਰ ਮੀਲ ਦੂਰ ਸਰਾਇ ਬਘੀਆਂ ਕੈਂਪ ਲਗਾ ਬੈਠਾ। ਜਹਾਨ ਖ਼ਾਨ ਨੇ ਇਕਾ ਦੁੱਕਾ ਹਮਲੇ ਕੀਤੇ। ਉਨ੍ਹਾਂ ਹਮਲਿਆਂ ਵਿਚ ਹੀ ਭਾਈ ਸੁਖਾ ਸਿੰਘ ਮਾੜੀ ਕੰਬੋ ਵਾਲਾ ਸ਼ਹੀਦ ਹੋ ਗਿਆ। ਭਾਈ ਸੁੱਖਾ ਸਿੰਘ ਨੂੰ ਡਿੱਗਦਾ ਦੇਖ ਕੇ ਬਾਕੀ ਨਿਹੰਗ ਸਿੰਘਾਂ ਦੇ ਜੱਥੇ ਹਮਲਾ ਕਰਨ ਲਈ ਮੁੜੇ ਪਰ ਉਨ੍ਹਾਂ ਨੂੰ ਮੀਰ ਮਨੂੰ ਦੀਆਂ ਫ਼ੌਜਾਂ ਨੇ ਜੋ ਦੀਵਾਰਾਂ ਅੰਦਰ ਸਨ, ਨੇ ਗੋਲੀਆਂ ਮਾਰੀਆਂ। ਸਿੰਘਾਂ ਦੇ ਦਿਲ ਟੁੱਟ ਗਏ ਤੇ ਉਹ ਵਾਪਸ ਮੁੜ ਆਏ। ਜਦ ਅਬਦਾਲੀ ਨੇ ਕਾਮਯਾਬੀ ਹੁੰਦੀ ਦੇਖੀ ਤਾਂ ਉਸ ਨੇ ਰਾਜਪੁਰ ਤੋਂ ਰਾਵੀ ਪਾਰ ਕਰ ਕੇ ਲਾਹੌਰ ਉਤੇ ਹਮਲਾ ਕਰ ਦਿੱਤਾ ਪਰ ਜਹਾਨ ਖ਼ਾਨ ਦੂਸਰੇ ਪਾਸੇ ਸੀ ਤੇ ਅਹਿਮਦ ਸ਼ਾਹ ਕੋਲ ਵੱਡੀਆਂ ਤੋਪਾਂ ਵੀ ਨਹੀਂ ਸਨ। ਸੋ ਦੋਵੇਂ ਧਿਰਾਂ ਇਕ ਦੂਜੇ ਸਾਹਮਣੇ ਡਟੀਆਂ ਰਹੀਆਂ। ਇਹ ਜਨਵਰੀ ੧੭੫੨ ਦੀ ਘਟਨਾ ਸੀ। ਇਲਾਕਾ ਅਫ਼ਗਾਨਾਂ ਉਜਾੜ ਦਿੱਤਾ। ਆਟਾ ਦੋ ਰੁਪੈ ਸੇਰ ਵਿਕਣ ਲੱਗਾ ਤੇ ਚਾਰਾ ਦੋ ਰੁਪੈ ਸੇਰ ਵੀ ਨ ਮਿਲਦਾ। ਐਸੀ ਹਾਲਤ ਵਿਚ ਮੀਰ ਮਨੂੰ ਨੇ ਆਪਣੇ ਸਾਥੀਆਂ ਦੀ ਸਲਾਹ ਲਈ। ਭਿਖਾਰੀ ਖ਼ਾਨ ਨੇ ਵਗ਼ੈਰ ਸ਼ਰਤ ਤੋਂ ਸਮਝੌਤਾ ਕਰਨ ਲਈ ਕਹਿਆ। ਅਦੀਨਾ ਬੇਗ ਨੇ ਸਿੱਧਾ ਹਮਲਾ ਕਰਨ ਲਈ ਅਤੇ ਦੀਵਾਨ ਕੌੜਾ ਮੱਲ ਨੇ ਕੁਝ ਸਮਾਂ ਹੋਰ ਉਡੀਕਣ ਲਈ ਕਹਿਆ। ਕੌੜਾ ਮੱਲ ਦਾ ਯਕੀਨ ਸੀ ਕਿ ਸਿੱਧਾ ਹਮਲਾ ਮਹਿੰਗਾ ਪਵੇਗਾ ਤੇ ਕੁਝ ਸਮਾਂ ਹੋਰ ਉਡੀਕਣ ਨਾਲ ਗਰਮੀ ਦੇ ਦਿਨ ਆ ਜਾਣਗੇ। ਅਫ਼ਗਾਨ ਪੰਜਾਬ ਦੀ ਗਰਮੀ ਸਹਾਰ ਨਹੀਂ ਸਕਣਗੇ ਤੇ ਅਬਦਾਲੀ ਨੂੰ ਵਾਪਸ ਮੁੜਨਾ ਪਵੇਗਾ। ਦੀਵਾਨ ਕੌੜਾ ਮੱਲ ਦੀ ਪਰਵਾਹ ਨਾ ਕਰਦੇ ਹੋਏ ੬ ਮਾਰਚ ੧੭੫੨ ਨੂੰ ਹਮਲਾ ਕਰ ਦਿੱਤਾ ਗਿਆ। ਮੀਰ ਮਨੂੰ ਨੇ ਹਾਰ ਖਾਧੀ। ਉਸੇ ਮਾਹਮੂਦ

ਬੂਟੀ[1] (ਸ਼ਾਲਾਮਾਰ ਦੇ ਨੇੜੇ) ਦੀ ਲੜਾਈ ਵਿਚ ਦੀਵਾਨ ਕੋੜਾ ਮੱਲ ਵੀ ਮਾਰਿਆ ਗਿਆ ਪਰ ਦੀਵਾਨ ਕੌੜਾ ਮੱਲ ਨੂੰ ਮਾਰਨ ਵਾਲਾ ਕੋਈ ਦੁਸ਼ਮਣ ਨਹੀਂ ਸੀ ਸਗੋਂ ਅਦੀਨਾ ਬੇਗ ਦਾ ਜ਼ਰਖ਼ਰੀਦ ਬਜ਼ੀਦ ਖ਼ਾਨ ਸੀ। ਸੰਗਤ ਸਿੰਘ ਮਾੜੀ ਕੰਬੋ ਵਾਲੇ ਵੀ ਸ਼ਹੀਦ ਹੋ ਗਏ। ਸ਼ਹਿਰ ਦੇ ਇਰਦ ਗਿਰਦ ਅਹਿਮਦ ਸ਼ਾਹ ਦਾ ਕਬਜ਼ਾ ਸੀ। ਸ਼ਾਹ ਨੇ ਮੀਰ ਮਨੂੰ ਨੂੰ ਲਿਖਿਆ ਕਿ ਦੋਵੇਂ ਪਾਸੇ ਮੁਸਲਮਾਨ ਮਰ ਰਹੇ ਹਨ। ਸਿੱਖ ਤੇ ਦੀਵਾਨ ਕੋੜਾ ਮਲ ਮਾਰੇ ਜਾ ਚੁੱਕੇ ਹਨ ਸੋ ਹੁਣ ਲੜਨਾ ਫਜ਼ੂਲ ਹੈ।[2] ਦੀਨੀ ਭਰਾਵਾਂ ਦਾ ਖ਼ੂਨ ਕਰਨਾ ਅਯੋਗ ਹੈ। ਮੀਰ ਮਨੂੰ ਰਾਤ ਹੀ ਅਹਿਮਦ ਸ਼ਾਹ ਦੇ ਕੈਂਪ ਜਾ ਪੁੱਜਾ। ਅਹਿਮਦ ਸ਼ਾਹ ਉਸ ਦੀ ਦਲੇਰੀ ਅਤੇ ਬਹਾਦਰੀ ਉਤੇ ਖ਼ੁਸ਼ ਹੋਇਆ ਅਤੇ ਆਪਣਾ ਬੇਟਾ ਬਣਾ ਕੇ 'ਫ਼ਰਜ਼ੰਦ ਖ਼ਾਨ ਬਹਾਦਰ' ਦਾ ਖ਼ਤਾਬ ਦੇ ਕੇ ਖਿਲਅਤ ਦਿੱਤੀ। ਅਦੀਨਾ ਬੇਗ਼ ਨੂੰ ਕੁਝ ਦਿਰ ਨਜ਼ਰਬੰਦ ਰਖਿਆ ਅਤੇ ਮੁਲਤਾਨ ਤੇ ਲਾਹੌਰ ਦਾ ਗਵਰਨਰ ਬਣਾ ਦਿੱਤਾ। ਅਹਿਮਦ ਸ਼ਾਹ ਨੇ ਕਲੰਧਰ ਖ਼ਾਨ ਨੂੰ ਦਿੱਲੀ ਭੇਜਿਆ ਕਿ ਉਹ ਹਮਲਾ ਕਰਨ ਲਈ ਆ ਰਹਿਆ ਹੈ। ਹਮਲਾ ਇਸੇ ਸੂਰਤ ਵਿਚ ਰੋਕਿਆ ਜਾ ਸਕਦਾ ਹੈ ਜੇ ਲਾਹੌਰ ਤੇ ਮੁਲਤਾਨ ਨੂੰ ਅਫ਼ਗਾਨਿਸਤਾਨ ਨਾਲ ਮਿਲਾ ਦਿੱਤਾ ਜਾਏ। ਦਿੱਲੀ ਨੇ ੧੩ ਅਪਰੈਲ ਨੂੰ ਇਹ ਮੰਗ ਮੰਨ ਲਈ। ਮੀਰ ਮਨੂੰ ਨੂੰ ੩੦ ਲੱਖ ਰੁਪੈ ਦੇਣ ਲਈ ਕਹਿਆ ਗਿਆ। (੧੦ ਲੱਖ ਉਸ ਦੀ ਆਪਣੀ ਜ਼ਿੰਦਗੀ ਦਾ, ੧੦ ਲੱਖ ਰਾਜ ਦਾ, ੧੦ ਲੱਖ ਬਾਕੀ ਹਿੰਦੁਸਤਾਨ ਉਤੇ ਹਮਲਾ ਕਰਨ ਦਾ)। ੨੬ ਲੱਖ ਤਾਂ ਉਸੇ ਵੇਲੇ ਮੀਰ ਮਨੂੰ ਨੇ ਦੇ ਦਿੱਤਾ ਤੇ ਬਾਕੀ ਚਾਰ ਲੱਖ ਸਿੰਧ ਪਾਰ ਹੋਣ ਵੇਲੇ ਦੇਣ ਦਾ ਯਕੀਨ ਦਿਵਾਇਆ। ਅਬਦਾਲੀ ਨੇ ਸੁਖ ਜੀਵਨ ਅਤੇ ਅਬਦੁਲਾ ਖ਼ਾਨ ਨੂੰ ਭੇਜ ਕੇ ਕਸ਼ਮੀਰ ਵੀ ਅਫ਼ਗਾਨਸਤਾਨ ਨਾਲ ਮਿਲਾ ਲਿਆ।

**ਸਫ਼ਦਰ ਜੰਗ ਦੀ ਮਰਹੱਟਿਆਂ ਨਾਲ ਗੱਲ-ਬਾਤ**—ਸਫ਼ਦਰ ਜੰਗ ਅਬਦਾਲੀ ਦੇ ਹੱਲੇ ਵੇਲੇ ਅੱਵਧ ਗਿਆ ਹੋਇਆ ਸੀ। ਕਲੰਧਰ ਖ਼ਾਨ ਦੀਆਂ ਸਾਰੀਆਂ ਸ਼ਰਤਾਂ ਉਸ ਮੰਨ ਲਈਆਂ ਸਨ ਪਰ ਇਸ ਹਾਰ ਦਾ ਬਦਲਾ ਲੈਣਾ ਚਾਹੁੰਦਾ ਸੀ। ਉਸ ਨੇ ਅਬਦਾਲੀ ਦੇ ਟਾਕਰੇ ਮਰਹੱਟਿਆਂ ਨੂੰ ਤਿਆਰ ਕਰਨਾ ਚਾਹਿਆ। ਮਲ੍ਹਾਰ

1. ਦੀਵਾਨ ਕੋੜਾ ਮੱਲ ਝੰਗ ਜ਼ਿਲੇ ਦੇ ਵਸਨੀਕ ਸਨ। ਉਨ੍ਹਾਂ ਦੇ ਪਿਤਾ ਦਾ ਨਾਂ ਭਾਈ ਵਲੂ ਰਾਮ ਸੀ। ਉਨ੍ਹਾਂ ਨੇ ਪਹਿਲਾ ਜ਼ਕਰੀਆ ਖਾਨ ਨੂੰ ਸਿੱਖਾਂ ਵਿਰੁਧ ਸਿੱਧਾ ਹਮਲਾ ਕਰਨ ਤੋਂ ਰੋਕੀ ਰਖਿਆ ਤੇ ਪਿਛੋਂ ਮੀਰ ਮਨੂੰ ਨੂੰ ਸਿੱਖਾਂ ਨਾਲ ਸੰਧੀ ਕਰਨ ਲਈ ਮਨਵਾ ਲਇਆ ਸੀ। ਸਿੱਖ ਪਿਆਰ ਨਾਲ ਉਨ੍ਹਾਂ ਨੂੰ 'ਮਿੱਠਾ ਮੱਲ' ਕਹਿੰਦੇ ਸਨ।

2. ਤਹਿਮਾਸ ਖ਼ਾਨ ਦਾ ਕਹਿਣਾ ਹੈ ਕਿ ਅਬਦਾਲੀ ਨੇ ਮੀਰ ਮਨੂੰ ਨੂੰ ਲਿਖਿਆ, "ਅਜ ਚਾਰ ਮਹੀਨੇ ਹੋ ਗਏ ਹਨ ਜਦ ਦੋਵੇਂ ਪਾਸੇ ਮੁਸਲਮਾਨ ਮਾਰੇ ਜਾ ਰਹੇ ਹਨ। ਹੁਣ ਤੂੰ ਫਿਰ ਤਿਆਰੀ ਕਰ ਕੇ ਲੜਨ ਲਈ ਤਿਆਰ ਹੈਂ। ਕੀ ਇਸ ਤਰ੍ਹਾਂ ਫਿਰ ਲੜਾਈ ਵਿਚ ਮੁਸਲਮਾਨ ਮਾਰੇ ਜਾਣ ਉਤੇ ਹਜ਼ਰਤ ਤੇ ਅਲਾਹ ਨਾਰਾਜ਼ ਨ ਹੋਣਗੇ। ਮੈਨੂੰ ਯਕੀਨ ਹੈ ਕਿ ਉਹ ਸਾਡੇ ਇਸ ਕਰਮ ਨੂੰ ਕਦੀ ਵੀ ਪ੍ਰਵਾਨਗੀ ਨਹੀਂ ਦੇਣਗੇ। ਤੇਰੇ ਲਈ ਸਭ ਤੋਂ ਚੰਗੀ ਗੱਲ ਇਹ ਹੈ ਕਿ ਕਿਸੇ ਭਰੋਸੇਯੋਗ ਕਾਸਦ ਨੂੰ ਭੇਜੇਂ ਤੇ ਗੱਲ ਨਜਿੱਠੀ ਜਾਏ। ਇਹ ਮੈਂ ਤੈਨੂੰ ਯਕੀਨ ਦਿਲਵਾਂਦਾ ਹਾਂ ਕਿ ਤੈਨੂੰ ਕਿਸੇ ਕਿਸਮ ਦਾ ਸ਼ੱਕ ਨਹੀਂ ਕਰਨਾ ਚਾਹੀਦਾ। ਹਸ ਕੇ ਤੈਨੂੰ ਕੈਂਪ ਵਿਚ ਆਉਣਾ ਚਾਹੀਦਾ ਹੈ। 'ਮੇਰਾ ਝਗੜਾ ਤਾਂ ਦੀਵਾਨ ਕੋੜਾ ਮਲ ਨਾਲ ਸੀ। ਤੂੰ ਕਿਲ੍ਹੇ ਵਿਚ ਸੁਖੀ ਵਸ। ਮੇਰਾ ਤੇਰੇ, ਤੇਰੇ ਕਿਲ੍ਹੇ ਨਾਲ ਜਾਂ ਸ਼ਹਿਰ ਨਾਲ ਕੋਈ ਵਾਸਤਾ ਨਹੀਂ।' ਮੀਰ ਮਨੂੰ ਨੇ ਇਹ ਚਿੱਠੀ ਪੜ੍ਹ ਕੇ ਆਪ ਅਬਦਾਲੀ ਦੇ ਕੈਂਪ ਵਿਚ ਜਾਣ ਦਾ ਮਨ ਬਣਾ ਲਿਆ।

ਰਾਓ ਹੁਲਕਰ ਅਤੇ ਜੈ ਆਪਾ ਸਿੰਧੀਆਂ ਨਾਲ ਹਮਲਾ ਕਰਨ ਦੀ ਸੂਰਤ ਵਿਚ ਸਾਂਝਾ ਟਾਕਰਾ ਕਰਨ ਦੀ ਸੰਧੀ ਕੀਤੀ। ਉਸ ਮੁਤਾਬਕ ਮਰਹੱਟੇ ਅਬਦਾਲੀ ਨੂੰ ਰੋਕਣਗੇ ਤੇ ਸਫ਼ਦਰ ਜੰਗ ਤੀਹ ਲੱਖ ਹਮਲੇ ਰੋਕਣ ਲਈ ਤੇ ਵੀਹ ਲੱਖ ਅੰਦਰਲੀ ਗੜਬੜ ਰੋਕਣ ਲਈ ਦੇਵੇਗਾ । ਪੰਜਾਬ, ਸਿੰਧ, ਸਿਆਲਕੋਟ, ਪਸਰੂਰ, ਗੁਜਰਾਤ, ਔਰੰਗਾਬਾਦ, ਹਿਜਾਰ ਦੇ ਇਲਾਕਿਆਂ ਵਿਚੋਂ ਮਰਹੱਟਿਆਂ ਨੂੰ ਚੋਥ ਉਗਰਾਹੁਣ ਦੀ ਆਗਿਆ ਹੋਵੇਗੀ। ਦਿੱਲੀ ਦੇ ਬਾਦਸ਼ਾਹ ਅਹਿਮਦਸ਼ਾਹ ਨੇ ਇਹ ਮੰਨਣ ਤੋਂ ਇਨਕਾਰ ਕਰ ਦਿੱਤਾ। ਸਫ਼ਦਰ ਜੰਗ ਬਹੁਤ ਸ਼ਰਮਿੰਦਾ ਹੋਇਆ ਪਰ ਨੋਟ ਕਰਨ ਵਾਲੀ ਇਹ ਗੱਲ ਹੈ ਕਿ ਇਹੋ ਜਿਹੀ ਹੀ ਸੰਧੀ ਅਦੀਨਾ ਬੇਗ ਨੇ ਪਿਛੋਂ ੧੭੫੯ ਵਿਚ ਕੀਤੀ। ਦਿੱਲੀ ਨੇ ਮੀਰ ਮੰਨੂ ਨੂੰ ਉਸ ਦੀ ਮਰਜ਼ੀ ਕਰਨ ਉੱਤੇ ਛੱਡ ਦਿੱਤਾ ਅਤੇ ਮੀਰ ਮੰਨੂੰ ਪੂਰਨ ਤੌਰ ਉੱਤੇ ਪੰਜਾਬ ਦਾ ਅਧਿਕਾਰੀ ਬਣ ਗਿਆ।

## ਮੀਰ ਮੰਨੂੰ ਦੇ ਅੱਤਿਆਚਾਰ

ਮੰਨੂੰ ਅਸਾਂ ਦੀ ਦਾਤਰੀ, ਅਸੀਂ ਮੰਨੂੰ ਦੇ ਸੋਏ।
ਜਿਉਂ ਜਿਉਂ ਮੰਨੂੰ ਵੱਢਦਾ, ਅਸੀਂ ਦੂਣੇ ਚੋਣੇ ਹੋਏ।

**ਮੀਰ ਮੰਨੂੰ ਦੇ ਅੱਤਿਆਚਾਰ**—ਦਿੱਲੀ ਦੀ ਕਮਜ਼ੋਰ ਹਕੂਮਤ ਮੀਰ ਮੰਨੂੰ ਦਾ ਵਿਗਾੜਨ ਜੋਗੀ ਨਹੀਂ ਰਹੀ ਸੀ। ਅਹਿਮਦ ਸ਼ਾਹ ਦੁਰਾਨੀ ਵੀ ਪੰਜਾਬ ਨੂੰ ਅਫ਼ਗਾਨਸਤਾਨ ਨਾਲ ਮਿਲਾ ਕੇ ਮੀਤ ਮੰਨੂੰ ਨੂੰ ਗਵਰਨਰ ਮੰਨ ਕੇ ਦਖ਼ਲ ਦੇਣ ਦੇ ਖ਼ਿਆਲ ਵਿਚ ਨਹੀਂ ਸੀ। ਪੰਜਾਬ ਵਿਚ ਕੋਈ ਫ਼ੌਜਦਾਰ ਜਾਂ ਤਾਕਤ ਟਾਕਰੇ ਤੇ ਨਹੀਂ ਸੀ। ਕੇਵਲ ਸਿੱਖ ਹੀ ਸਨ ਜੋ ਯਕੀਨੀ ਖ਼ਤਰਾ ਸਨ। ਦੀਵਾਨ ਕੌੜਾ ਮੱਲ ਜੋ ਮੀਰ ਮੰਨੂੰ ਉੱਤੇ ਰੋਕ ਸੀ, ਸਾਜ਼ਸ਼ੀਆਂ ਦੀ ਗੋਲੀ ਦਾ ਨਿਸ਼ਾਨਾ ਬਣ ਕੇ ਚਲ ਵੱਸੇ ਸਨ। ਸਿੱਖਾਂ ਨੂੰ ਖ਼ਤਮ ਕਰਨਾ ਤੇ ਰੋਕ ਪਾਉਣੀ ਮੀਰ ਮੰਨੂੰ ਨੇ ਪਾਲਿਸੀ ਦਾ ਜ਼ਰੂਰੀ ਅੰਗ ਸਮਝਿਆ। ਸਿੱਖ ਵੀ ਦਿੱਲੀ, ਕਾਬਲ ਤੇ ਲਾਹੌਰ ਦੇ ਝਗੜਿਆਂ ਵਿਚ ਇਤਨਾ ਲਾਭ ਉਠਾ ਚੁੱਕੇ ਸਨ ਕਿ ਉਨ੍ਹਾਂ ਸਰਹੰਦ, ਥਾਨੇਸਰ ਤੇ ਜੀਂਦ ਦੇ ਇਲਾਕਿਆਂ ਨੂੰ ਖ਼ੂਬ ਲੁੱਟਿਆ ਸੀ। ਸਰਦਾਰ ਚੜ੍ਹਤ ਸਿੰਘ, ਸਯਦ ਕਸਰਾਂ (ਜਿਹਲਮ) ਤਕ ਮਾਰਾਂ ਮਾਰ ਰਹੇ ਸਨ। ਮੀਰ ਮੰਨੂੰ ਨੇ ਰਾਜ-ਪ੍ਰਬੰਧ ਸੁਧਾਰਨ ਦੇ ਬਹਾਨੇ ਸਿੱਖਾਂ ਵੱਲ ਨਿਰੋਲ ਧਿਆਨ ਦਿੱਤਾ।

ਅਦੀਨਾ ਬੇਗ ਨੂੰ ਜਲੰਧਰ ਦਾ ਨਾਇਬ ਬਣਾਇਆ ਗਇਆ। ਸਿੱਖਾਂ ਵਿਰੁੱਧ ਗਸ਼ਤੀ ਫ਼ੋਜ ਨਿਯਤ ਕੀਤੀ । ਗਸ਼ਤੀ ਦਸਤਿਆਂ ਦੇ ਆਗੂ ਮਜ਼ਬੀ ਜਨੂਨ ਵਾਲੇ ਹਾਜੀ ਤੇ ਮੁੱਲਾਂ ਬਣਾਏ। ਇਕ ਹਜ਼ਾਰ ਨਿਸ਼ਾਨਚੀ ਜੋ ਇਸੇ ਮੰਤਵ ਤਿਆਰ ਕੀਤੇ ਗਏ ਸਨ ਉਨ੍ਹਾਂ ਨੂੰ ਵੱਖ ਵੱਖ ਦਸਤਿਆਂ ਨਾਲ ਭੇਜਿਆ। ਮੀਰ ਮੋਮਨ ਖ਼ਾਨ ਤੇ ਹੁਸੈਨ ਖ਼ਾਨ ਕਸੂਰ ਵਾਲਿਆਂ ਨੂੰ ਸਿੱਖਾਂ ਵਿਰੁੱਧ ਕਾਰਵਾਈ ਕਰਨ ਲਈ ਖ਼ਾਸ ਹਦਾਇਤਾਂ ਦਿੱਤੀਆਂ । ਮੀਰ ਮੰਨੂੰ ਆਪ ਮਾਝੇ ਦੇ ਸਿੱਖਾਂ ਵਿਰੁੱਧ ਕਾਰਵਾਈ ਕਰਨ ਲੱਗਾ। ਉਸ ਇਲਾਕੇ ਦੀ ਕਮਾਨ ਵੀ ਖ਼ੁਦ ਸੰਭਾਲੀ ਅਤੇ ਸਯਦ ਜਮਾਲਦੀਨ ਤੇ ਬਖ਼ਸ਼ੀ ਗਾਜ਼ੀ ਖ਼ਾਨ ਨੂੰ ਵੀ ਦਸਤੇ ਭੇਜਣ ਲਈ ਕਹਿਆ । ਪਹਾੜਾਂ, ਜੰਗਲਾਂ ਵਿਚ ਖ਼ਾਸ ਤੌਰ ਤੇ ਸਿੱਖੇ ਹੋਏ ਸਿਪਾਹੀ ਭੇਜੇ ਗਏ। ਰਾਮ ਰੌਣੀ ਵਿਚ ਘਿਰੇ ੯੦੦ ਦੇ ਕਰੀਬ ਸਿੰਘਾਂ ਨੂੰ

ਥਾਂ ਉੱਤੇ ਹੀ ਸ਼ਹੀਦ ਕਰ ਦਿੱਤਾ ਗਿਆ। ਸਾਰੇ ਪੰਜਾਬ ਵਿਚ ਥਾਂ ਥਾਂ ਚੌਕੀਆਂ ਨਿਯਤ ਕਰ ਕੇ ਲਾਹੌਰ ਮੁੜਿਆ ਤੇ ਖਵਾਜਾ ਮਿਰਜ਼ਾ ਨੂੰ ਸਿੱਖਾਂ ਵਿਰੁੱਧ ਭੇਜਿਆ। ਜਿੱਥੇ ਵੀ ਸਿੱਖ ਮਿਲਿਆ, ਉਸ ਪਕੜਿਆ, ਮਾਰਿਆ ਤੇ ਸ਼ਹੀਦ ਕਰ ਦਿੱਤਾ। ਮੁੰਗਲੀਆਂ ਨਾਲ ਸਿੱਖਾਂ ਦੇ ਸਿਰ ਭੰਨੇ ਗਏ। 'ਨਖਾਸ' ਵਾਲੀ ਥਾਂ ਰੋਜ਼ ਸੈਂਕੜੇ ਸਿੰਘ ਸ਼ਹੀਦ ਹੋਣ ਲੱਗੇ। ਅਦੀਨਾ ਬੇਗ਼ ਵੀ ਦੂਜੇ ਚੌਥੇ ਦਿਨ ੪੦, ੫੦ ਸਿੰਘਾਂ ਦੇ ਸਿਰ ਭੇਜ ਦੇਂਦਾ ਸੀ। ਅਦੀਨਾ ਬੇਗ਼ ਨੂੰ ਜਦ ੧੭੫੩ ਦੀ ਵੈਸਾਖੀ ਨਜ਼ਦੀਕ ਆਉਂਦੀ ਸੁਣੀ ਤੇ ਇਹ ਦੇਖ ਲਿਆ ਕਿ ਅੰਮ੍ਰਿਤਸਰ ਸਿੱਖ ਮੀਰ ਮਨੂੰ ਦੀ ਹੋਂਦ ਕਰ ਕੇ ਜੁੜ ਨਹੀਂ ਸਕਣਗੇ ਤਾਂ ਉਸ ਦਾ ਖ਼ਿਆਲ ਅਨੰਦਪੁਰ ਸਾਹਿਬ ਵੱਲ ਗਿਆ। ਸਿੱਖ ਅਨੰਦਪੁਰ ਵੈਸਾਖੀ ਨੂੰ ਜੁੜੇ। ਅਦੀਨਾ ਬੇਗ਼ ਨੇ ਅਚਾਨਕ ਹੀ ਹਮਲਾ ਕੀਤਾ ਤੇ ਕਈ ਸਿੰਘ ਸ਼ਹੀਦ ਹੋ ਗਏ ਪਰ ਸਿੰਘ ਕਈ ਵਾਰੀ ਅੱਖੀਂ ਦੇਖ ਚੁੱਕੇ ਸਨ। ਅਦੀਨਾ ਬੇਗ਼ ਵੀ ਸਿੰਘਾਂ ਨੂੰ ਮੁਕੰਮਲ ਤੌਰ ਉੱਤੇ ਮੁਕਾਉਣਾ ਆਪਣੀ ਪਾਲਿਸੀ ਦੇ ਉਲਟ ਗਿਣਦਾ ਸੀ, ਪਰ ਸਿੱਖਾਂ ਨੂੰ ਇਹ ਪਰਗਟ ਕਰਨਾ ਚਾਹੁੰਦਾ ਸੀ ਕਿ ਜੇ ਅਦੀਨਾ ਬੇਗ਼ ਸਖ਼ਤ ਹੋ ਜਾਏ ਤਾਂ ਕਾਫ਼ੀ ਨੁਕਸਾਨ ਪਹੁੰਚਾ ਸਕਦਾ ਹੈ। ਸਿੱਖਾਂ ਦੀ ਨਜ਼ਰ ਵਿਚ ਕੀਮਤ ਵਧਾਉਣ ਲਈ ਹੀ ਉਸ ਅਨੰਦਪੁਰ ਸਾਹਿਬ ਵੈਸਾਖੀ ਵਾਲੇ ਦਿਨ ਹਮਲਾ ਕੀਤਾ ਸੀ। ਅਦੀਨਾ ਬੇਗ਼ ਆਪਣੇ ਮੰਤਵ ਵਿਚ ਸਫ਼ਲ ਸੀ[1]। ਲਾਹੌਰ ਤੋਂ ਇਨਾਮ ਵੀ ਲੈ ਲੈਂਦਾ ਸੀ ਤੇ ਸਿੱਖਾਂ ਨੂੰ ਖੁੱਲ੍ਹ ਵੀ ਦੇ ਦਿੰਦਾ ਸੀ। ਸਰਦਾਰ ਜੱਸਾ ਸਿੰਘ 'ਰਾਮਗੜ੍ਹੀਆ' ਨਾਲ ਤਾਂ ਉਸ ਫੇਰ ਇਕ ਕਿਸਮ ਦੀ ਸੰਧੀ ਵੀ ਕਰ ਲਈ ਸੀ।

ਜਦ ਚੁਣ ਚੁਣ ਕੇ ਨੌਜਵਾਨ, ਬਿਰਧ ਮਾਰੇ ਜਾ ਚੁੱਕੇ ਤਾਂ ਮੀਰ ਮਨੂੰ ਨੂੰ ਖ਼ੁਸ਼ ਕਰਨ ਲਈ ਸਿੱਖ ਬੱਚਿਆਂ, ਬੱਚੀਆਂ ਤੇ ਇਸਤਰੀਆਂ ਨੂੰ ਪਕੜ ਕੇ ਭੇਜਣਾ ਸ਼ੁਰੂ ਕੀਤਾ, ਇਹ ਉਹ ਹੀ ਸਮਾਂ ਹੈ ਜਦ ਸਿੱਖ ਮਾਤਾਵਾਂ ਨੇ ਸਵਾ ਸਵਾ ਮਣ ਦੇ ਪੀਸਣੇ ਪੀਸੇ ਤੇ ਬੱਚਿਆਂ ਦੇ ਟੋਟਿਆਂ ਦੇ ਹਾਰ ਗਲਾਂ ਵਿਚ ਪਵਾਏ ਪਰ ਸਿੱਖੀ ਨੂੰ ਆਂਚ ਨਾ ਆਉਣ ਦਿੱਤੀ[2]।

**ਮੀਰ ਮਨੂੰ ਸਫ਼ਲ ਨਾ ਹੋਇਆ**—ਇਤਨੇ ਜ਼ੁਲਮ ਕਰਨ ਦੇ ਬਾਵਜੂਦ ਸਿੱਖਾਂ ਵਿਚ ਸਿੱਖੀ ਤੇ ਸਿੱਖੀ ਪਿਆਰ ਖ਼ਤਮ ਨਾ ਕੀਤਾ ਜਾ ਸਕਿਆ। ਸਿੱਖਾਂ ਦੀ ਸਿਪਿਰਟ ਸਗੋਂ ਵਧੀ। ਜਿਉਂ ਜਿਉਂ ਮਨੂੰ ਅੱਤਿਆਚਾਰ ਕਰਦਾ ਸਿੱਖ ਹੋਰ ਗੁਰੂ ਦੇ ਨੇੜੇ ਹੁੰਦੇ ਗਏ ਤੇ ਸ਼ਹੀਦਾਂ ਦਾ ਧਿਆਨ ਧਰ ਕੇ ਮੌਤ ਨੂੰ ਹੱਸ ਹੱਸ ਜੱਫੀ ਪਾਉਂਦੇ। ਸਿੱਖਾਂ ਕੋਈ ਸ਼ਿਕਵਾ, ਸ਼ਕਾਇਤ ਨਾ ਕੀਤੀ ਸਗੋਂ ਇਹ ਅਖਾਣ ਬਣਾ ਲਿਆ, "ਮਨੂੰ ਤਾਂ ਸਾਡੀ ਦਾਤਰੀ ਹੈ, ਅਸੀਂ ਮੰਨੂੰ ਦੇ ਸੋਏ ਹਾਂ, ਜਿਉਂ ਜਿਉਂ ਮਨੂੰ ਦੀ ਦਾਤਰੀ ਸਾਨੂੰ ਵੱਢਦੀ ਹੈ ਤਿਉਂ ਤਿਉਂ ਸੋਇਆਂ ਦੀ ਤਰ੍ਹਾਂ ਅਸੀਂ ਵੱਧ ਫੁੱਲ ਰਹੇ ਹਾਂ। (ਸੋਇਆਂ ਦਾ ਸੁਭਾ ਹੈ ਕਿ ਉਨ੍ਹਾਂ ਨੂੰ ਵੱਢੋ ਉਹ ਹੋਰ ਵਧ ਜਾਂਦੇ ਹਨ)।

"ਮੰਨੂੰ ਅਸਾਂ ਦੀ ਦਾਤਰੀ, ਅਸੀਂ ਮੰਨੂੰ ਦੇ ਸੋਏ।<br>
ਜਿਉਂ ਜਿਉਂ ਮੰਨੂੰ ਵੱਢਦਾ ਅਸੀਂ ਦੂਣੇ ਚੌਣੇ ਹੋਏ।"

---

1. He succeeded admirably in his policy of running with the hare and hunting with the hound.

2. ਗਿਆਨੀ ਗਿਆਨ ਸਿੰਘ ਪੰਨਾ ੬੩੬—੬੩੭।

ਜਾਂ ਇਹ ਬੋਲਦੇ :

ਮੀਰ ਮਨੂੰ ਦੇ ਸੋਏ ।
ਉੱਤੋਂ ਉੱਤੋਂ ਲਾਹ ਪੜ੍ਹੇ, ਹੇਠੋਂ ਦੂਣੇ ਹੋਏ ।

ਸਿੱਖਾਂ ਨੂੰ ਆਪਣੀ ਅਰਦਾਸ ਦੇ ਸ਼ਬਦ, "ਜਹਾਂ ਜਹਾਂ ਗੁਰ ਖਾਲਸਾ ਜੀ ਸਾਹਿਬ ਤਹਾਂ ਤਹਾਂ ਰਛਿਆ ਰਿਆਇਤ" ਉਤਸ਼ਾਹ ਦੇ ਕੇ ਇਕ ਦੂਜੇ ਦਾ ਦਰਦ ਵੰਡਾਣ ਲਈ ਪ੍ਰੇਰਨਾ ਦਿੰਦੇ ਸਨ। 'ਮਰਨੇ ਕਾ ਚਾਅ' ਸਿੱਖ ਰਗਾਂ ਵਿਚ ਉਛਾਲੇ ਮਾਰਦਾ ਰਹਿੰਦਾ[1] । 'ਸ੍ਰੀ ਅੰਮ੍ਰਿਤਸਰ ਦੇ ਦਰਸ਼ਨ ਇਸ਼ਨਾਨ' ਲਈ ਪਹਿਰਿਆਂ ਦੇ ਬਾਵਜੂਦ ਸਿੱਖ ਪੁੱਜਦੇ । ਭਾਵੇਂ ਥਾਂ ਹੀ ਸ਼ਹੀਦ ਹੋ ਜਾਂਦੇ । ਪਰਾਣਾ ਅਖਾਣ ਹੈ 'ਪਾਪੀ ਕੇ ਮਾਰਨੇ ਕੋ ਪਾਪ ਮਹਾਬਲੀ ਹੈ' । ਪਾਪ ਹੀ ਮਹਾਬਲੀ ਮੌਤ ਦਾ ਰੂਪ ਸਹਾਰ ਕੇ ਪਾਪੀ ਨੂੰ ਮਾਰਨ ਆ ਜਾਂਦਾ ਹੈ । ਮੀਰ ਮਨੂੰ ਸਿੱਖਾਂ ਦੇ ਸਿਰਾਂ ਦਾ ਸ਼ਿਕਾਰ ਕਰਨ ਲਈ ਮਲਕਪੁਰ ਕੈਂਪ ਲਗਾਈ ਬੈਠਾ ਸੀ ਕਿ ਘੋੜੇ ਤੇ ਸਵਾਰ ਹੋ ਕੇ ਸਿੱਖਾਂ ਮਗਰ ਭਜਿਆ। ਇਤਨੇ ਨੂੰ ਇਕ ਇੱਲ ਘੋੜੇ ਨੂੰ ਛੋਂਹਦੀ ਨੱਸ ਗਈ[2] । ਘੋੜਾ ਅਥਰਾ ਹੋ ਗਿਆ। ਮੀਰ ਮਨੂੰ ਘੋੜੇ ਤੋਂ ਡਿੱਗ ਪਿਆ ਪਰ ਪੈਰ ਰਕਾਬ ਵਿਚ ਅੜ ਗਿਆ। ਘੋੜਾ ਮੀਰ ਮਨੂੰ ਨੂੰ ਘਸੀਟੀ ਤੁਰੀ ਜਾ ਰਹਿਆ ਸੀ ਤੇ ਘਸੀਟਦੇ ਘਸੀਟਦੇ ਹੀ ੪ ਨਵੰਬਰ ੧੭੫੩ ਨੂੰ ਉਸ ਦੀ ਮੌਤ ਹੋ ਗਈ ।

**ਮੀਰ ਮਨੂੰ**—ਮੀਰ ਮਨੂੰ ਵਜ਼ੀਰ ਕਮਰ-ਉੱਦੀਨ ਦਾ ਪੁੱਤਰ ਸੀ। ਜ਼ਕਰੀਆ ਖ਼ਾਨ ਦੇ ਪੁੱਤਰਾਂ ਦੇ ਝਗੜੇ ਵੇਲੇ ਸ਼ਾਹ ਆਲਮ ਨੇ ਵਜ਼ੀਰ ਕਮਰਦੀਨ ਨੂੰ ਨਾਮ ਮਾਤ੍ਰ ਪੰਜਾਬ ਦਾ ਗਵਰਨਰ ਬਣਾ ਦਿੱਤਾ ਸੀ। ਵਜ਼ੀਰ ਕਮਰਦੀਨ ਸਰਹੰਦ ਦੀ ਜੰਗ ਵਿਚ ਮਾਰਿਆ ਗਿਆ। ਮੀਰ ਮਨੂੰ ਨੇ ਅਬਦਾਲੀ ਦਾ ਟਾਕਰਾ ਜਾਰੀ ਰੱਖਿਆ ਅਤੇ ਜਿੱਤ ਪ੍ਰਾਪਤ ਕੀਤੀ । ਉਹ ਲਾਹੌਰ ਦਾ ਗਵਰਨਰ ੧੭੪੯ ਵਿਚ ਥਾਪਿਆ ਗਿਆ। ਜਦ ਅਬਦਾਲੀ ਨੇ ਦੂਜੀ ਵਾਰੀ ੧੭੫੦ ਵਿਚ ਹਮਲਾ ਕੀਤਾ ਤਾਂ ਇਸ ਨੇ ਅਬਦਾਲੀ ਨਾਲ ਬਣਾ ਲਈ। ਅਬਦਾਲੀ ਨੇ ਵੀ ਮੀਰ ਮਨੂੰ ਵਿਚ ਆਪਣਾ ਦੇਰ ਦਾ ਸੁਪਨਾ ਪੂਰਾ ਹੁੰਦਾ ਦੇਖਿਆ। ਤੀਜੇ ਹਮਲੇ ਵੇਲੇ ਜਦ ਮੀਰ ਮਨੂੰ ਰਾਤੋ ਰਾਤ ਅਬਦਾਲੀ ਦੇ ਕੈਂਪ ਵਿਚ ਚਲਾ

---

1. ਭਾਈ ਰਤਨ ਸਿੰਘ—ਪੰਨਾ ੩੪੧—੪੨।

2. ਤਹਿਮਾਸ ਖ਼ਾਨ ਨੇ ਬਿਲਕੁਲ ਹੀ ਹੋਰ ਕਹਾਣੀ ਦਿੱਤੀ ਹੈ। ਉਸ ਦਾ ਕਹਿਣਾ ਹੈ ਕਿ ਮੀਰ ਮਨੂੰ ਪਾਖ਼ਾਨੇ ਗਿਆ ਤੇ ਪਾਖ਼ਾਨਾ ਨਾ ਆਇਆ, ਇਸ ਤਰ੍ਹਾਂ ਉਸ ਦੀ ਤਕਲੀਫ਼ ਵਧੀ ਤੇ ਮੌਤ ਹੋ ਗਈ, ਪਰ ਇਹ ਠੀਕ ਨਹੀਂ। ਜੋ ਇਬਰਤ ਨਾਮਾ, ਤਾਰੀਖੇ ਅਹਿਮਦਸ਼ਾਹੀ ਅਤੇ ਸਿੱਖ ਇਤਿਹਾਸਕਾਰਾਂ ਲਿਖਿਆ ਹੈ ਉਹ ਠੀਕ ਲੱਗਦਾ ਹੈ। ਮੀਰ ਮਨੂੰ ਸਿੱਖਾਂ ਦੇ ਸਿਰਾਂ ਦੇ ਸ਼ਿਕਾਰ ਉਤੇ ਚੜ੍ਹਿਆ ਸੀ। 'ਪੋਥੀ ਤਾਰੀਖੇ ਸਿੰਘਾਂ' ਨੇ ਘੋੜੇ ਦੇ ਅਥਰੇ ਹੋਣ ਦਾ ਕਾਰਨ ਗੰਨਿਆਂ ਦੇ ਖੇਤ ਵਿਚੋਂ ਫ਼ਾਇਰ ਦੀ ਆਵਾਜ਼ ਲਿਖਿਆ ਸੀ।

ਗਿਆ ਤਾਂ ਉਸ ਨੇ ਜੁਰਅਤ ਦੀ ਸ਼ਲਾਘਾ ਕੀਤੀ। ਉਨ੍ਹਾਂ ਦੋਵਾਂ ਦੀ ਹੋਈ ਗਲ ਬਾਤ[1] ਨੇ ਤਾਂ ਹੋਰ ਵੀ ਚੰਗਾ ਅਸਰ ਅਬਦਾਲੀ ਉਤੇ ਪਾਇਆ। ਅਬਦਾਲੀ ਨੇ 'ਫ਼ਰਜ਼ੰਦ ਖ਼ਾਨ ਬਹਾਦਰ' ਦਾ ਖ਼ਤਾਬ ਦੇ ਕੇ ਗਵਰਨਰ ਬਣਾ ਦਿੱਤਾ। ਮੀਰ ਮਨੂੰ ਅਰੰਭ ਵਿਚ ਸਿੱਖਾਂ ਨਾਲ ਵਿਗਾੜਨੀ ਠੀਕ ਨਹੀਂ ਸੀ ਸਮਝਦਾ। ਦਿੱਲੀ ਦਾ ਡਰ, ਸ਼ਾਹਨਵਾਜ਼ ਖ਼ਾਨ ਦੀ ਬਗ਼ਾਵਤ, ਅਬਦਾਲੀ ਦੇ ਹਮਲੇ ਅਤੇ ਦੀਵਾਨ ਕੌੜਾ ਮੱਲ ਦੀਆਂ ਸਲਾਹਾਂ ਉਸ ਨੂੰ ਸਿੱਖਾਂ ਨਾਲ ਵਿਗਾੜਨ ਤੋਂ ਰੋਕਦੀਆਂ ਰਹੀਆਂ। ਜਦ ਦਿੱਲੀ ਤੇ ਕਾਬਲ ਵਲੋਂ ਸੁਰੱਖਿਅਤ ਹੋ ਗਿਆ ਤਾਂ ੧੦ ਮਹੀਨੇ ਸਿਖਾਂ ਉਤੇ ਉਹ ਅਤਿਆਚਾਰ ਕੀਤੇ ਜਿਨ੍ਹਾਂ ਦੀ ਯਾਦ ਅਜੇ ਵੀ ਸਿੱਖਾਂ ਦੇ ਮਨਾਂ ਵਿਚ ਤਾਜ਼ਾ ਹੈ। ਬੁੱਲੇ ਸ਼ਾਹ ਨੇ ਵੀ ਲਿਖਿਆ :

"ਦਰ ਖੁੱਲ੍ਹਾ ਹੈ ਹਸ਼ਰ ਆਜ਼ਾਬ ਦਾ।
ਬੁਰਾ ਹਾਲ ਹੋਇਆ ਪੰਜਾਬ ਦਾ।"

ਮੀਰ ਮਨੂੰ ਨੇ ਸਿੱਖੀ ਨੂੰ ਖ਼ਤਮ ਕਰਨ ਲਈ ਜੋ ਉਪਾ ਕੀਤੇ ਉਹ ਹੀ ਬਾਹਦ ਵਿਚ ਉਸ ਦੇ ਰਾਜ ਦੇ ਵੈਰੀ ਬਣੇ। ਵੱਡੀ ਫ਼ੌਜ ਸਾਂਭਣੀ ਮੁਸ਼ਕਲ ਹੋ ਗਈ। ਖ਼ਜ਼ਾਨਾ ਖ਼ਾਲੀ ਹੋ ਗਿਆ। ਸਿੱਖਾਂ ਦੇ ਜੱਥੇ ਵੱਧਣ ਲੱਗੇ ਤੇ ਅਗਾਂਹ-ਵਧੂ ਨੌਜਵਾਨ ਜਥਿਆਂ ਵਿਚ ਸ਼ਾਮਲ ਹੋਣ ਲਗੇ। ਸਰ ਜੁਗਿੰਦਰ ਸਿੰਘ ਨੇ ਠੀਕ ਲਿਆ ਹੈ ਕਿ ਇਨਕਲਾਬ ਕਦੀ ਪਿੱਛੇ ਨਹੀਂ ਮੁੜਿਆ ਕਰਦੇ ਤੇ ਫਿਰ ਜੋ ਕੌਮਾਂ ਮਰਨਾ ਜਾਣਦੀਆਂ ਹਨ ਉਹ ਗ਼ੁਲਾਮ ਕਦੇ ਨਹੀਂ ਰਹਿੰਦੀਆਂ। ਨੌਜਵਾਨਾਂ ਨੇ ਸਮਝ ਲਿਆ ਕਿ ਜੇ ਕੋਈ ਉਨ੍ਹਾਂ ਨੂੰ ਜ਼ੁਲਮਾਂ ਤੋਂ ਨਜਾਤ ਦਿਵਾ ਸਕਦਾ ਹੈ ਤਾਂ ਉਹ ਸਿੱਖਾਂ ਦੀ ਜਥੇਬੰਦੀ ਹੈ। ਸੋ ਉਹ ਲੋਕੀਂ ਜੋ ਲਿਤਾੜੇ ਜਾ ਰਹੇ ਸਨ, ਬੇਦੋਸ਼ੇ ਮਾਰੇ ਜਾ ਰਹੇ ਹਨ, ਅਗਾਂਹ ਵਧੇ ਤੇ ਜਥੇਬੰਦੀ ਵਿਚ ਸ਼ਾਮਲ ਹੋਏ[1]। ਮੀਰ ਮਨੂੰ ਇਕ ਹੌਸਲੇ ਵਾਲਾ, ਮੌਕਾ ਸੰਭਾਲੂ, ਖ਼ਤਰਿਆਂ ਤੋਂ ਨਾ ਝਕਣ ਵਾਲਾ ਤੇ ਖੁਦਮੁਖ਼ਤਿਆਰ ਪੁਰਸ਼ ਸੀ। ਜੇ ਅਬਦਾਲੀ ਜਹਿਆ ਹਿੰਦੁਸਤਾਨ, ਈਰਾਨ, ਤੁਰਾਨ ਵਿਚ ਕੋਈ ਪੁਰਸ਼ ਨਹੀਂ ਸੀ ਤਾਂ ਮੀਰ ਮਨੂੰ ਵਰਗਾ ਹਿੰਦੁਸਤਾਨ ਵਿਚ ਨਹੀਂ ਸੀ।

**ਮੀਰ ਮਨੂੰ ਉਪ੍ਰੰਤ**—ਮੀਰ ਮਨੂੰ ਦੀ ਮੌਤ ਦੀ ਖ਼ਬਰ ਸੁਣਦੇ ਸਾਰ ਹੀ ਦਿੱਲੀ ਦੇ

---

1. ਅਹਿਮਦਸ਼ਾਹ :—'ਤੂੰ ਪਹਿਲਾਂ ਈਨ ਮੰਨਣ ਕਿਉਂ ਨਾ ਆਇਆ ?'
   ਮੀਰ ਮਨੂੰ :—'ਕਿਉਂ ਜੋ ਮੈਂ ਹੋਰ ਕਿਸੇ ਦਾ ਸਾਂ।'
   ਅਹਿਮਦਸ਼ਾਹ :—'ਉਹ ਮਾਲਕ ਤੇਰੀ ਮਦਦ ਉਤੇ ਕਿਉਂ ਨਾ ਆਇਆ ?'
   ਮੀਰ ਮਨੂੰ :—'ਉਹ ਮੈਨੂੰ ਕਾਫ਼ੀ ਤਾਕਤਵਰ ਸਮਝਦਾ ਸੀ ਕਿ ਮੈਂ ਆਪਣੀ ਰੱਖਿਆ ਕਰਨ ਜੋਗਾ ਹਾਂ।'
   ਅਹਿਮਦਸ਼ਾਹ :—"ਜੇ ਮੈਂ ਤੇਰੇ ਹੱਥ ਆ ਜਾਂਦਾ ਤਾਂ ਤੂੰ ਕੀ ਕਰਦਾ ?'
   ਮੀਰ ਮਨੂੰ :—'ਮੈਂ ਤੁਹਾਡਾ ਸਿਰ ਵੱਢ ਕੇ ਦਿੱਲੀ ਆਪਣੇ ਮਾਲਕਾਂ ਨੂੰ ਭੇਜ ਦਿੰਦਾ ?'
   ਅਹਿਮਦਸ਼ਾਹ :—'ਹੁਣ ਜਦ ਤੂੰ ਮੇਰੇ ਰਹਿਮ ਉਤੇ ਹੈਂ, ਮੇਰੇ ਕੋਲੋਂ ਕੀ ਆਸ ਰੱਖਦਾ ਹੈਂ।'
   ਮੀਰ ਮਨੂੰ :—'ਜੇ ਤੁਸੀਂ ਵਪਾਰੀ ਹੋ ਤਾਂ ਮੈਨੂੰ ਵੇਚ ਦਿਓ, ਜੇ ਕਸਾਈ ਹੋ ਤਾਂ ਮਾਰ ਦਿਉ, ਪਰ ਜੇ ਸ਼ਾਹ ਹੋ ਤਾਂ ਖਿਮਾ ਕਰ ਦਿਓ।'
   ਅਹਿਮਦਸ਼ਾਹ :—'ਅਲਹੁ ਰਹਿਮ ਕਰੇ, ਤੈਨੂੰ ਮੁਆਫ਼ ਕੀਤਾ।'
2. The rise of Sikh Power : Dr. Sinha.

ਅਹਿਮਦਸ਼ਾਹ ਨੇ ਆਪਣੇ ਪੁੱਤ੍ਰ ਮਹਿਮੂਦ ਸ਼ਾਹ ਨੂੰ ਜੋ ੩ ਸਾਲਾਂ ਦਾ ਸੀ ਗਵਰਨਰ ਥਾਪ ਦਿੱਤਾ ਅਤੇਡਿਪਟੀ ਗਵਰਨਰ ਮੀਰ ਮਨੂੰ ਦੇ ਦੋ ਸਾਲਾ ਪੁੱਤ੍ਰ ਮੁਹੰਮਦ ਅਮੀਨ ਖ਼ਾਨ ਨੂੰ ਬਣਾਇਆ। ਇਹ ਖੇਲ ਕੁਝ ਦਿਨ ਹੀ ਰਹਿ ਸਕਿਆ ਤੇ ਮੀਰ ਮਨੂੰ ਦੇ ਭਰਾ ਮੀਰ ਨਿਜ਼ਾਮ ਉਦਦੀਨ ਨੂੰ ਨਵੰਬਰ ੧੭ ਨੂੰ ਗਵਰਨਰ ਥਾਪ ਦਿੱਤਾ। ਨਿਜ਼ਾਮ ਉਦੀਦਨ ਦੇ ਉਥੇ ਨਾ ਹੋਣ ਕਰਕੇ ਮੀਰ ਮੋਮਨ ਖ਼ਾਨ ਕਸੂਰ ਦੇ ਹੱਥ ਸਾਰੀ ਤਾਕਤ ਆ ਗਈ। ਭਿਖਾਰੀ ਖ਼ਾਨ ਵੀ ਮੋਮਨ ਖ਼ਾਨ ਦੇ ਨਾਲ ਹੀ ਮਿਲ ਕੇ ਰਾਜ ਪ੍ਰਬੰਧ ਚਲਾਉਣ ਲੱਗਾ। ਭਿਖਾਰੀ ਖ਼ਾਨ ਰੋਜ਼-ਉਦ-ਦਓਲਾ, ਤੁੰਗਬਾਜ਼ ਖ਼ਾਨ ਜੋ ਮੁਹੰਮਦ ਸ਼ਾਹ ਦਾ ਇਕ ਪਤਵੰਤਾ ਸਰਦਾਰ ਸੀ, ਦਾ ਪੁੱਤਰ ਸੀ। ਉਹ ਸਯਦ ਭੀਖਣ ਦੇ ਮੁਰੀਦਾਂ ਵਿਚੋਂ ਸੀ ਤੇ ਭਿਖਾਰੀ ਖ਼ਾਨ ਦਾ ਨਾਂ ਸਯਦ ਭੀਖਣ ਕਰਕੇ ਰਖਿਆ ਹੋਇਆ ਸੀ। ਜਲੰਧਰ ਦਾ ਫ਼ੌਜਦਾਰ ਅਦੀਨਾ ਬੇਗ ਨੂੰ ਬਣਾਇਆ ਗਿਆ। ਅਹਿਮਦਸ਼ਾਹ ਅਬਦਾਲੀ ਨੇ ਅਮੀਨ ਖ਼ਾਨ ਨੂੰ ਗਵਰਨਰ ਮੰਨ ਕੇ ਬਾਕੀ ਸਾਰੇ ਇੰਤਜ਼ਾਮ ਮੰਨ ਲਏ। ਅਮੀਨ ਖ਼ਾਨ, ਮਈ ੧੭੫੪ ਵਿਚ ਮਰ ਗਿਆ ਤੇ ਸਾਰੀ ਤਾਕਤ 'ਮੁਰਾਦ ਬੇਗ਼ਮ' ਦੇ ਹੱਥ ਆ ਗਈ। ਮੁਰਾਦ ਬੇਗ਼ਮ ਨੂੰ 'ਮੁਗ਼ਲਾਨੀ ਬੇਗ਼ਮ' ਵੀ ਕਹਿਆ ਜਾਂਦਾ ਹੈ। ਉਹ ਇਕ ਨੀਤੀਵਾਨ ਤੇ ਚਾਲਾਕ ਔਰਤ ਸੀ। ਅਹਿਮਦਸ਼ਾਹ ਨੇ ਉਸ ਨੂੰ 'ਆਪਣੀ ਬੇਟੀ' ਕਹਿ ਕੇ ਵੀ ਸਤਿਕਾਰਿਆ ਸੀ। ਇਸੇ ਦੌਰਾਨ ਵਿਚ ਦਿੱਲੀ ਦਾ ਬਾਦਸ਼ਾਹ ਅਹਿਮਦਸ਼ਾਹ ਮਰ ਗਿਆ ਤੇ ਆਲਮਗੀਰ ਦੂਜਾ ਬਾਦਸ਼ਾਹ ਬਣਿਆ। ਮੀਰ ਮੋਮਨ ਖ਼ਾਨ ਨੂੰ ਉਸ ਲਾਹੌਰ ਦਾ ਗਵਰਨਰ ਬਣਾ ਦਿੱਤਾ। ਪਰ ਮੁਗ਼ਲਾਨੀ ਬੇਗਮ ਨੇ ਹਕੂਮਤ ਉਸ ਦੇ ਹਵਾਲੇ ਨ ਕੀਤੀ। ਲਾਹੌਰ ਵਿਚ ਹੁਣ ਇਸ ਤਰ੍ਹਾਂ ਹੁੰਦਾ ਕਿ ਸਵੇਰੇ ਅਹਿਲਕਾਰ ਮੀਰ ਮੋਮਨ ਖ਼ਾਨ ਪਾਸ ਜਾਂਦੇ ਤੇ ਫਿਰ ਦੁਪਹਿਰ ਮੁਗ਼ਲਾਨੀ ਬੇਗ਼ਮ ਪਾਸ। ਉਹ 'ਮਹਲਾ' ਵਿਚੋਂ ਆਪਣੇ ਖਾਸ ਮਸ਼ੀਰਾਂ, ਮੀਆਂ ਖ਼ੁਸ਼ ਫ਼ਹਮ, ਮੀਆਂ ਅਰਜ਼ ਮੰਦ ਤੇ ਮੀਆਂ ਮਹਾਬਤ ਮੁਮਤਾਜ਼ ਰਾਹੀਂ ਹੁਕਮ ਭੇਜਦੀ ਤੇ ਤਿੰਨਾਂ ਦਾ ਏਕਾ ਨ ਹੋਣ ਕਰਕੇ ਮੁਗ਼ਲਾਨੀ ਦੇ ਹੁਕਮ ਉਲਟ ਪੁਲਟ ਹੋ ਜਾਂਦੇ। 'ਮੁਗ਼ਲਾਨੀ ਬੇਗ਼ਮ' ਦੇ ਚਲਨ ਬਾਰੇ ਕਈ ਗੱਲਾਂ ਪਰਚਲਤ ਹੋ ਗਈਆਂ। ਉਸ ਨੇ ਆਪਣੇ ਕਰਦਾਰ ਨਾਲ ਕਈ ਵਫ਼ਾਦਾਰ ਜਰਨੈਲਾਂ ਤੇ ਸਿਪਾਹੀਆਂ ਨੂੰ ਬਾਗ਼ੀ ਬਣਾ ਦਿੱਤਾ। ਉਹ ਗ਼ਲਤ ਆਦਮੀਆਂ ਦੀ ਮਦਦ ਕਰਦੀ ਤੇ ਨਾ-ਤਜਰਬੇਕਾਰ ਸ਼ੱਕੀ ਪੁਰਸ਼ਾ ਨੂੰ ਸ਼ਕਤੀ ਸੌਂਪ ਰਹੀ ਸੀ। ਭਿਖਾਰੀ ਖ਼ਾਨ ਨੇ ਬਗ਼ਾਵਤ ਦਾ ਝੰਡਾ ਵੀ ਖੜਾ ਕਰ ਦਿੱਤਾ ਪਰ ਉਸ ਦੀ ਬਗ਼ਾਵਤ ਸਫ਼ਲ ਨਾ ਹੋ ਸਕੀ। ਉਸ ਨੂੰ ਕਮਰੇ ਵਿਚ ਬੰਦ ਕਰਕੇ ਮੁਗ਼ਲਾਨੀ ਬੇਗ਼ਮ ਨੇ ਜੁੱਤੀਆਂ ਤੇ ਇੱਟਾਂ ਨਾਲ ਮਰਵਾ ਦਿੱਤਾ। ਭਿਖਾਰੀ ਖ਼ਾਨ ਸਿੱਖਾਂ ਨਾਲ ਦੋਸਤੀ ਬਨਾਉਣ ਦੇ ਹੱਕ ਵਿਚ ਸੀ। ਮੁਗ਼ਲਾਨੀ ਬੇਗ਼ਮ ਵਿਰੁੱਧ ਉਸ ਸਿੱਖਾਂ ਨੂੰ ਹਥਿਆਰ ਵੀ ਦਿੱਤੇ ਤੇ ਉਹ ਇਹ ਵੀ ਖ਼ਿਆਲ ਬਣਾਈ ਬੈਠਾ ਸੀ ਕਿ ਸਿੱਖਾਂ ਦੀ ਮਦਦ ਨਾਲ ਦਿੱਲੀ ਨੂੰ ਵੀ ਸਜ਼ਾ ਦਿੱਤੀ ਜਾ ਸਕਦੀ ਹੈ। ਦਿੱਲੀ ਨੇ ਮੋਮਨ ਖ਼ਾਨ ਨੂੰ ਗਵਰਨਰ ਥਾਪਣ ਵੇਲੇ ਭਿਖਾਰੀ ਖ਼ਾਨ ਦਾ ਖ਼ਿਆਲ ਨਹੀਂ ਸੀ ਰਖਿਆ। ਉਸ ਦੇ ਸਿੱਖ ਫ਼ੌਜਾਂ ਨਾਲ ਗਠ-ਜੋੜ ਕਾਰਨ ਉਸ ਦੇ ਹਮ-ਮਜ਼ਹਬ ਖ਼ਿਲਾਫ਼ ਹੋ ਗਏ। ਇਸੇ ਦੌਰਾਨ ਹੀ ਭਿਖਾਰੀ ਖ਼ਾਨ ਗ੍ਰਿਫ਼ਤਾਰ ਹੋਇਆ ਤੇ ਉਸ ਦਾ ਅੰਤ ਹੋ ਗਿਆ।

**ਲਾਹੌਰ ਵਿਚ ਪਾਟੋ ਧਾੜ**—ਐਮਨਾਬਾਦ ਦੇ ਖ਼ਵਾਜਾ ਮਿਰਜ਼ਾ ਜਾਨ ਨੇ ਇਸ ਪਾਟੋਧਾੜ ਵਿਚ ਲਾਹੌਰ ਉਤੇ ਕਬਜ਼ਾ ਕਰ ਲਿਆ ਤੇ ਮੁਗ਼ਲਾਨੀ ਬੇਗ਼ਮ ਨੂੰ ਜੇਲ੍ਹ ਵਿਚ

ਪਾ ਦਿੱਤਾ। ਮੁਗ਼ਲਾਨੀ ਨੇ ਆਪਣੇ 'ਮਾਮੇ' ਖ਼ਵਾਜਾ ਉਬੈਦ-ਉਲਾ-ਖ਼ਾਨ ਨੂੰ ਅਬਦਾਲੀ ਕੋਲ ਭੇਜਿਆ ਅਤੇ ਵਾਸਤਾ ਪਾਇਆ। ਅਬਦਾਲੀ ਨੇ ਜਹਾਨ ਖ਼ਾਨ ਦੇ ਭਰਾ ਅਮਾਨ ਖ਼ਾਨ ਨੂੰ ਫ਼ੌਜ ਦੇ ਕੇ ਭੇਜਿਆ। ਖਵਾਜਾ ਮਿਰਜ਼ਾ ਜਾਨ ਨੂੰ ਗ੍ਰਿਫ਼ਤਾਰ ਕੀਤਾ ਤੇ ਮੁਗ਼ਲਾਨੀ ਬੇਗ਼ਮ ਨੂੰ ਹਕੂਮਤ ਸੌਂਪ ਕੇ ਉਬੈਦ-ਉਲਾ-ਖ਼ਾਨ ਨੂੰ ਡਿਪਟੀ ਬਣਾਇਆ। ਉਬੈਦ-ਉਲਾ-ਖ਼ਾਨ ਨੇ ਅਮਾਨ ਦਾ ਪਾਸਾ ਮੋੜਨ ਉਤੇ ਹੀ ਮੁਗ਼ਲਾਨੀ ਬੇਗ਼ਮ ਨੂੰ ਗ੍ਰਿਫ਼ਤਾਰ ਕੀਤਾ। ਉਬੈਦ-ਉਲਾ-ਖ਼ਾਨ ਵੀ ਬਹੁਤੀ ਦੇਰ ਕਾਇਮ ਨਾ ਰਹਿ ਸਕਿਆ। ਉਸ ਨੇ ਪਰਜਾ ਉੱਤੇ ਜ਼ੁਲਮ ਕੀਤੇ। ਇਤਨੇ ਅਤਿਆਚਾਰ ਕਿ ਲਾਹੌਰ ਦੇ ਵਸਨੀਕ ਇਹ ਹੀ ਬੋਲਦੇ :

"ਹਕੂਮਤ ਅਬੇ-ਦੁੱਲਾ।
ਨ ਰਹੀ ਚੱਕੀ, ਨ ਰਹਿਆ ਚੁੱਲ੍ਹਾ।"

ਮੁਗ਼ਲਾਨੀ ਬੇਗ਼ਮ ਵੀ ਚੁੱਪ ਕਿਥੋਂ ਰਹਿਣ ਵਾਲੀ ਸੀ, ਉਸ ਨੇ ਦਿੱਲੀ ਦੇ ਵਜ਼ੀਰ ਗਾਜ਼ੀ-ਉਦ-ਦੀਨ ਨੂੰ ਲਿਖਿਆ ਕਿ ਉਸ ਨੂੰ ਆਪਣੇ 'ਮਾਮੇ' ਦੇ ਪੰਜੇ ਵਿਚੋਂ ਛੁਡਾਏ। ਡੋਲੇ ਵਿਚ ਆਪਣੀ ਬੇਟੀ 'ਉਮਦਾ ਬੇਗ਼ਮ' ਦੇਣ ਦਾ ਯਕੀਨ ਦਿਲਵਾਇਆ। ਉਬੈਦੁਲਾ ਨੂੰ ਵਜ਼ੀਰ ਨੇ ਭਜਾਇਆ ਪਰ ਉਸ ਨੂੰ ਦਸਿਆ ਗਿਆ ਕਿ ਸਾਰੀ ਬੀਮਾਰੀ ਦੀ ਜੜ੍ਹ ਇਹ ਔਰਤ ਹੀ ਹੈ। ਸੋ ਉਸ ਨੂੰ ਗ੍ਰਿਫ਼ਤਾਰ ਕਰਕੇ ਪਹਿਲਾਂ ਮੋਮਨ ਖ਼ਾਨ ਗਵਰਨਰ ਤੇ ਫਿਰ ਅਦੀਨਾ ਬੇਗ਼ ਆਪੂੰ ਬਣਿਆ ਪਰ ਅਦੀਨਾ ਬੇਗ਼ ਨੇ ਜਲੰਧਰ ਰਹਿਣਾ ਹੀ ਠੀਕ ਸਮਝ ਕੇ ਜਮੀਲ-ਉਲਦ-ਦੀਨ ਨੂੰ ਲਾਹੌਰ ਦਾ ਇੰਚਾਰਜ ਬਣਾ ਦਿੱਤਾ। ਉਬੈਦ-ਉਲਾ-ਖ਼ਾਨ ਨੇ ਕਾਬਲ ਜਾ ਕੇ ਸਾਰੀ ਦਸ਼ਾ ਦਸੀ ਤੇ ਮੁਗ਼ਲਾਨੀ ਬੇਗ਼ਮ ਦਾ ਫਿਰ ਗ੍ਰਿਫ਼ਤਾਰ ਹੋਣਾ ਤੇ ਭੈੜੀ ਹਾਲਤ ਦਸ ਕੇ ਅਬਦਾਲੀ ਨੂੰ ਹਮਲਾ ਕਰਨ ਲਈ ਕਹਿਆ। ਮੁਗ਼ਲਾਨੀ ਨੇ ਵੀ ਦੁਖ ਭਰੇ ਕੀਰਨੇ ਪਾਏ। ਜੰਗਬਾਜ਼ ਖ਼ਾਨ ਤੇ ਖ਼ਵਾਜਾ ਮਿਰਜ਼ਾ ਜਾਨ ਨੂੰ ਅਬਦਾਲੀ ਨੇ ਭੇਜਿਆ। ਨਵੰਬਰ ੨੪, ੧੭੫੬ ਨੂੰ ਲਾਹੌਰ ਕਬਜ਼ੇ ਵਿਚ ਆਇਆ। ਜਮੀਲ-ਉਲਦ-ਦੀਨ ਨਸ ਗਿਆ ਅਤੇ ਫਿਰ ਖ਼ਵਾਜਾ ਉਬੈਦੁਲਾ ਤੇ ਖਵਾਜਾ ਮਿਰਜ਼ਾ ਜਾਨ ਐਮਨਾਬਾਦ ਡਿਪਟੀ ਗਵਰਨਰ ਬਣਿਆ।

ਸਿਰਫ਼ ਲਾਹੌਰ ਵਿਚ ਹੀ ਨਹੀਂ ਸੀ ਸਗੋਂ ਸਾਰੇ ਪੰਜਾਬ ਵਿਚ ਹੀ ਲਾ-ਕਾਨੂੰਨੀ ਤੇ ਭਗਦੜ ਮਚੀ ਹੋਈ ਸੀ। ਹਰ ਫ਼ੌਜਦਾਰ ਤੇ ਚੌਧਰੀ ਲਾਹੌਰ ਨੂੰ ਢਿਲਿਆਂ ਦੇਖ ਕੇ ਆਪਣਾ ਰਾਜ ਬਣਾ ਰਹਿਆ ਸੀ। ਅਦੀਨਾ ਬੇਗ ਬਹੁਤ ਵੱਡੀ ਖੇਡ, ਖੇਡ ਰਹਿਆ ਸੀ। ਜਲੰਧਰ ਵਿਚ, ਅਲਾਵਲਪੁਰ ਦੇ ਅਫ਼ਗਾਨ, ਤਲਵਨ ਦੇ ਰਾਜਪੂਤ ਆਪਣੇ ਲਈ ਇਲਾਕੇ ਵਲ ਰਹੇ ਸਨ। ਬਟਾਲਾ ਦੇ ਰੰਧਾਵੇ ਅਤੇ ਕਸੂਰ ਦੇ ਅਫ਼ਗਾਨ ਬਾਰੀ ਦੁਆਬ ਵਿਚ ਤਾਕਤ ਪਕੜ ਰਹੇ ਸਨ। ਬਾਜਵੇ, ਰਚਨਾ ਦੁਆਬ ਵਿਚ ਤੇ ਬਰਾਇਚ ਚਜ ਵਿਚ ਕਿਲ੍ਹੇ ਬਣਾ ਤੇ ਪਿੰਡ ਲੁਟ ਰਹੇ ਸਨ। ਟਿਵਾਨੇ ਤੇ ਗਖੜ, ਜਿਹਲਮ ਤੇ ਸਿੰਧ ਵਿਚ ਜ਼ੋਰ ਪਕੜ ਰਹੇ ਸਨ। ਲਾਹੌਰ ਦੀ ਹਕੂਮਤ ਦਾ ਰਾਜ ਲਾਹੌਰ ਜ਼ਿਲ੍ਹੇ ਤਕ ਹੀ ਸੀਮਤ ਸੀ। ਖ਼ਜ਼ਾਨਾ ਖ਼ਾਲੀ ਸੀ ਤੇ ਨਿਤ ਦੇ ਕੰਮ ਅਦੀਨਾ ਬੇਗ਼ ਦੇ ਖ਼ਰਚੇ ਨਾਲ ਹੀ ਚਲ ਰਹੇ ਸਨ।

**ਅਬਦਾਲੀ ਦਾ ਚੌਥਾ ਹਮਲਾ**—ਇਸ ਖਲਬਲੀ ਨੂੰ ਨਾ ਮੁਕਦਾ ਦੇਖ ਕੇ ਅਬਦਾਲੀ ਨੇ ਚੌਥਾ ਹਮਲਾ ਕਰਨ ਦਾ ਮਨ ਬਣਾ ਲਿਆ। ਮੁਗ਼ਲਾਨੀ ਬੇਗ਼ਮ ਅਜੇ ਵੀ

ਲਿਖੀ ਚਲੀ ਜਾ ਰਹੀ ਸੀ ਕਿ ਉਹ ਜ਼ਰੂਰ ਪਜਾਬ ਆਵੇ।[1] ਨਾਲ ਹੀ ਨਜ਼ੀਬ ਖ਼ਾਨ ਰਹੇਲਾ ਸਰਦਾਰ ਨੇ ਵੀ ਹਿੰਦੁਸਤਾਨ ਆਉਣ ਲਈ ਲਿਖਿਆ ਤੇ ਸਭ ਤੋਂ ਵੱਧ ਆਲਮਗੀਰ ਦੂਜੇ ਨੇ ਵੀ ਇਸ ਪਰਕਾਰ ਦੇ ਸੁਨੇਹੇ ਘਲੇ, ਇਹ ਹਮਲਾ ਨਵੰਬਰ ੧੭੫੬ ਵਿਚ ਕੀਤਾ ਗਿਆ। ਲਾਹੌਰ ਵਿਚ ਅਬਦਾਲੀ ਦਾ ਸਵਾਗਤ ਕੀਤਾ ਗਿਆ ਕਿਉਂਜੋ ਲਾਹੌਰ ਤੇ ਤਾਂ ਪਹਿਲਾਂ ਹੀ ਕਬਜ਼ਾ ਉਸ ਦੇ ਆਦਮੀਆਂ ਦਾ ਸੀ। ਜਨਵਰੀ ੨੮, ੧੭੫੭ ਨੂੰ ਅਬਦਾਲੀ ਲਾਲ ਕਿਲ੍ਹਾ ਵਿਚ ਦਾਖ਼ਲ ਹੋਇਆ। ਅਬਦਾਲੀ ਨੇ ਆਪਣੇ ਆਪ ਨੂੰ 'ਮਹਿਮਾਨ' ਕਹਿਆ ਤੇ ਸ਼ਹਿਰ ਲੁੱਟਣ ਜਾਂ ਜ਼ੁਲਮ ਕਰਨ ਦੀ ਸਖ਼ਤ ਮਨਾਹੀ ਕੀਤੀ। ਜੇ ਕਿਸੇ ਲੁਟ ਮਚਾਉਣੀ ਚਾਹੀ ਤਾਂ ਉਸ ਰੋਕੀ ਪਰ ਅਬਦਾਲੀ ਨੇ ਅਮੀਰਾਂ, ਨਵਾਬਾਂ ਤੇ ਸ਼ਾਹੀ ਖ਼ਾਨਦਾਨ ਦੇ ਲੋਕਾਂ ਨੂੰ ਖ਼ੂਬ ਲੁਟਿਆ। ਅਬਦਾਲੀ ਦੀ ਨਜ਼ਰ ਸਿਰਫ਼ ਕੀਮਤੀ ਸਾਮਾਨ ਤੇ ਸੀ। 'ਮੁਗ਼ਲਾਨੀ ਬੇਗਮ' ਨੇ ਹਰ ਇਕ ਕੋਲ ਜਿੰਨੀ ਮਾਲੀਅਤ ਸੀ, ਦੀ ਦਸ ਪਾਈ ਅਤੇ ਅਬਦਾਲੀ ਨੇ ਸਿਧੇ ਜਾਂ ਪੁੱਠੇ ਤਰੀਕੇ ਨਾਲ ਮਾਲ ਹਾਸਲ ਕੀਤਾ।[2] ਮੁਗਲਾਨੀ ਬੇਗਮ ਨੇ ਖ਼ਾਸ ਕਰ ਆਪਣੇ ਭਰਾ ਮੀਰ ਨਜ਼ਾਮ-ਉਦੀਨ 'ਇੰਤਜ਼ਾਮ-ਉਦ-ਦਉਲਾ' ਦੇ ਘਰ ਨੂੰ ਲੁੱਟਣ ਲਈ ਕਹਿਆ। ਸਿਰਫ਼ ਉਸ ਦੇ ਘਰੋਂ ਡੇਢ ਕਰੋੜ ਦੀ ਰਕਮ ਨਿਕਲੀ। ਇਤਨੀ ਰਕਮ ਇਕ ਥਾਵੇਂ ਦੇਖਕੇ ਅਬਦਾਲੀ ਦੇ ਮੂੰਹੋਂ ਨਿਕਲ ਗਇਆ 'ਸੁਭਾਨ-ਅਲਾਹ'। ਇਸੇ ਤਰ੍ਹਾਂ ਸ਼ਮਸ਼-ਉਦ-ਦਉਲਾ, ਕੋਤਵਾਲ ਫ਼ੋਲਾਦਖਾਨ, ਸਾਦ-ਉਦ-ਦੀਨ-ਖਾਨ ਸਾਮਾ, ਰਾਜਾ ਨਾਗਰ ਮੱਲ, ਹੀਰਾ ਨੰਦ ਜੌਹਰੀ ਦੀਆਂ ਹਵੇਲੀਆਂ ਲੁੱਟਣ ਨਾਲ ਬਹੁਤ ਵਡੀ ਰਕਮ ਅਬਦਾਲੀ ਦੇ ਹੱਥ ਆਈ। ਇਸ ਕਾਰਨ ਅਬਦਾਲੀ ਨੇ 'ਸੁਲਤਾਨ ਮਿਰਜ਼ਾ' ਦਾ ਖ਼ਤਾਬ ਦਿੱਤਾ ਪਰ ਮੁਗ਼ਲਾਨੀ ਬੇਗਮ ਤਾਂ ਲਾਹੌਰ ਦੀ ਗਵਰਨਰੀ ਚਾਹੁੰਦੀ ਸੀ। ਸ਼ਾਹ ਦੇ ਜ਼ੋਰ ਦੇਣ ਉਤੇ ਆਲਮਗੀਰ ਨੇ ਆਪਣੀ ਬੇਟੀ ਦਾ ਰਿਸ਼ਤਾ ਵੀ ਸ਼ਹਿਜ਼ਾਦਾ ਤੈਮੂਰ ਨਾਲ ਕੀਤਾ। ਆਪ ਅਬਦਾਲੀ ਨੇ ਮੁਹੰਮਦ ਸ਼ਾਹ ਰੰਗੀਲੇ ਦੀ ੧੬ ਸਾਲ ਦੀ ਬੱਚੀ ਹਜ਼ਰਤ ਬੇਗਮ ਨਾਲ ਸ਼ਾਦੀ ਕੀਤੀ। ਆਪਣੇ ਹਰਮ ਵਿਚ ਕਈ ਹੋਰ ਔਰਤਾਂ ਤੇ ਨੌਕਰਾਣੀਆਂ ਸ਼ਾਮਲ ਕੀਤੀਆਂ। ਅਬਦਾਲੀ ਦੇ ਜਰਨੈਲ ਜਹਾਨ ਖ਼ਾਨ ਨੇ ਹੋਲੀ ਦੇ ਤਹਿਵਾਰ ਤੇ ਮਥਰਾ ਲੁੱਟ ਮਚਾਈ ਤੇ ਹਿੰਦੂ ਮੰਦਰਾਂ ਦੀ ਬੇਪਤੀ ਕੀਤੀ। ਬੈਰਾਗੀ ਤੇ ਸੰਨਿਆਸੀਆਂ ਦੇ ਮਠ ਲੁੱਟੇ ਗਏ। ਬਿੰਦ੍ਰਾਬਨ ਵੀ ਉਜਾੜ ਦਿੱਤਾ। ਇਸੇ ਦੌਰਾਨ ਵਿਚ ਜਮਨਾ ਵਿਚ ਹੜ੍ਹ ਆਇਆ ਤੇ ਲਾਸ਼ਾਂ ਅਬਦਾਲੀ ਦੇ ਕੈਂਪ ਲਾਗੇ ਫਿਰਨ ਲੱਗੀਆਂ। ਵਬਾ ਫ਼ੈਲ ਗਈ ਤੇ

---

1. ਮੁਗਲਾਨੀ ਬੇਗਮ ਨੇ ਸਰਦਾਰ ਜਹਾਨ ਖਾਨ ਨੂੰ ਦਿਲ ਚੁਭਵੀਂ ਚਿੱਠੀ ਲਿਖੀ, "ਇਹ ਅਫ਼ਸੋਸ ਦਾ ਮਕਾਮ ਹੈ ਕਿ ਜਦ ਰੁਸਤਮ ਤੇ ਅਸਫੰਦ ਖ਼ਾਨ ਵਰਗੇ ਜ਼ਿੰਦਾ ਹਨ ਤੇ ਮੇਰੀ ਇਤਨੀ ਬੇਇਜ਼ਤੀ ਹੋ ਰਹੀ ਹੈ।"

2. ਦਿੱਲੀ ਦੇ ਹਰ ਘਰ ਉਤੇ ਰਕਮ ਨਿਯਤ ਕਰ ਦਿੱਤੀ ਗਈ ਸੀ। ਯਾਹੀਆ ਖ਼ਾਨ (ਜ਼ਕਰੀਆ ਖ਼ਾਨ ਦਾ ਪੁਤਰ) ਨੂੰ ਰੁਪਿਆ ਇਕੱਠਿਆਂ ਕਰਨ ਦਾ ਇੰਚਾਰਜ ਲਗਾਇਆ ਸੀ। ਸ਼ਹਿਰ ਨੂੰ ਵਾਰਡਾਂ ਵਿਚ ਵੰਡ ਕੇ ਅਫਸਰ (ਕੁਲਾ-ਪੋਸ਼ ਕਲਰਕ) ਨਿਯਤ ਕਰ ਦਿਤੇ ਗਏ ਸਨ। ਸਿਰਫ਼ ਕ਼ਮਰ-ਉਦ-ਦੀਨ ਦੇ ਘਰੋਂ ਜਦ ਪੁਟ ਪੁਟਾਈ ਕੀਤੀ ਗਈ ਤਾਂ ਡੇਢ ਕਰੋੜ ਦੀ ਮਾਲੀਅਤ ਹਥ ਆਈ ਸੀ। ਇਤਨੀ ਮਾਲੀਅਤ ਦੇਖ ਕੇ ਅਬਦਾਲੀ ਦੇ ਮੂੰਹ ਵਿਚੋਂ ਸੁਭਾਨ-ਅਲਾਹ ਨਿਕਲਿਆ ਸੀ। ੭੦ ਸਾਲ ਦੀ ਇਕੱਠੀ ਦੌਲਤ ਉਸ ਦੇ ਹੱਥ ਆਈ ਸੀ। ਇਸ ਤਰ੍ਹਾਂ ਸਮਸ-ਉਦ-ਦਉਲਾ, ਕੋਤਵਾਲ ਫ਼ੋਲਾਦ ਖ਼ਾਨ, ਸਾਦ-ਉਦ-ਦੀਨ ਖਾਨ ਸਾਮਾ, ਰਾਜਾ ਨਗਰ ਮਲ, ਹੀਰਾ ਨੰਦ ਜੌਹਰੀ ਦੀਆਂ ਹਵੇਲੀਆਂ ਲੁਟੀਆਂ ਗਈਆਂ।

ਸੈਂਕੜੇ ਅਫ਼ਗਾਨ ਰੋਜ਼ ਮਾਰੇ ਜਾਣ ਲਗੇ। ਅਬਦਾਲੀ ਨੇ ਵਾਪਸ ਮੁੜਨਾ ਹੀ ਠੀਕ ਸਮਝਿਆ। ਇਹ ਖ਼ਿਆਲ ਕੀਤਾ ਜਾਂਦਾ ਹੈ ਕਿ ਜੋ ਮਾਲ ਲੁਟਿਆ ਗਿਆ ਉਹ ੨੮,੦੦੦ ਲਾਦੂ ਜਾਨਵਰਾਂ ਤੇ ੮੦,੦੦੦ ਘੋੜਿਆਂ ਤੇ ਲੱਦ ਕੇ ਕਾਬਲ ਲੈ ਜਾਇਆ ਗਿਆ। ਕਸ਼ਮੀਰ, ਸਿੰਧ, ਪੰਜਾਬ ਅਤੇ ਸਰਹੰਦ ਉਸ ਆਲਮਗੀਰ ਕੋਲੋਂ ਲਿਖਵਾ ਲਏ। ਇਨ੍ਹਾਂ ਇਲਾਕਿਆਂ ਦਾ ਗਵਰਨਰ ਆਪਣੇ ਪੁੱਤਰ ਤੈਮੂਰ ਤੇ ਡਿਪਟੀ ਜਹਾਨ ਖ਼ਾਨ ਨੂੰ ਬਣਾਇਆ। ਮੁਗਲਾਨੀ ਬੇਗਮ ਦੀ ਨਿਰਾਸਤਾ ਦੀ ਹਦ ਨਾ ਰਹੀ। ਉਸਨੂੰ ਯਕੀਨ ਸੀ, ਜਲੰਧਰ, ਜੰਮੂ-ਕਸ਼ਮੀਰ ਉਸ ਨੂੰ ਜ਼ਰੂਰ ਦਿੱਤਾ ਜਾਏਗਾ ਪਰ ਇਸ ਇੰਤਜ਼ਾਮ ਨੇ ਉਸ ਦੀਆਂ ਸਾਰੀਆਂ ਉਮੀਦਾਂ ਉਤੇ ਪਾਣੀ ਫੇਰਿਆ ਪਰ ਉਹ ਤਾਂ ਇਕ ਢੀਠ ਔਰਤ ਸੀ ਤੇ ਨਵੇਂ ਸ਼ਿਕਾਰ ਦੀ ਭਾਲ ਵਿਚ ਲੱਗ ਪਈ।

**ਸਿੱਖਾਂ ਦਾ ਇਸ ਪਾਟੋ ਧਾੜ ਵਿਚ ਲਾਭ ਉਠਾਉਣਾ**—ਮੀਰ ਮਨੂੰ ਦੀ ਮੌਤ (ਨਵੰਬਰ ੧੭੫੩) ਤੋਂ ਲੈ ਕੇ ਅਬਦਾਲੀ ਦੇ ਚੌਥੇ ਹਮਲੇ (ਨਵੰਬਰ ੧੭੫੬) ਤਕ ਤਿੰਨ ਸਾਲ ਲਾਹੌਰ ਤੇ ਦਿੱਲੀ ਦੇ ਪਾਟੋ ਧਾੜ ਦੇ ਸਾਲ ਸਨ। ਚੌਧਰੀ, ਫ਼ੌਜਦਾਰ, ਨਵਾਬ, ਸੂਬੇਦਾਰ ਤੇ ਵਜ਼ੀਰ ਇਕ ਦੂਜੇ ਵਿਰੁੱਧ ਸਾਜ਼ਸ਼ਾਂ ਘੜਣ ਵਿਚ ਲੱਗੇ ਹੋਏ ਸਨ ਤੇ ਲਾਹੌਰ ਖ਼ਾਲੀ ਹੋ ਗਿਆ ਸੀ। ਸਿੱਖਾਂ ਨੇ ਉਸ ਸਮੇਂ ਵਿਚ ਆਪਣੀ ਜਥੇਬੰਦੀ ਨੂੰ ਨਾ ਸਿਰਫ਼ ਮਜ਼ਬੂਤ ਕੀਤਾ ਸਗੋਂ ਕੁਝ ਇਲਾਕਿਆਂ ਵਿਚ ਮੁਕੰਮਲ ਹਕੂਮਤ ਬਣਾ ਲਈ[1]। ਉਨ੍ਹਾਂ ਨੇ ਰਾਖੀ ਸਿਸਟਮ ਵੀ ਬਣਾਇਆ ਜਿਸ ਅਨੁਸਾਰ ਹਿੰਦੂ ਤੇ ਮੁਸਲਮਾਨਾਂ ਦੀ ਖ਼ਾਸ ਰਿਯਤ ਕੀਤਾ ਮਾਲੀਆ ਦੇਣ ਦੀ ਸੂਰਤ ਵਿਚ ਹਮਲਿਆਂ ਤੋਂ ਰੱਖਿਆ ਕੀਤੀ ਜਾਂਦੀ ਸੀ। ਮੈਲਕਮ ਦਾ ਕਹਿਣਾ ਹੈ, "ਸਿੱਖਾਂ ਨੇ ਉਸ ਢਹਿੰਦੇ ਸਾਮਰਾਜ ਤੋਂ ਹਰ ਉਹ ਫ਼ਾਇਦਾ ਉਠਾਇਆ ਜੋ ਉਨ੍ਹਾਂ ਨੂੰ ਹੋ ਸਕਦਾ ਸੀ। ਉਨ੍ਹਾਂ ਨੇ ਆਪਣੀ ਤਾਕਤ ਵਧਾਈ ਤੇ ਵਧਦੀ ਤਾਕਤ ਨੂੰ ਕਾਇਮ ਰੱਖਿਆ। ਸਿੱਖਾਂ ਦੇ ਜਥਿਆਂ ਨੇ ਆਗੂਆਂ ਦੀ ਅਗਵਾਈ ਹੇਠਾਂ ਹਰ ਪਾਸੇ ਮਾਰ ਕੀਤੀ[2]। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਜਲੰਧਰ ਵਿਚ ਆਪਣਾ ਰਾਜ ਅਸਥਾਪਨ ਕਰ ਲਿਆ ਸੀ। ਸਰਦਾਰ ਜੈ ਸਿੰਘ ਕਨ੍ਹਈਆ ਤੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਨੇ ਬਟਾਲਾ ਦੇ ਨਜ਼ਦੀਕ ਇਲਾਕਿਆਂ ਨੂੰ ਆਪਣੇ ਅਸਰ ਵਿਚ ਕੀਤਾ। ਬਾਰੀ ਤੇ ਰਚਨਾ ਦੁਆਬ ਵਿਚ ਭੰਗੀ ਜਥੇ ਤੇ ਜਥੇਦਾਰਾਂ ਸਰਦਾਰ ਹਰੀ ਸਿੰਘ, ਸਰਦਾਰ ਝੰਡਾ ਸਿੰਘ, ਲਹਿਣਾ ਸਿੰਘ ਅਤੇ ਗੁੱਜਰ ਸਿੰਘ ਨੇ ਅਸਰ ਵਧਾਇਆ। ਨਕਈ ਸਰਦਾਰਾਂ ਨੇ ਰਾਵੀ ਅਤੇ ਨਾਲ ਲੱਗਦੇ ਇਲਾਕੇ ਜਿਸ ਨੂੰ ਨਕਈ ਕਹਿੰਦੇ ਸਨ, ਉਨ੍ਹਾਂ ਨੂੰ ਕਬਜ਼ੇ ਵਿਚ ਕੀਤਾ। ਸਰਦਾਰ ਚੜ੍ਹਤ ਸਿੰਘ ਸੁਕਰਚਕੀਆ ਨੇ ਜਿਹਲਮ ਤਕ ਮਾਰਾਂ ਮਾਰੀਆਂ। ਮਾਰਚ ੧੭੫੭ ਵਿਚ ਜਹਾਨ ਖ਼ਾਨ ਤੇ ਤੈਮੂਰ ਦੇ ਦਸਤਿਆਂ ਨੂੰ ਸਰਹੰਦ ਲਾਗੇ ਸਿੱਖਾਂ ਨੇ ਰੋਕ

---

1. ਵਾਰਸ ਸ਼ਾਹ ਨੇ ਵੀ ਆਪਣੀ ਪ੍ਰਸਿੱਧ ਕਿਰਤ 'ਹੀਰ' ਵਿਚ ਇਸ ਗੱਲ ਦਾ ਜ਼ਿਕਰ ਕੀਤਾ ਹੈ—

   "ਜਦੋਂ ਦੇਸ ਦੇ ਜਟ ਤਿਆਰ ਹੋਏ।
   ਘਰੋ ਘਰੀ ਜਾਂ ਨਵੀਂ ਸਰਕਾਰ ਹੋਈ।"

2. Melcolm p. 93.

ਪਾ ਕੇ ਆਪਣੀ ਹੋਂਦ ਪਰਗਟਾਈ । ਸਿੱਖਾਂ ਨੂੰ ਜਦ ਇਹ ਖ਼ਬਰਾਂ ਪੁੱਜੀਆਂ ਕਿ ਅਠਾਈ ਹਜ਼ਾਰ ਲਦੂਆਂ ਤੇ ੮੦,੦੦੦ ਘੋੜਿਆਂ ਉੱਤੇ ਦਿੱਲੀ ਦੀ ਲੁੱਟ ਦਾ ਮਾਲ ਆ ਰਹਿਆ ਹੈ ਤਾਂ ਉਨ੍ਹਾਂ ਆਪਣਾ ਹਿੱਸਾ ਲੈਣ ਲਈ ਹਮਲੇ ਕੀਤੇ । ਇਤਨਾ ਸਖ਼ਤ ਹੱਲਾ ਸਿੱਖਾਂ ਨੇ ਕੀਤਾ ਕਿ ਖ਼ਬਰ ਫ਼ੈਲ ਗਈ ਕਿ ਤੈਮੂਰ ਵੀ ਪਕੜਿਆ ਗਿਆ ਹੈ । ਦਿੱਲੀ ਤੋਂ ਚਨਾਬ ਤਕ ਵੱਖ ਵੱਖ ਜਥਿਆਂ ਨੇ ਪਿੱਛਾ ਕੀਤਾ । ਅਬਦਾਲੀ ਨੇ ਇਹ ਸਭ ਸੁਣ ਕੇ ਕਹਿਆ, "ਸਿੱਖਾਂ ਨੂੰ ਉਨ੍ਹਾਂ ਦੀ ਜ਼ਿਆਦਤੀ ਦਾ ਸਵਾਦ ਚਖਾਵਾਂਗਾ ।"

**ਕਰਤਾਰਪੁਰ ਗੁਰਦੁਆਰਾ ਥੰਮ੍ਹ ਸਾਹਿਬ ਉੱਤੇ ਹਮਲਾ**—ਸਿੱਖਾਂ ਨੂੰ ਮਜ਼ਾ ਚਖਾਣ ਲਈ ਜਹਾਨ ਖ਼ਾਨ ਅਤੇ ਜਲੰਧਰ ਦੇ ਨਾਸਰ ਅਲੀ ਨੇ ਨਿਜ਼ਾਮ ਉੱਦੀਨ ਨੂੰ ਕਰਤਾਰਪੁਰ ਦਾ ਗੁਰਦੁਆਰਾ ਲੁੱਟਣ ਲਈ ਤੇ ਉਜਾੜਨ ਲਈ ਕਹਿਆ । ਕਰਤਾਰਪੁਰ ਵਿਚ ਗੁਰੂ ਅਰਜਨ ਸਾਹਿਬ ਦਾ ਸੰਪਾਦ ਕੀਤਾ ਆਦਿ ਗੁਰੂ ਗ੍ਰੰਥ ਸੀ । ਸੋਢੀ ਵਡਭਾਗ ਸਿੰਘ ਜੋ ਕਰਤਾਰਪੁਰ ਦਾ ਸਰਬਰਾਹ ਸੀ, ਸ਼ਿਵਾਲਕ ਦੀਆਂ ਪਹਾੜੀਆਂ ਵਿਚ ਰਲ ਗਇਆ ਸੀ । ਥੰਮ੍ਹ ਸਾਹਿਬ ਵੱਢਿਆ ਗਿਆ ਅਤੇ ਗੁਰਦੁਆਰਾ ਫੂਕ ਦਿੱਤਾ ਗਿਆ । ਗਊ ਦੀ ਰੱਤ ਗੁਰਦੁਆਰੇ ਵਿਚ ਵਗਾਈ ਤੇ ਸ਼ਹਿਰ ਦੇ ਵਸਨੀਕਾਂ ਉੱਤੇ ਜ਼ੁਲਮ ਢਾਹੇ ਗਏ । ਸ੍ਰੀ ਅੰਮ੍ਰਿਤਸਰ ਤੇ ਵੀ ਹਮਲਾ ਕਰ ਕੇ ਹਰਿਮੰਦਰ ਸਾਹਿਬ ਨੂੰ ਢਾਹਿਆ ਗਿਆ ਤੇ ਪਵਿੱਤਰ ਸਰੋਵਰ ਪੂਰਿਆ ਗਿਆ ਪਰ ਸਿੱਖ ਕਾਬਲ ਵੱਲ ਜਾਂਦੇ ਅਬਦਾਲੀ ਦਾ ਉਸ ਵਕਤ ਤਕ ਪਿੱਛਾ ਕਰਦੇ ਰਹੇ ਜਦ ਤਕ ਉਹ ਸਿੰਧ ਪਾਰ ਨਾ ਕਰ ਗਿਆ । ਸਿੱਖ ਜਥੇਦਾਰ ਕਾਫ਼ੀ ਮਾਲਾ ਮਾਲ ਹੋਏ ।

**ਤੈਮੂਰ ਤੇ ਜਹਾਨ ਖ਼ਾਨ ਦੇ ਸਿੱਖਾਂ ਉੱਤੇ ਹਮਲੇ**—ਅਬਦਾਲੀ ਪੰਜਾਬ ਦੀ ਹਕੂਮਤ ਦੀ ਵਾਗ ਡੋਰ ਤੈਮੂਰ ਤੇ ਜਹਾਨ ਖ਼ਾਨ ਨੂੰ ਦੇ ਕੇ ਆਪ ਕਾਬਲ ਚਲਾ ਗਿਆ । ਸਿੱਖਾਂ ਨੇ ਆਉਣ ਵਾਲੇ ਸਮੇਂ ਦੀਆਂ ਮੁਸ਼ਕਲਾਂ ਦਾ ਟਾਕਰਾ ਕਰਨ ਲਈ ਅੰਮ੍ਰਿਤਸਰ ਇਕੱਠਿਆਂ ਹੋਣ ਦੀ ਵਿਚਾਰ ਕੀਤੀ । ਤੈਮੂਰ ਤੇ ਜਹਾਨ ਖ਼ਾਨ ਸਿੱਖਾਂ ਵਿਰੁੱਧ ਸਿੱਧੀ ਕਾਰਵਾਈ ਕਰਨ ਦੀ ਸੋਚ ਰਹੇ ਸਨ । ਜਦ ਤੈਮੂਰ ਨੂੰ ਪਤਾ ਲੱਗਾ ਕਿ ਸਿੱਖ ਅੰਮ੍ਰਿਤਸਰ ਇਕੱਠੇ ਹੋ ਰਹੇ ਹਨ ਤਾਂ ਉਸ ਨੇ ਸਮੇਂ ਨੂੰ ਗ਼ਨੀਮਤ ਸਮਝ ਕੇ ਹਮਲਾ ਕਰਨ ਦੀ ਸੋਚੀ । ਆਪਣੇ ਹਮਲੇ ਨੂੰ ਮਜ਼ਹਬੀ ਰੰਗਤ ਦੇਣ ਲਈ ਜਹਾਦ ਦਾ ਝੰਡਾ ਝੁਲਾਇਆ । ਹਾਜੀ ਅਤਾ ਖ਼ਾਨ ਨੂੰ ਜਹਾਦ ਦਾ ਇੰਚਾਰਜ ਬਣਾਇਆ ।

**ਬਾਬਾ ਦੀਪ ਸਿੰਘ ਜੀ ਦੀ ਸ਼ਹਾਦਤ**—ਸਿੱਖਾਂ ਵੀ ਜਦ ਅੰਮ੍ਰਿਤਸਰ ਉੱਤੇ ਹਮਲੇ ਦੀ ਗੱਲ ਸੁਣੀ ਤਾਂ ਬਾਬਾ ਦੀਪ ਸਿੰਘ ਦੀ ਅਗਵਾਈ ਹੇਠ ਇਕੱਠੇ ਹੋ ਗਏ । ਬਾਬਾ ਦੀਪ ਸਿੰਘ ਦਾ ਜਨਮ ਸੰਨ ੧੬੮੨ ਪਿੰਡ ਪਹੂ ਵਿੰਡ ਭਾਈ ਭਗਤਾ ਸੰਧੂ ਜ਼ਿਮੀਂਦਾਰ ਅਤੇ ਮਾਤਾ ਜੀਉਣੀ ਦੀ ਕੁੱਖ ਤੋਂ ਹੋਇਆ ਸੀ । ਗੁਰੂ ਗੋਬਿੰਦ ਸਿੰਘ ਜੀ ਨੇ ਦੀਪ ਸਿੰਘ ਨੂੰ ਕੋਲ ਹੀ ਰੱਖ ਲਿਆ । ਆਪ ਨੇ ਗੁਰੂ ਜੀ ਪਾਸ ਹੀ ਸ਼ਾਸਤਰ ਵਿਦਿਆ ਤੇ ਪੜ੍ਹਾਈ ਸਿੱਖੀ । ੧੭੦੪ ਵਿਚ ਜਦ ਅਨੰਦਪੁਰ ਗੁਰੂ ਗੋਬਿੰਦ ਸਿੰਘ ਜੀ ਨੇ ਛੱਡਿਆ ਤਾਂ ਆਪ ਆਪਣੇ ਪਿੰਡ ਪਹੂ ਵਿੰਡ ਸਨ । ਸੋ ਆਪ ਜੀ ਗੁਰੂ ਜੀ ਦਾ ਦਮਦਮਾ ਸਾਹਿਬ ਪੁੱਜਣਾ ਸੁਣ ਕੇ ਦਮਦਮਾ ਸਾਹਿਬ ਹੀ ਪੁੱਜੇ । ਦਮਦਮਾ ਸਾਹਿਬ ਹੀ ਭਾਈ ਮਨੀ ਸਿੰਘ ਜੀ ਨਾਲ ਰਲ ਕੇ ਆਦਿ ਗੁਰੂ ਗ੍ਰੰਥ

ਸਾਹਿਬ ਦੀ ਬੀੜ ਸਾਜੀ। ਫਿਰ ਆਪ ਜੀ ਨੇ ਚਾਰ ਹੋਰ ਬੀੜਾਂ ਲਿਖੀਆਂ ਜੋ ਚਾਰ ਤਖ਼ਤਾਂ ਉੱਤੇ ਭੇਜੀਆਂ ਗਈਆਂ। ਆਪ ਜੀ ਉੱਘੇ ਵਿਦਵਾਨ ਸਨ। ਆਪ ਬਹੁਤਾ ਸਮਾਂ ਦਮਦਮਾ ਸਾਹਿਬ ਹੀ ਰਹੇ ਤੇ ਪੰਥ ਦੀ ਅਗਵਾਈ ਕਰਦੇ ਰਹੇ। ਭਾਈ ਮਨੀ ਸਿੰਘ ਜੀ ਦੇ ਬਾਅਦ ਆਪ ਹੀ ਇਕ ਐਸੀ ਵਿਅਕਤੀ ਸਨ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਤੋਂ ਪੰਥ ਦੀ ਅਗਵਾਈ ਕਰ ਰਹੇ ਸਨ। ਜਦ ਅਹਿਮਦ ਸ਼ਾਹ ਅਬਦਾਲੀ ਦਾ ਦਰਬਾਰ ਸਾਹਿਬ ਨੂੰ ਢਾਹੁਣਾ ਤੇ ਪੂਰਨਾ ਸੁਣਿਆ ਤਾਂ ਆਪ ਜੀ ਨੇ ੭੫ ਸਾਲ ਦੀ ਉਮਰ ਵਿਚ ਖੰਡਾ ਹੱਥ ਲਿਆ ਤੇ ਬਚਨ ਕੀਤਾ—

> "ਸੀਸ ਸੁਧਾਸਰ ਹੇਤ ਕਰ ਦੇਵੇਂਗੇ ਹਮ ਜਾਇ,
> ਕਰ ਅਰਦਾਸਾ ਟੁਰ ਪਏ ਸਿੰਘ ਜੀ ਫਤ੍ਹੇ ਗਜਾਇ।"

ਦਮਦਮਾ ਸਾਹਿਬ ਤੋਂ ਟੁਰਨ ਵੇਲੇ ਆਪ ਜੀ ਨਾਲ ੨੦ ਸਿੰਘ ਸਨ। ਰਸਤੇ ਵਿਚ ਹੀ ਜਥੇਦਾਰ ਗੁਰਬਖ਼ਸ਼ ਸਿੰਘ ਅਨੰਦਪੁਰ ਵਾਲੇ ਆ ਰਲੇ। ਆਪ ਜੀ ਦਮਦਮਾ ਸਾਹਿਬ ਤੋਂ ਦੂਨਾ ਤੇ ਫਿਰ ਹਰੀਕੇ ਪਤਨ ਤੋਂ ਲੰਘ ਕੇ ਤਰਨ ਤਾਰਨ ਪੁੱਜੇ। ਤਰਨ ਤਾਰਨ ਪੁੱਜਣ ਤਕ ੫੦੦੦ ਦੇ ਕਰੀਬ ਸਿੱਖ ਉਨ੍ਹਾਂ ਦੀ ਅਗਵਾਈ ਹੇਠਾਂ ਇਕੱਠਾ ਹੋ ਗਿਆ। ਉਥੇ ਹੀ ਬਾਬਾ ਦੀਪ ਸਿੰਘ ਜੀ ਨੇ ਸ਼ਹੀਦੀ ਗਾਨਾ ਬੰਨ੍ਹ ਕੇ ਆਪਣੇ ਖੰਡੇ ਨਾਲ ਲਕੀਰ ਖਿੱਚੀ। ਦੇਖਦੇ ਹੀ ਦੇਖਦੇ ਸਾਰੇ ਸਿੰਘ ਸ਼ਹੀਦੀਆਂ ਲਈ ਤਿਆਰ ਹੋ ਗਏ ਅਤੇ ਅਰਦਾਸ ਕੀਤੀ ਕਿ "ਮਰਾ ਤਾਂ ਹਰਿ ਕੇ ਦੁਆਰਿ"। ਆਪ ਜੀ ਅੰਮ੍ਰਿਤਸਰ ਜਹਾਨ ਖ਼ਾਨ ਦਾ ਪੁੱਜਣਾ ਸੁਣ ਕੇ ਅੰਮ੍ਰਿਤਸਰ ਵੱਲ ਚਲ ਪਏ। ਜਹਾਨ ਖ਼ਾਨ ਨਾਲ ਅਜੇ ਹਾਜੀ ਅਤਾ ਖ਼ਾਨ ਨਹੀਂ ਸੀ ਪੁੱਜਾ। ਯਕੂਬ ਖ਼ਾਨ ਤੇ ਸਾਬਰ ਅਲੀ ਖ਼ਾਨ ਨੇ ਰਾਹ ਵਿਚ ਹੀ ਰੋਕ ਲਇਆ। ਯਕੂਬ ਖ਼ਾਨ ਤੇ ਬਾਬਾ ਜੀ ਵਿਚਕਾਰ ਦੁਵੱਲੀ ਜੰਗ ਹੋ ਗਈ। ਪਹਿਲਾਂ ਦੋਵਾਂ ਦੇ ਘੋੜੇ ਜ਼ਖ਼ਮੀ ਹੋਏ ਤੇ ਦੋਵੇਂ ਹੀ ਧਰਤ ਤੇ ਆ ਡਿੱਗੇ। ਫਿਰ ਇਕ ਦੂਜੇ ਨਾਲ ਗੁੱਥਮ ਗੁੱਥਾ ਹੋ ਗਏ। ਯਕੂਬ ਖ਼ਾਂ ਦੇ ਸਿਰ ਬਾਬਾ ਜੀ ਨੇ ਇਤਨੇ ਜ਼ੋਰ ਦਾ ਗੁਰਜ ਮਾਰਿਆ ਕਿ ਉਹ ਥਾਂ ਹੀ ਖ਼ਤਮ ਹੋ ਗਇਆ। ਬਾਬਾ ਸੂਰ ਸਿੰਘ ਨੇ ਦੂਜੇ ਅਫ਼ਗਾਨ ਸਰਦਾਰ ਮੀਰ ਜਹਾਨ ਨੂੰ ਥਾਂ ਹੀ ਰੱਖ ਲਇਆ। ਯਕੂਬ ਖ਼ਾਨ ਨੂੰ ਡਿਗਦਾ ਦੇਖ ਕੇ ਇਕ ਹੋਰ ਪਠਾਨ ਅਮਾਨ ਖ਼ਾਨ ਸਾਮ੍ਹਣੇ ਆਇਆ। ਦੋਹਾਂ ਨੇ ਇਸ ਫੁਰਤੀ ਨਾਲ ਤਲਵਾਰਾਂ ਚਲਾਈਆਂ ਕਿ ਦੋਵਾਂ ਦੇ ਸਿਰ ਲੱਥ ਗਏ।

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

> ਚਲੀ ਤੇਗ ਇਤ ਬੇਗ ਸੇ, ਦੋਹੋਂ ਕੇਰ ਬਲ ਧਾਰ।
> ਉੱਤਰ ਗਏ ਸਿਰ ਦੋਹਾਂ ਕੇ, ਪਰਸ ਪਰੇ ਇਕ ਸਾਰ।

ਅਜੇ ਬਾਬਾ ਜੀ ਡਿੱਗੇ ਹੀ ਸਨ ਕਿ ਇਕ ਨੇ ਪੁਕਾਰਿਆ :

> "ਧਿਗ ਤੇ ਇਕ ਸਿਖ ਕਿਹੋ।
> ਪ੍ਰਣ ਤੁਮ੍ਹਾਰਾ ਦੀਪ ਸਿੰਘ ਰਿਹੋ।"
> 'ਗੁਰਪੁਰ ਜਾਏ ਸੀਸ ਮੈਂ ਦੇ ਹਉ।
> ਸੰ ਤੇ ਦੋਏ[1] ਕੋਸ ਇਸ ਥੇ ਹਉ।'

1. ਸੰਘਰਾਣਾ ਸਾਹਿਬ ਦਰਬਾਰ ਸਾਹਿਬ ਤੋਂ ਢਾਈ ਮੀਲ ਹੀ ਹੈ।

ਸੁਣ ਸਿੰਘ ਜੀ ਨਿਜ ਪ੍ਰਣ ਸੰਭਾਰਾ।
ਨਿਜ ਸਰ ਬਾਮ ਹਾਥ ਨਿਜ ਧਾਰਾ।
ਦਾਹਨੇ ਹਾਥ ਤੇਗ ਕੋ ਧਾਰਾ।
ਵਜ਼ਨ ਜਾਹ ਥਾ ਸੇਰ ਅਠਾਰਾਂ।
ਲਰਤ ਕੋਦ ਤੁਰਕ ਮਨ ਸੰਗੇ।
ਔਰ ਸੁਧਾ ਸਿਰ ਖਲਿਉਨ ਸੰਗੇ।

ਸਾਰੇ ਵੈਰੀ ਹੈਰਾਨ ਹੋਏ ਅਤੇ ਸਿੱਖਾਂ ਦੀਆਂ ਲਾਸ਼ਾਂ ਲੜਦੀਆਂ ਨੇ ਆਖ ਕੇ ਭੱਜ ਉੱਠੇ।

ਹੋਏ ਹੈਰਾਨ ਦੁਰਾਨੀ ਰਹੇ।
ਹੋਏ ਭੈ ਭੀਤ ਚਲੇ ਭਗ ਵਹੇ।
ਇਮ ਭਾਤ ਠਰਕਤ ਸਿੰਘ ਸੂਰੇ।
ਪਹੁੰਚ ਜਬੇ ਗੁਰੂ ਚਕ ਸੂਰੇ।
ਤਬ ਇਕ ਸਿੰਘ ਨੇ ਏਸ ਇਯਾਚਾ।
ਸੁਨਹਿ ਦੀਪ ਸਿੰਘ ਪ੍ਰਣ ਕੀਯੋ ਸਾਚਾ।
ਗੁਰਪੁਰ ਤੀਰ ਰਾਮ ਸਰ ਆਏ।
ਯਹਿ ਸੁਨ ਸਿੰਘ ਜੀ ਤਹਾਂ ਬਰਾਏ।
ਨਿਜ ਸਰ ਨਿਜ ਸੁਧਲ ਪਰ ਧਰ ਕੇ।
ਫਤਹਿ ਗਜਾਈ ਉਚ ਉਚਰ ਕੇ।

(ਗਿਆਨੀ ਗਿਆਨ ਸਿੰਘ ਜੀ)

ਆਪ ਜੀ ਦਾ ਸਿਰ ਧੜ ਨਾਲੋਂ ਉੱਤਰ ਹੀ ਚੁੱਕਾ ਸੀ। ਆਪ ਜੀ ਖੜਾ ਹੱਥ ਸੰਭਾਲੇ ਵਧਦੇ ਹੀ ਗਏ। ਅਤੇ ਲੜਦੇ ਦਰਬਾਰ ਸਾਹਿਬ ਦੀਆਂ ਪਰਕਰਮਾਂ ਅੰਦਰ ਪੁੱਜੇ[1]। ਬਾਬਾ ਨੌਧ ਸਿੰਘ ਜੀ ਚੱਬੇ ਪਿੰਡ ਦੇ ਲਾਗੇ ਸ਼ਹੀਦ ਹੋ ਗਏ। ਜਹਾਨ ਖ਼ਾਨ ਤਾਂ ਹਾਰ ਹੀ ਚੁੱਕਾ ਸੀ ਪਰ ਹਾਜੀ ਅਤਾ ਖ਼ਾਨ ਨੇ ਤਾਜ਼ਾ ਦਮ ਹਮਲਾ ਕਰ ਕੇ ਸਿੱਖਾਂ ਨੂੰ ਸ਼ਹੀਦ ਕੀਤਾ ਤੇ ਫਿਰ ਦਰਬਾਰ ਸਾਹਿਬ ਦੀ ਬੇਪਤੀ ਕੀਤੀ। ਸਿੰਘ ਗਿਣਤੀ ਵਿਚ ਭਾਵੇਂ ਥੋੜ੍ਹੇ ਸਨ ਪਰ ਉਨ੍ਹਾਂ ਗੁਰੂ ਕੇ ਬਾਗ਼ ਵਿਚ ਸਰਦਾਰ ਅਘੜ ਸਿੰਘ, ਸ: ਸੰਤ ਸਿੰਘ, ਸ: ਸਜਨ ਸਿੰਘ, ਸ: ਹੀਰਾ ਸਿੰਘ, ਸ: ਨਿਹਾਲ ਸਿੰਘ, ਸ: ਬਹਾਦਰ ਸਿੰਘ ਸਮੇਤ ੧੧ ਨਵੰਬਰ ੧੭੫੭ ਨੂੰ ਸ਼ਹਾਦਤਾਂ ਦਿੱਤੀਆਂ[2]। ਸਿੰਘ ਜਲੰਧਰ ਦੁਆਬ ਵਿਚ ਚਲੇ ਗਏ। ਕੋਟ ਬੁੱਢਾ ਰਾਮਦਾਸ ਦੇ ਚੌਧਰੀ ਨੂੰ ਵੀ ਬਹਾਨਾ ਬਣਾ ਕੇ ਜਹਾਨ ਖ਼ਾਨ ਨੇ ਤਸੀਹੇ ਦੇ ਕੇ ਮਾਰਿਆ। ਸਿੱਖਾਂ ਉਸ ਦੀ ਸ਼ਹਾਦਤ ਉੱਤੇ ਬਹੁਤ ਰੋਸ ਮਨਾਇਆ।

---

1. ਉਥੇ ਅਜ ਕਲ੍ਹ ਬਾਬਾ ਦੀਪ ਸਿੰਘ ਜੀ ਦੀ ਸਮਾਧੀ ਹੈ ਤੇ ਸ਼ਹੀਦੀ ਅਸਥਾਨ ਬਾਹਰ ਰਾਮਸਰ ਕੋਲ ਹੈ।

2. ਇਨ੍ਹਾਂ ਸਿੰਘਾਂ ਦਾ ਸ਼ਹੀਦੀ ਅਸਥਾਨ ਗੁਰੂ ਕੇ ਬਾਗ਼ ਗੁਰਦੁਆਰਾ ਮੰਜੀ ਸਾਹਿਬ ਲਾਗੇ ਬਣਿਆ ਹੋਇਆ ਹੈ।

**ਜਲੰਧਰ ਦੀ ਫ਼ੌਜਦਾਰੀ ਅਦੀਨਾ ਬੇਗ਼ ਨੂੰ**—ਤੈਮੂਰ ਸ਼ਾਹ ਵੀ ਕੁਝ ਹੀ ਸਮੇਂ ਵਿਚ ਸਮਝ ਗਿਆ ਸੀ ਕਿ ਅਦੀਨਾ ਬੇਗ਼ ਤੋਂ ਬਗ਼ੈਰ ਜਲੰਧਰ ਵਿਚ ਕੋਈ ਫ਼ੌਜਦਾਰੀ ਦੇ ਪਦ ਨੂੰ ਸੰਭਾਲ ਨਹੀਂ ਸਕਦਾ। ਜੇ ਕਿਸੇ ਹੋਰ ਨੂੰ ਬਣਾ ਵੀ ਦਿੱਤਾ ਗਿਆ ਤਾਂ ਅਦੀਨ ਬੇਗ਼ ਉਸ ਨਵੇਂ ਬਣੇ ਫ਼ੌਜਦਾਰ ਨੂੰ ਟੂਰਨ ਨਹੀਂ ਦੇਵੇਗਾ । ਦੂਸਰੇ, ਦੁਆਬਾ ਵਿਚ ਸਿੱਖ ਸਭ ਤੋਂ ਵਧ ਤਾਕਤਵਰ ਹਨ ਤੇ ਉਨ੍ਹਾਂ ਨਾਲ ਸਿਰਫ਼ ਅਦੀਨਾ ਬੇਗ਼ ਹੀ ਨਜਿੱਠ ਸਕਦਾ ਹੈ । ਤੀਸਰੇ, ਅਦੀਨਾ ਬੇਗ਼ ਕੋਲ ਦਸ ਹਜ਼ਾਰ ਫ਼ੌਜ ਹਰ ਵਕਤ ਤਿਆਰ ਰਹਿੰਦੀ ਸੀ। ਚੌਥੇ, ਪਿਛਲੇ ੧੫ ਸਾਲ ਤੋਂ ਕਿਸੀ ਨਾ ਕਿਸੀ ਸੂਰਤ ਵਿਚ ਜਲੰਧਰ ਦੁਆਬ ਦਾ ਫ਼ੌਜਦਾਰ ਅਦੀਨਾ ਬੇਗ਼ ਹੀ ਰਹਿਆ ਸੀ। ਇਨ੍ਹਾਂ ਗੱਲਾਂ ਨੂੰ ਮੁੱਖ ਰੱਖਦੇ ਹੋਏ ਤੈਮੂਰ ਸ਼ਾਹ ਨੇ ੩੬ ਲੱਖ ਰੁਪਏ ਸਾਲਾਨਾ ਲੈ ਕੇ ਉਸ ਨੂੰ ਜਲੰਧਰ ਦਾ ਗਵਰਨਰ ਥਾਪ ਦਿੱਤਾ। ਅਦੀਨਾ ਬੇਗ਼ ਨੇ ਵੀ ਇਹ ਸ਼ਰਤ ਮਨਵਾਈ ਕਿ ਉਹ ਲਾਹੌਰ ਦਰਬਾਰ ਹਾਜ਼ਰੀ ਭਰਨ ਤੋਂ ਆਜ਼ਾਦ ਹੋਵੇਗਾ ਪਰ ਆਪਣੇ ਸਾਥੀ 'ਡਿਲਾ ਰਾਮ' ਨੂੰ ਲਾਹੌਰ ਦਰਬਾਰ ਰੱਖਣਾ ਮੰਨ ਗਿਆ।

**ਅਦੀਨਾ ਬੇਗ਼ ਦੀ ਬਗ਼ਾਵਤ**—ਅਦੀਨਾ ਬੇਗ਼ ਨੇ ਕੁਝ ਚਿਰ ਤਾਂ ਇਹ ਪ੍ਰਬੰਧ ਮੰਨ ਲਿਆ ਪਰ ੩੬ ਲੱਖ ਰੁਪਏ ਦੇਣਾ ਬਹੁਤ ਭਾਰੀ ਰਕਮ ਸੀ। ਦੂਸਰੇ ਤੈਮੂਰ ਘੜੀ ਮੁੜੀ ਅਦੀਨਾ ਬੇਗ਼ ਨੂੰ ਲਾਹੌਰ ਪੇਸ਼ ਹੋਣ ਲਈ ਕਹਿੰਦਾ ਸੀ। ਅਦੀਨਾ ਬੇਗ਼ ਨੇ ਰੁਪਏ ਦੇਣ ਤੋਂ ਨਾਂਹ ਕਰ ਦਿੱਤੀ ਤੇ ਲਾਹੌਰ ਆਉਣ ਤੋਂ ਵੀ ਨਾਂਹ ਕੀਤੀ। ਜਹਾਨ ਖ਼ਾਨ ਨੇ ਡਿਲਾ ਰਾਮ ਨੂੰ ਗ੍ਰਿਫ਼ਤਾਰ ਕਰ ਲਿਆ। ਮੁਗ਼ਲਾਨੀ ਬੇਗ਼ਮ ਨੇ ਜ਼ਮਾਨਤ ਦਿੱਤੀ ਕਿ 'ਡਿਲਾ ਰਾਮ' ਜਲੰਧਰ ਤੋਂ ਰੁਪੈ ਲੈ ਕੇ ਭੇਜ ਦੇਵੇਗਾ, ਉਸ ਨੂੰ ਜ਼ਮਾਨਤ ਉਤੇ ਛੱਡ ਦਿੱਤਾ ਜਾਏ। ਡਿਲਾ ਰਾਮ ਨੂੰ ਛੱਡ ਦਿੱਤਾ ਗਿਆ, ਪਰ ਨਾ ਉਸ ਮੁੜਨਾ ਸੀ ਅਤੇ ਨਾ ਅਦੀਨਾ ਬੇਗ਼ ਨੇ ਰੁਪੈ ਭੇਜਣੇ ਸਨ। ਜਹਾਨ ਖ਼ਾਨ ਨੂੰ ਮੁਗ਼ਲਾਨੀ ਬੇਗ਼ਮ ਤੇ ਸ਼ੱਕ ਹੋਇਆ। ਉਸ ਨੇ ਮੁਗ਼ਲਾਨੀ ਬੇਗ਼ਮ ਦੀ ਬੇਪਤੀ ਕੀਤੀ। ਸੋਟੀਆਂ ਨਾਲ ਮਾਰਿਆ ਤੇ ਸਾਰਾ ਜ਼ੇਵਰ ਖੋਹ ਲਿਆ। ਜਹਾਨ ਖ਼ਾਨ ਨੂੰ ਇਕ ਪਾਸੇ ਅਦੀਨਾ ਬੇਗ਼ ਨਾਲ ਨਜਿੱਠਣਾ ਪੈ ਰਹਿਆ ਸੀ ਦੂਜੇ ਪਾਸੇ ਸਿੱਖ ਤੰਗ ਕਰ ਰਹੇ ਸਨ। ਸ੍ਰੀ ਅੰਮ੍ਰਿਤਸਰ ਦੀ ਬੇਪਤੀ ਸਿੱਖਾਂ ਨੂੰ ਚੁਭ ਰਹੀ ਸੀ। ਉਨ੍ਹਾਂ ਲਾਹੌਰ ਦੇ ਲਾਗੇ ਨਿਤ ਹਮਲੇ ਕਰਨੇ ਆਪਣੇ ਪ੍ਰੋਗਰਾਮ ਵਿਚ ਸ਼ਾਮਲ ਕਰ ਲਿਆ ਸੀ। ਜਹਾਨ ਖ਼ਾਨ ਇਤਨਾ ਘਬਰਾਇਆ ਕਿ ਉਸ ਅਦੀਨਾ ਬੇਗ਼ ਨੂੰ ਮਦਦ ਲਈ ਬੁਲਾਇਆ ਅਤੇ ਰੁਪੈ ਮੁਆਫ਼ ਕਰ ਦਿੱਤੇ, ਪਰ ਅਦੀਨਾ ਬੇਗ਼ ਤੇ ਲਾਹੌਰ ਨਾਲੋਂ ਮੁਕੰਮਲ ਤੋੜ ਕੇ ਸਿੱਖਾਂ ਨਾਲ ਬਣਾ ਚੁੱਕਾ ਸੀ।

**ਅਦੀਨਾ ਬੇਗ਼ ਦੀ ਸਿੱਖਾਂ ਨਾਲ ਸੰਧੀ**—ਅਦੀਨਾ ਬੇਗ਼ ਵੀ ਸਮਝ ਗਿਆ ਕਿ ਉਸ ਦੀ ਨਾਂਹ ਕਰਨ ਦਾ ਸਿੱਟਾ ਜਲੰਧਰ ਤੇ ਲਾਹੌਰ ਵੱਲੋਂ ਹਮਲਾ ਹੈ। ਅਦੀਨਾ ਬੇਗ਼ ਨੇ ਉਸ ਮੁਸ਼ਕਲ ਸਮੇਂ ਸਿੱਖਾਂ ਨਾਲ ਦੋਸਤੀ ਕਰਨੀ ਮੁਨਾਸਬ ਸਮਝੀ। ਸਿੱਖਾਂ ਨਾਲ ਦੋਸਤੀ ਦਾ ਹੱਥ ਵਧਾਉਣ ਲਈ ਹੁਸ਼ਿਆਰਪੁਰ ਦੇ ਪਿੰਡ ਮੇੜ੍ਹੀ ਪੁੱਜਾ। ਸੋਢੀ ਵਡਭਾਗ ਸਿਘ ਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਮਿਲਿਆ। ਸਿੱਖ ਅਗੇ ਹੀ ਅਫ਼ਗਾਨਾਂ ਦੇ ਜ਼ੁਲਮਾਂ ਦਾ ਦੁੱਖ ਮਹਿਸੂਸ ਕਰ ਰਹੇ ਸਨ। ਅਦੀਨਾ ਬੇਗ਼ ਨੂੰ ਯਕੀਨ ਦਿਲਵਾਇਆ ਕਿ ਅਫ਼ਗਾਨਾਂ ਵਿਰੁੱਧ ਲੜਨ ਲਈ ਤਿਆਰ ਹਨ, ਜੇ ਉਨ੍ਹਾਂ ਨੂੰ ਜੰਗ ਦਾ ਜ਼ਰੂਰੀ ਸਾਮਾਨ ਦੇ ਦਿੱਤਾ ਜਾਏ। ਅਦੀਨਾਬੇਗ ਮੰਨ ਗਿਆ ਤੇ ਸਾਂਝੀਆਂ ਫ਼ੌਜਾਂ ਜਹਾਨ ਖ਼ਾਨ ਦੇ ਟਾਕਰੇ ਲਈ

ਤਿਆਰ ਹੋ ਗਈਆਂ । ਜੰਗ ਵਿਚ ਅਫ਼ਗਾਨਾਂ ਤੇ ਅਦੀਨਾ ਬੇਗ਼ ਦੇ ਸਿਪਾਹੀਆਂ ਦੇ ਫ਼ਰਕ ਲਈ ਇਹ ਇੰਤਜ਼ਾਮ ਕੀਤਾ ਗਿਆ ਕਿ ਕਣਕ ਦੇ ਹਰੇ ਸਿੱਟੇ ਉਹ ਆਪਣੇ ਸਿਰਾਂ ਉਤੇ ਟੰਗੀ ਰੱਖਣਗੇ ਤਾਂ ਕਿ ਸਿੱਖਾਂ ਨੂੰ ਸਿਞਾਨਣ ਵਿਚ ਆਸਾਨੀ ਰਵ੍ਹੇ ।

**ਸਰਫ਼ਰਾਜ਼ ਖ਼ਾਨ ਨਾਲ ਜੰਗ**—ਜਹਾਨ ਖ਼ਾਨ ਨੇ ਮੁਤਲਾਨ ਦੇ ਗਵਰਨਰ ਨੂੰ ਜਲੰਧਰ ਦੇ ਫ਼ੌਜਦਾਰ ਸਰਫ਼ਰਾਜ਼ ਖ਼ਾਨ ਤੇ ਬਲੰਦ ਖ਼ਾਨ ਦੀ ਮਦਦ ਲਈ ਭੇਜਿਆ । ਸਿੱਖਾਂ ਅਤੇ ਅਦੀਨਾ ਬੇਗ਼ ਦੀਆਂ ਫ਼ੌਜਾਂ ਜਿਨ੍ਹਾਂ ਦੀ ਗਿਣਤੀ ੨੫,੦੦੦ ਦੇ ਕਰੀਬ ਸੀ ਜਲੰਧਰ ਵੱਲ ਵਧ ਰਹੀਆਂ ਸਨ । ਫ਼ੌਜਾਂ ਦਾ ਟਾਕਰਾ ਮਾਹਲਪੁਰ (ਹੁਸ਼ਿਆਰਪੁਰ) ਹੋਇਆ । ਸਿੱਖਾਂ ਨੇ ਜੋਸ਼ ਵਿਚ ਐਸਾ ਹਮਲਾ ਕੀਤਾ ਕਿ ਸਰਫ਼ਰਾਜ਼ ਖ਼ਾਨ ਨੂੰ ਹੱਥਾਂ ਪੈਰਾਂ ਦੀ ਪੈ ਗਈ । ਭਾਈ ਕਰਮ ਸਿੰਘ ਪੈਜਗੜ੍ਹ ਨੇ ਤਾਂ ਕਰਾਰੇ ਹੱਥ ਦਿਖਾਏ । ਬੁਲੰਦ ਖ਼ਾਨ ਥਾਂ ਉਤੇ ਹੀ ਮਾਰਿਆ ਗਿਆ । ਇਹ ਜੰਗ ਦਸੰਬਰ ੧੭੫੭ ਨੂੰ ਹੋਈ । ਮੁਰਾਦ ਖ਼ਾਨ ਭੱਜ ਉਠਿਆ ਤੇ ਮੈਦਾਨ ਸਿੱਖਾਂ ਦੇ ਹੱਥ ਆ ਗਿਆ । ਜੇਤੂ ਫ਼ੌਜਾਂ ਨੇ ਜਲੰਧਰ ਜਾ ਲਿਆ । ਜਲੰਧਰ ਦੇ ਮੁਸਲਮਾਨ ਵਸਨੀਕਾਂ ਨੂੰ ਕਰਤਾਰਪੁਰ ਦੇ ਜ਼ੁਲਮਾਂ ਦਾ ਚੰਗਾ ਜਵਾਬ ਦਿੱਤਾ ਗਿਆ । ਸੋਢੀ ਵਡਭਾਗ ਸਿੰਘ ਨੇ ਸਜ਼ਾਵਾਂ ਦੇਣ ਤੇ ਲੁੱਟ ਕਰਨ ਦੀ ਖੁੱਲ੍ਹ ਦੇ ਦਿੱਤੀ । ਨਾਸਰ ਅਲੀ ਦੀ ਕਬਰ ਵੀ ਪੁੱਟੀ ਗਈ ਤੇ ਉਸ ਨੂੰ ਪੁੱਠਾ ਟੰਗਿਆ ਗਿਆ । ਕਰਤਾਰਪੁਰ ਦੇ ਗੁਰਦੁਆਰੇ ਦੀ ਫਿਰ ਉਸਾਰੀ ਕੀਤੀ ਗਈ ।

**ਸਿੱਖਾਂ ਦਾ ਹੱਥ ਉਪਰ**—ਅਦੀਨਾ ਬੇਗ਼ ਨੇ ਸਿੱਖਾਂ ਨੂੰ ਜਿੱਤ ਦੀ ਖੁਸ਼ੀ ਵਿਚ ਸਵਾ ਲੱਖ ਰੁਪੈ ਬਤੌਰ ਰਾਖੀ ਦੇ ਦਿੱਤਾ ਤੇ ਆਪ ਸਿਰ ਉਤੇ ਕੜਾਹ ਪਰਸ਼ਾਦ ਚੁੱਕ ਕੇ ਸਿੱਖਾਂ ਕੋਲ ਆਇਆ । ਆਪਣੇ ਆਪ ਨੂੰ ਉਸ 'ਬੋਧਾ ਸਿੰਘ' ਕਹਿਆ । ਭਾਵ ਕਿ ਉਸ ਦੇ ਕੇਸ ਬੇਸ਼ੱਕ ਨਹੀਂ ਪਰ ਸਿੱਖਾਂ ਦਾ ਇਕ ਸਾਥੀ ਹੈ । ਸਿੱਖਾਂ ਵੀ ਜਿੱਤ ਮਨਾਈ । ਸਿੱਖ ਲਾਹੌਰ ਤਕ ਖੁੱਲ੍ਹੀਆਂ ਮਾਰਾਂ ਮਾਰਦੇ ਰਹੇ । ਤੈਮੂਰ ਨੇ ਜਨਵਰੀ ੧੭੫੮ ਨੂੰ ਖਵਾਜਾ ਉਬੈਦਲਾ ਖ਼ਾਨ ਨੂੰ ੨੦,੦੦੦ ਦੀ ਫ਼ੌਜ ਦੇ ਕੇ ਘਲਿਆ ਪਰ ਉਸ ਨੂੰ ਵੀ ਮੂੰਹ ਦੀ ਖਾਣੀ ਪਈ । ਅਬਦਾਲੀ ਨੇ ਕਈ ਹੋਰ ਜਰਨੈਲ ਭੇਜੇ ਪਰ ਉਹ ਸਭ ਨਾਕਾਮ ਹੋਏ । ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਲਾਹੌਰ ਪੁੱਜਦੇ ਹਮਲੇ ਕਰਦੇ, ਲੁੱਟਦੇ ਤੇ ਆਪਣੇ ਟਿਕਾਣਿਆਂ ਤਕ ਪੁੱਜ ਜਾਂਦੇ । ਐਸੀ ਦੁਰਦਸ਼ਾ ਹੋ ਗਈ ਕਿ ਲਾਹੌਰ ਦੀ ਹਕੂਮਤ ਨਾਮ ਮਾਤਰ ਹੀ ਰਹਿ ਗਈ । ਇਧਰ ਸਿੱਖ ਲਾਹੌਰ ਅਫ਼ਗਾਨ ਹਕੂਮਤ ਨੂੰ ਤੰਗ ਕਰ ਰਹੇ ਸਨ ਉਧਰ ਅਦੀਨਾ ਬੇਗ਼ ਨੇ ਨਵਾਂ ਸ਼ੋਸ਼ਾ ਛੱਡ ਦਿੱਤਾ ।

**ਅਦੀਨਾ ਬੇਗ ਦੀ ਮਰਹੱਟਿਆਂ ਨਾਲ ਗੱਲ ਬਾਤ**—ਅਦੀਨਾ ਬੇਗ਼ ਦਾ ਨਿਸ਼ਾਨਾ 'ਪੰਜਾਬ ਦੀ ਹਕੂਮਤ' ਸੀ । ਸਿੱਖ ਉਸ ਦੇ ਨਿਸ਼ਾਨੇ ਪਹੁੰਚਣ ਤਕ ਇਕ ਰੁਕਾਵਟ ਸਨ । ਉਹ ਇਕ ਤਗੜੇ ਤੇ ਨਵੇਂ ਦੋਸਤ ਦੀ ਭਾਲ ਵਿਚ ਸੀ ਭਾਵੇਂ ਉਹ ਸਿੱਖਾਂ ਨਾਲ ਅਜੇ ਵਿਗਾੜਨਾ ਨਹੀਂ ਸੀ ਚਾਹੁੰਦਾ ਕਿਉਂਕਿ ਅਜੇ ਪੰਜਾਬ ਦਾ ਮਾਲਕ ਬਣਨ ਵਿਚ ਅਹਿਮਦ ਸ਼ਾਹ ਅਬਦਾਲੀ ਉਸ ਦੀ ਵੱਡੀ ਰੁਕਾਵਟ ਸੀ । ਅਹਿਮਦ ਸ਼ਾਹ ਅਬਦਾਲੀ ਨੂੰ ਸਿਰਫ਼ ਸਿੱਖਾਂ ਦੀ ਮਦਦ ਨਾਲ ਹਰਾਉਣਾ ਉਹ ਕਠਨ ਗੱਲ ਗਿਣਦਾ ਸੀ । ਲੋਕਲ ਲੜਾਈਆਂ ਵਿਚ ਤਾਂ ਸਿੱਖਾਂ ਦੇ ਟਾਕਰੇ ਦਾ ਕੋਈ ਨਹੀਂ ਸੀ ਪਰ ਵੱਡੇ ਟਾਕਰੇ ਲਈ 'ਵੱਡੀ ਤਾਕਤ' ਦੀ ਲੋੜ ਸੀ । ਮੁੱਗਲ ਖ਼ਤਮ ਹੋ ਗਏ ਸਨ ਤੇ ਸਾਰੇ ਹਿੰਦੁਸਤਾਨ

ਵਿੱਚ ਮਰਹੱਟੇ ਹੀ ਐਸੇ ਸਨ ਜੋ ਉਸ ਦੇ ਸੁਪਨੇ ਨੂੰ ਸਾਕਾਰ ਕਰ ਸਕਦੇ ਸਨ। ਦੂਸਰੇ ਸਿੱਖ ਤਾਂ ਆਪ 'ਪੰਜਾਬ ਦੇ ਮਾਲਕ' ਬਨਣਾ ਚਾਹੁੰਦੇ ਸਨ ਤੇ ਮਰਹੱਟੇ ਅਬਦਾਲੀ ਨੂੰ ਹਰਾ ਕੇ ਹਕੂਮਤ ਉਸ ਨੂੰ ਦੇ ਜਾਣਗੇ ਇਹ ਉਸ ਦਾ ਪੱਕਾ ਯਕੀਨ ਸੀ। ਉਹ ਅਬਦਾਲੀ ਦੇ ਹਮਲੇ ਦੀ ਉਡੀਕ ਵਿਚ ਹੀ ਸੀ। ਅਦੀਨਾ ਬੇਗ਼ ਨੇ ਮਰਹੱਟਿਆਂ ਦੇ ਆਗੂ ਰਘੂ ਨਾਥ ਰਾਓ[1] ਤੇ ਮਲ੍ਹਾਰ ਰਾਓ ਹੁਲਕਰ ਨਾਲ ਗੱਲ ਬਾਤ ਅਰੰਭੀ। ਉਸ ਨੇ ਮਰਹੱਟਿਆਂ ਨੂੰ ਪੰਜਾਬ ਆਉਣ ਦਾ ਸੱਦਾ ਦਿੱਤਾ ਤੇ ਇਕ ਲੱਖ ਰੁਪੈ ਇਕ ਦਿਨ ਦਾ ਤੇ ੫੦,੦੦੦ ਰੁਪਏ ਟਿਕਣ ਵਾਲੇ ਦਿਨ ਦੇ ਦੇਣੇ ਕੀਤੇ। ਰਘੂ ਨਾਥ ਨੇ ਇਹ ਮੰਗ ਮੰਨ ਲਈ ਤੇ ਪੰਜਾਬ ਵੱਲ ਵਧ ਪਿਆ। ਮਰਹੱਟੇ ਦਿੱਲੀ ਦੇ ਲਾਗੇ ਹੀ ਟਿਕੇ ਹੋਏ ਸਨ। ੯ ਮਾਰਚ ੧੭੫੮ ਨੂੰ ਸਰਹੰਦ ਪੁੱਜੇ। ਅਦੀਨਾ ਬੇਗ਼, ਸਿੱਖ ਫ਼ੌਜਾਂ ਸਮੇਤ ਸਰਹੰਦ ਪੁੱਜਾ। ਅਦੀਨਾ ਬੇਗ਼ ਦੋ ਪਾਸੇ ਮਾਰ ਕਰਨ ਵਿੱਚ ਮਾਹਰ ਸੀ। ਅਮਾਦ-ਉਸ-ਸਾਦਤ ਦਾ ਲਿਖਾਰੀ ਬਹੁਤ ਸੁੰਦਰ ਲਿਖਦਾ ਹੈ ਕਿ "ਅਦੀਨਾ ਬੇਗ਼ ਇਕੋ ਹੀ ਸਮੇਂ ਦੁਰਾਨੀਆਂ ਦੇ ਮੂੰਹ ਤੋਂ ਮੱਖੀ ਉਡਾਨ ਦਾ ਕਰਮ ਕਰ ਸਕਦਾ ਤੇ ਨਾਲ ਸਿੱਖਾਂ ਦੀ ਦਾਹੜੀ ਵਿੱਚ ਅੜਕੇ ਤੀਲੇ ਨੂੰ ਝਾੜ ਸਕਦਾ ਸੀ।" ਦੋਵੇਂ ਧਿਰਾਂ ਨੂੰ ਖ਼ੁਸ਼ ਕਰਨ ਦਾ ਵੱਲ ਉਸ ਨੂੰ ਆਉਂਦਾ ਸੀ। ਵਕਤ ਨੂੰ ਸੰਭਾਲਣ ਵਿਚ ਉਸ ਜਿਤਨਾ ਮਾਹਰ ਮਿਲਣਾ ਮੁਸ਼ਕਲ ਹੈ। ਅਦੀਨਾ ਬੇਗ਼ ਨੇ (੧੭੪੫ ਤੋਂ ੧੭੫੮) ਦੇ ਬਿਖੜੇ ਤੇ ਉੱਥਲ ਪੱਥਲ ਦੇ ਸਮੇਂ ਵੀ ਆਪਣੀ ਬਣਾਈ ਰੱਖੀ। ਆਪਣੀ ਹੋਂਦ ਦਾ ਅਹਿਸਾਸ ਉਸ ਹਰ ਇਕ ਨੂੰ ਕਰਾਈ ਰੱਖਿਆ। ਉਸ ਨੂੰ ਇਹ ਵੀ ਖ਼ਤਰਾ ਸੀ ਕਿ ਮਰਹੱਟੇ ਤੇ ਸਿੱਖ ਕਿਤੇ ਨਾ ਮਿਲ ਜਾਣ, ਸੋ ਉਸ ਨੇ ਇਨ੍ਹਾਂ ਦੋ ਤਾਕਤਾਂ ਨੂੰ ਇਕੱਠਿਆਂ ਨਾ ਹੋਣ ਦਿੱਤਾ। ਡਾਕਟਰ ਸਿਨਹਾ ਦਾ ਖ਼ਿਆਲ ਹੈ 'ਜੇ ਮਰਹੱਟੇ ਤੇ ਸਿੱਖ ਮਿਲ ਜਾਂਦੇ ਤਾਂ ਪਾਨੀਪਤ ਦੀ ਤੀਜੀ ਲੜਾਈ ਦੇ ਸਮੇਂ ਨਤੀਜੇ ਹੋਰ ਨਿਕਲਣੇ ਸਨ। ਸਿੱਖਾਂ ਦੇ ਟਾਕਰੇ ਚੰਗੇ ਤੋਂ ਚੰਗਾ ਸ਼ਹਿਨਸ਼ਾਹ ਮਾਰ ਖਾ ਜਾਂਦਾ ਸੀ, "ਅਸਲ ਗੱਲ ਇਹ ਹੈ ਕਿ ਸਿੱਖ ਨੂੰ ਦੋ ਵਾਰੀ ਮਾਰਨਾ ਪੈਂਦਾ ਸੀ। ਘਾਇਲ ਹੋਇਆ ਵੀ ਦੁਸ਼ਮਣ ਲਈ ਹਊਆ ਸੀ।" ਦੱਖਣ ਤੇ ਉੱਤਰ ਦਾ ਮੇਲ ਦੁਰਾਨੀ ਲਈ ਮੌਤ ਸਾਬਤ ਹੋ ਸਕਦਾ ਸੀ ਪਰ ਅਦੀਨਾ ਬੇਗ਼ ਇਹ ਜ਼ਹਿਰ ਕਾਤਲ ਪੀਣ ਲਈ ਤਿਆਰ ਨਹੀਂ ਸੀ। ਸਿਨਹਾ ਦਾ ਖਿਆਲ ਹੈ "ਭਾਊ ਸਾਹਿਬ ਨੇ ਜਦ ਆਪਣੀਆਂ ਫ਼ੌਜਾਂ ਕੁੰਜਪੁਰੇ ਉਤਾਰੀਆਂ ਤਾਂ ਸਿੱਖਾਂ ਨਾਲ ਸਿੱਧੀ ਗੱਲ ਬਾਤ ਕਰਨ ਦੀ ਕੋਸ਼ਿਸ਼ ਕੀਤੀ ਸੀ ਪਰ ਅਦੀਨਾ ਬੇਗ਼ ਦੇ ਪੁੱਜਣ ਕਰ ਕੇ ਗਲ ਨਾ ਹੋ ਸਕੀ।" ਦੁੱਖ ਨਾਲ ਸਿਨਹਾ ਲਿਖਦਾ ਹੈ ਕਿ ਨਾ ਸਿੱਖਾਂ ਵਿਚ ਤੇ ਨਾ ਮਰਹੱਟਿਆਂ ਵਿੱਚ ਕੋਈ ਐਸਾ ਦੂਰ ਦ੍ਰਿਸ਼ਟੀ ਵਾਲਾ ਸੀ ਜੋ ੧੭੫੮ ਵਿਚ ਦੋਵਾਂ ਦੀ ਦੋਸਤੀ ਕਰਾ ਸਕਦਾ। ਮਰਹੱਟੇ ਆਪਣੇ ਵਰਗਾ ਕਿਸੇ ਨੂੰ ਸਮਝਦੇ ਨਹੀਂ ਸਨ ਤੇ ਅਦੀਨਾ ਬੇਗ਼ ਦੀ ਖਾਹਿਸ਼ ਸੀ ਕਿ ਇਹ ਦੋਵੇਂ ਮਿਲ ਨਾ ਸਕਣ ਅਤੇ ਸਿੱਖ ਵੀ ਮਰਹੱਟਿਆਂ ਨੂੰ 'ਬਾਹਰੋਂ ਆਇਆ ਹੋਇਆ' ਗਿਣਦੇ ਸਨ। ਅਦੀਨਾ ਬੇਗ਼ ਆਪਣੀ ਸਾਜ਼ਸ਼ ਵਿਚ ਕਾਮਯਾਬ ਸੀ।

**ਸਰਹੰਦ ਤੇ ਹਮਲਾ**—ਸਰਹੰਦ ਤੇ ਮਰਹੱਟਿਆਂ ਨੇ ਹਮਲਾ ਕਰ ਦਿੱਤਾ।

1. ਪੇਸ਼ਵਾ ਬਾਲਾ ਜੀ ਰਾਓ ਦਾ ਭਰਾ ਸੀ।

ਅਬਦੁਸਮਦ ਖ਼ਾਨ ਮੁਹੰਮਦਜ਼ਈ ਨੇ ਕੁਝ ਚਿਰ ਟਾਕਰਾ ਕੀਤਾ ਪਰ ਉਹ ਭਾਂਜ ਖਾ ਗਿਆ। ਸਿੱਖ ਪਹਿਲਾਂ ਹੀ ਸਰਹੰਦ ਪੁੱਜੇ ਹੋਏ ਸਨ। ਉਹ ਸਰਹੰਦ ਜਾ ਪੁੱਜੇ ਤੇ ਲੁੱਟ ਮਚਾ ਦਿੱਤੀ। ਮਰਹੱਟਿਆਂ ਲਈ ਇਹ ਸਹਾਰਨਾ ਕਠਨ ਹੋ ਗਿਆ। ਮਰਹੱਟੇ ਲੁੱਟ ਨੂੰ ਆਪਣਾ ਹੱਕ ਸਮਝਦੇ ਸਨ। ਉਹ ਗੁੱਸੇ ਵਿਚ ਆਏ ਜਦ ਮਾਲ ਉਨ੍ਹਾਂ ਦੇ ਹੱਥ ਨਾ ਆਇਆ। ਰਘੂ ਨਾਥ ਨੇ ਸਿੱਖਾਂ ਉਤੇ ਹੀ ਹਮਲਾ ਕਰਨ ਦੀ ਸੋਚੀ ਪਰ ਅਦੀਨਾ ਬੇਗ਼ ਇਸ ਗੱਲ ਦੇ ਉਲਟ ਸੀ। ਉਸ ਖ਼ਬਰ ਦਿੱਤੀ ਕਿ ਮਰਹੱਟੇ ਹਮਲਾ ਕਰਨ ਦੀ ਸੋਚ ਰਹੇ ਹਨ। ਸਿੱਖ ਕੈਂਪ ਛੱਡ ਗਏ, ਦੂਰ ਚਲੇ ਗਏ। ਅਦੀਨਾ ਬੇਗ਼ ਨੇ ਮਰਹੱਟਿਆਂ ਨੂੰ ਸਿੱਖਾਂ ਵਿਰੁੱਧ ਕਾਰਵਾਈ ਨਾ ਕਰਨ ਉੱਤੇ ਮਨਾ ਵੀ ਲਿਆ ਤੇ ਇਹ ਸਮਝੌਤਾ ਹੋਇਆ ਕਿ ਸਿੱਖ ਮਰਹੱਟਿਆਂ ਤੋਂ ਦੂਰ ਹੀ ਰਹਿਆ ਕਰਨਗੇ।

**ਅਦੀਨਾ ਬੇਗ਼ ਦਾ ਜਹਾਨ ਖ਼ਾਨ ਨੂੰ ਲਿਖਣਾ**—ਭਾਵੇਂ ਇਹ ਦਿਨ ਵਾਂਗੂ ਸਪੱਸ਼ਟ ਸੀ ਕਿ ਮਰਹੱਟਿਆਂ ਨੂੰ ਸੱਦਣ ਵਾਲਾ ਆਪ ਅਦੀਨਾ ਬੇਗ਼ ਹੈ ਪਰ ਉਹ ਆਪਣੇ ਸੁਭਾ ਅਨੁਸਾਰ ਦੋਹਰੀ ਖੇਡ, ਖੇਡ ਰਹਿਆ ਸੀ। ਉਸ ਨੇ ਜਹਾਨ ਖ਼ਾਨ ਨੂੰ ਲਿਖਿਆ ਕਿ ਮਰਹੱਟੇ ਦੱਖਣ ਵਿਚੋਂ ਬੜੀ ਤੇਜ਼ੀ ਨਾਲ ਪੰਜਾਬ ਵਿੱਚ ਵਧ ਰਹੇ ਹਨ। ਮਰਹੱਟਿਆਂ ਦੀ ਰਫ਼ਤਾਰ ਸੌ ਕੋਹ ਰੋਜ਼ ਸੀ। ਜਹਾਨ ਖ਼ਾਨ ਨੂੰ ਲਿਖਣ ਦਾ ਨਿਰੋਲ ਇਹ ਭਾਵ ਸੀ ਕਿ ਉਹ ਅਫ਼ਗਾਨਾਂ ਦਾ ਵਫ਼ਾਦਾਰ ਹੈ ਤੇ ਦੂਜੇ ਪਾਸੇ ਉਹ ਗੱਲ ਬਾਤ ਦੇ ਦਰਵਾਜ਼ੇ ਬੰਦ ਨਹੀਂ ਸੀ ਕਰਨਾ ਚਾਹੁੰਦਾ।

**ਲਾਹੌਰ ਤੇ ਕਬਜ਼ਾ**—ਫ਼ੌਜਾਂ ਲਾਹੌਰ ਵੱਲ ਵੱਧ ਰਹੀਆਂ ਸਨ। ਸਤਲੁਜ ਬੜੀ ਆਸਾਨੀ ਨਾਲ ਪਾਰ ਹੋ ਗਿਆ। ਬਿਆਸ ਦੇ ਕਿਨਾਰੇ ਜਹਾਨ ਖ਼ਾਨ ਨੇ ਥੋੜ੍ਹੀ ਰੁਕਾਵਟ ਪਾਉਣੀ ਚਾਹੀ ਪਰ ਨਿਸਫਲ, ਉਹ ਲਾਹੌਰ ਵੱਲ ਨੱਸ ਗਿਆ। ਲਾਹੌਰ ਵੀ ਉਸ ਸੁਰੱਖਿਅਤ ਨਾ ਸਮਝਿਆ ਤੇ ਅਪਰੈਲ ੧੮, ੧੭੫੮ ਈ: ਨੂੰ ਲਾਹੌਰ ਛੱਡ ਕੇ ਕਾਬਲ ਚਲਾ ਗਿਆ। ੧੯ ਅਪਰੈਲ ਨੂੰ ਸਿੱਖ ਤੇ ਮਰਹੱਟੇ ਲਾਹੌਰ ਦਾਖ਼ਲ ਹੋਏ। ਅਫ਼ਗਾਨਾਂ ਨੂੰ ਚੁਣ ਚੁਣ ਮਾਰਿਆ ਗਿਆ। ਤੈਮੂਰ ਦਾ ਵੀ ਚਨਾਬ ਤਕ ਪਿੱਛਾ ਕੀਤਾ ਗਿਆ। ਅਫ਼ਗਾਨਾਂ ਨੂੰ ਪਕੜ ਕੇ ਅੰਮ੍ਰਿਤਸਰ ਲਿਆਂਦਾ ਗਿਆ ਤੇ ਉਨ੍ਹਾਂ ਕੋਲੋਂ ਹੀ ਅੰਮ੍ਰਿਤਸਰ ਦਾ ਸਰੋਵਰ ਸਾਫ਼ ਕਰਾਇਆ ਗਿਆ। ਰਘੂਨਾਥ ਵੀ ਅੰਮ੍ਰਿਤਸਰ ਪੁੱਜਾ ਤੇ ਦਰਬਾਰ ਸਾਹਿਬ ਦੇ ਦਰਸ਼ਨ ਕੀਤੇ। ਸਾਰੇ ਸਿੱਖ ਸਰਦਾਰਾਂ ਨੇ ਰਲ ਕੇ ਖ਼ੁਸ਼ੀ ਮਨਾਈ।

**ਲਾਹੌਰ ਦਾ ਗਵਰਨਰ ਅਦੀਨਾ ਬੇਗ਼**—ਮਰਹੱਟਿਆਂ ਦੇ ਆਗੂ ਰਘੂਨਾਥ ਨੇ ਇਕ ਮਹੀਨੇ ਤੱਕ ਲਾਹੌਰ ਟਿਕਾਣਾ ਕੀਤਾ। ਅਦੀਨਾ ਬੇਗ ਨੇ ਵੀ ਉਸ ਦੇ ਸਵਾਗਤ ਦੀ ਕੋਈ ਕਸਰ ਨਾ ਛੱਡੀ। ਮਰਹੱਟਿਆਂ ਦੇ ਦਸਤੇ ਦਰਿਆ ਸਿੰਧ ਤੱਕ ਹੱਥ ਲਾ ਆਏ ਪਰ ਰਘੂਨਾਥ ਦੇਖ ਰਹਿਆ ਸੀ ਕਿ ਸਿੱਖਾਂ ਦੀ ਹੋਂਦ ਵਿੱਚ ਕੋਈ ਪੱਕੀ ਹਕੂਮਤ ਕਰਨੀ ਕਠਨ ਹੈ। ਸਿੱਖ ਆਪਣੇ ਟਿਕਾਣਿਆਂ ਤੋਂ ਨਿਕਲ ਆਏ ਹਨ। ਸਰਦਾਰ ਚੜ੍ਹਤ ਸਿੰਘ ਸੁਕਰਚਕੀਆ, ਭਾਈ ਤਾਰਾ ਸਿੰਘ ਘੇਬਾ, ਸਰਦਾਰ

ਜੱਸਾ ਸਿੰਘ ਆਹਲੂਵਾਲੀਆ, ਸ਼ਰਦਾਰ ਜੱਸਾ ਸਿੰਘ ਰਾਮਗੜ੍ਹੀਆ, ਹਰੀ ਸਿੰਘ, ਲਹਿਣਾ ਸਿੰਘ, ਗੁਜਰ ਸਿੰਘ, ਝੰਡਾ ਸਿੰਘ ਤਾਕਤ ਮਜ਼ਬੂਤ ਕਰ ਰਹੇ ਸਨ। ਮਰਹੱਟਿਆਂ ਦੇ ਕੇਂਦਰ ਪੂਨਾ ਦੀ ਕਮਜ਼ੋਰ ਹਾਲਤ ਦੀਆਂ ਖ਼ਬਰਾਂ ਵੀ ਪੁੱਜ ਰਹੀਆਂ ਸਨ।[1] ਸੋ ਰਘੂਨਾਥ ਰਾਇ ਨੇ ਮੁੜਨਾ ਹੀ ਠੀਕ ਸਮਝਿਆ ਤੇ ਅਦੀਨਾ ਬੇਗ ਨੂੰ ਲਾਹੌਰ ਦਾ ਗਵਰਨਰ ਥਾਪ ਕੇ ਰਘੂਨਾਥ ਆਪਣੀ ਫ਼ੌਜਾਂ ਨੂੰ ਲੈ ਕੇ ਮਈ ੧੦, ੧੭੫੮ ਨੂੰ ਪੰਜਾਬ ਖਾਲੀ ਕਰ ਗਿਆ। ਕੁਝ ਦਸਤੇ ਮੁਲਤਾਨ ਤੇ ਅਟਕ ਰਹਿ ਗਏ ਸਨ। ਅਦੀਨਾ ਬੇਗ ਨੇ ਗਵਰਨਰੀ ਦੇ ਵੱਟੇ ੭੫ ਲੱਖ ਰੁਪੈ ਸਾਲਾਨਾ ਦੇਣਾ ਮੰਨ ਲਿਆ। ਰਘੂਨਾਥ ਰਾਇ ਦਿੱਲੀ ਜਾਨਕੋਜੀ ਨੂੰ ਛੱਡ ਕੇ ਪੂਨਾ ਚਲਾ ਗਿਆ।

**ਅਦੀਨਾ ਬੇਗ ਦਾ ਰਾਜ ਪ੍ਰਬੰਧ ਸੰਭਾਲਣ ਤੇ ਅਤਿਆਚਾਰ—** ਅਦੀਨਾ ਬੇਗ ਨੇ ਆਪਣਾ ਕੇਂਦਰ ਲਾਹੌਰ ਬਨਾਣਾ ਉਚਿਤ ਨਾ ਸਮਝਿਆ ਤੇ ਆਪ ਅਦੀਨਾ ਨਗਰ ਬਟਾਲਾ ਕੋਲ ਚਲਾ ਗਿਆ। ਉਥੋਂ ਉਹ ਜਲੰਧਰ ਤੇ ਕਾਹਨੂਵਾਨ ਤਕ ਸਿੱਖਾਂ ਉੱਤੇ ਨਜ਼ਰ ਰੱਖ ਸਕਦਾ ਸੀ। ਲਾਹੌਰ ਦਾ ਪ੍ਰਬੰਧ ਉਸ ਖ਼ਵਾਜਾ ਮਿਰਜ਼ਾ ਖ਼ਾਨ ਨੂੰ ਸੌਂਪਿਆ। ਸਰਹੰਦ ਦਾ ਇਚਾਰਜ ਸਦੀਕ ਬੇਗ ਨੂੰ ਬਣਾਇਆ। ਸਿੱਖਾਂ ਵੱਲ ਹੁਣ ਉਸ ਧਿਆਨ ਦੇਣ ਲਈ ਤਿਆਰੀ ਅਰੰਭੀ।

ਅਦੀਨਾ ਬੇਗ ਹੁਣ ਆਪਣੇ ਅਸਲੀ ਰੰਗ ਵਿਚ ਆ ਨਿਕਲਿਆ। ਅਫ਼ਗਾਨਾਂ ਤੇ ਮਰਹੱਟਿਆਂ ਨੂੰ ਰਸਤੇ ਵਿਚੋਂ ਹਟਿਆ ਦੇਖ ਕੇ ਉਸ ਸਿੱਖਾਂ ਨੂੰ ਹਟਾਉਣਾ ਜ਼ਰੂਰੀ ਸਮਝਿਆ ਪਰ ਸਿੱਖ ਹੁਣ ਤਾਕਤ ਪਕੜ ਚੁੱਕੇ ਸਨ ਜਿਨ੍ਹਾਂ ਨੂੰ ਆਸਾਨੀ ਨਾਲ ਖ਼ਤਮ ਨਹੀਂ ਸੀ ਕੀਤਾ ਜਾ ਸਕਦਾ। ਅਦੀਨਾ ਬੇਗ ਨੂੰ ਇਹ ਅਹੰਕਾਰ ਸੀ ਕਿ ਉਹ ਸਿੱਖਾਂ ਦੇ ਸਭ ਟਿਕਾਣਿਆਂ, ਨਕਲ, ਹਰਕਤ ਤੋਂ ਜਾਣੂ ਹੈ ਇਸ ਲਈ ਉਸ ਦਾ ਕੰਮ ਆਸਾਨ ਹੈ। ਅਦੀਨਾ ਨਗਰ ਹੀ ਉਸ ਫ਼ੌਜ ਇਕੱਠੀ ਕੀਤੀ ਤੇ ਫ਼ੌਜ ਦੀ ਗਿਣਤੀ ੩੦,੦੦੦ ਤਕ ਵਧਾ ਲਈ। ਰੰਧਾਵੇ ਜ਼ਿਮੀਦਾਰਾਂ, ਮਹੰਤ ਆਕਲ ਦਾਸ ਨਿਰੰਜਨੀਏ ਜੰਡਿਆਲਾ ਵਾਲੇ ਨੇ ਖ਼ਾਸ ਹਿੱਸਾ ਲਿਆ। ਮਿਰਜ਼ਾ ਅਜ਼ੀਜ਼ ਬਖ਼ਸ਼ੀ ਨੂੰ ਸਾਰੀ ਮੁਹਿੰਮ ਦਾ ਇੰਚਾਰਜ ਬਣਾਇਆ ਗਿਆ। ੨੦੦੦ ਦੇ ਕਰੀਬ ਲੱਕੜਹਾਰੇ ਲੈ ਕੇ ਜੰਗਲਾਂ ਵਿੱਚ ਭੇਜ ਦਿੱਤੇ ਗਏ। ਉਨ੍ਹਾਂ ਜੰਗਲ ਕੱਟਣੇ ਆਰੰਭ ਕਰ ਦਿੱਤੇ। ਸਿੱਖਾਂ ਦੇ ਸਿਰਾਂ ਦੇ ਸ਼ਿਕਾਰ ਫਿਰ ਪਹਿਲੇ ਦੀ ਤਰ੍ਹਾਂ ਹੋਣ ਲੱਗੇ! ਰਾਮਰੌਣੀ ਵਿਚ ਘਿਰੇ ਸਿੱਘਾਂ ਉਤੇ ਹਮਲਾ ਕਰ ਦਿੱਤਾ ਗਿਆ। ਸਰਦਾਰ ਜੱਸਾ ਸਿੰਘ ਰਾਮਗੜ੍ਹੀਆ, ਸਰਦਾਰ ਜੈ ਸਿਘ ਕਨ੍ਹੀਆ, ਸਰਦਾਰ ਨੰਦ ਸਿੰਘ ਸੰਘਾਣੀਆਂ, ਸਰਦਾਰ ਕਰਮ ਸਿੰਘ ਕਿੰਗਰਾ ਨੇ ਟਾਕਰਾ ਕੀਤਾ। ਸੈਂਕੜੇ ਸਿੱਖ ਸ਼ਹੀਦ ਹੋ ਗਏ ਪਰ ਜਥੇ ਦੇ ਜਥੇਦਾਰ ਨਿਕਲ ਗਏ। ਦੀਵਾਨ ਹੀਰਾ ਮੱਲ ਨੂੰ ਕਾਦੀਆਂ ਕੋਲ ਸਿੱਖਾਂ ਨੇ ਹਾਰ ਦਿੱਤੀ ਪਰ ਅਦੀਨਾ ਬੇਗ਼ ਸਖ਼ਤ ਤੋਂ ਸਖ਼ਤ ਕਦਮ ਉਠਾ ਕੇ ਸਿੱਖਾਂ ਨੂੰ ਭਾਜੜ ਪਾਉਣਾ ਚਾਹੁੰਦਾ ਸੀ। ੪ ਮਹੀਨਿਆਂ ਵਿੱਚ ਹੀ ਅਦੀਨਾ ਬੇਗ ਨੇ ਜ਼ਕਰੀਆ, ਮੀਰ ਮਨੂੰ ਨੂੰ ਵੀ ਮਾਤ ਦੇ ਦਿੱਤੀ ਪਰ ਕੁਦਰਤ ਦੇ ਹੱਥ ਬਲਵਾਨ ਸਨ। ਚਾਰ ਮਹੀਨਿਆਂ ਬਾਅਦ ੧੫ ਸਤੰਬਰ ੧੭੫੮ ਨੂੰ ਅਦੀਨਾ ਬੇਗ਼ ਦੀ ਮੌਤ ਹੋ ਗਈ।

1. ਨਜ਼ਾਮ ਹੈਦਰਾਬਾਦ ਦਾ ਖ਼ਤਰਾ ਵਧ ਰਹਿਆ ਸੀ।

**ਅਦੀਨਾ ਬੇਗ**—ਅਦੀਨਾ ਬੇਗ ਦੀ ਜੀਵਨ ਕਥਾਂ ਉਸ ਪੁਰਸ਼ ਦੀ ਕਹਾਣੀ ਹੈ ਜਿਸ ਨੇ ਨੀਵੀਂ ਥਾਂ ਤੋਂ ਉਠ ਕੇ ਪੰਜਾਬ ਦੀ ਵੱਡੀ ਤੋਂ ਵੱਡੀ ਥਾਂ ਨੂੰ ਪਾਇਆ। ਇਹ ਕਾਮਯਾਬੀ ਕੋਈ ਇਕ ਛਾਲ ਮਾਰ ਕੇ ਪ੍ਰਾਪਤ ਕੀਤੀ ਨਹੀਂ ਸਗੋਂ ਪਉੜੀ ਤੇ ਚੜ੍ਹਣ ਵਾਂਗੂ ਕਦਮ ਕਦਮ ਸੀ। ਇਹ ਕਾਮ੍ਯਾਬੀ ਕਿਸੀ ਵਿਅਕਤੀ ਦੀ ਖ਼ੁਸ਼ਾਮਦ ਜਾਂ ਗ਼ੁਲਾਮੀ ਕਰ ਕੇ ਨਾ ਲਈ ਸਗੋਂ ਕੁਦਰਤ ਦੇ ਅਸੂਲ ਮੁਤਾਬਕ ਸੀ ਜਿਸ ਅਨੁਸਾਰ ਉਚੀ ਮਤ ਤੇ ਤਗੜੀ ਹਿੰਮਤ ਵਾਲਾ ਹੀ ਜੇਤੂ ਤੇ ਸਿਰਮੌਰ ਹੁੰਦਾ ਹੈ। ਜਿਸ ਸਮੇਂ ਅਦੀਨਾ ਬੇਗ ਪੰਜਾਬ ਦੀ ਸਿਆਸਤ ਵਿੱਚ ਇਕ ਜ਼ਰੂਰੀ ਅੰਗ ਬਣਿਆ, ਉਸ ਸਮੇਂ ਮੁਗ਼ਲ ਸੂਬੇਦਾਰ ਤੇ ਫੌਜਦਾਰ ਐਸ਼ ਇਸ਼ਰਤ ਵਿਚ ਖਚਤ ਹੋ ਕੇ ਆਪਣੇ ਕਾਰਦਾਰ ਨੂੰ ਭੁਲ ਗਏ ਸਨ। ਫਿਰ ਉਨ੍ਹਾਂ ਉਤੇ ਕੋਈ ਕੁੰਡਾ ਵੀ ਨਹੀਂ ਸੀ ਰਹਿਆ ਜੋ ਸਮੇਂ ਸਿਰ ਉਨ੍ਹਾਂ ਨੂੰ ਸਿੱਧੇ ਰਸਤੇ ਪਾ ਸਕੇ। ਦੂਜੇ ਪਾਸੇ ਬਦੇਸ਼ੀ ਹਮਲਿਆਂ ਨੇ ਪੰਜਾਬ ਨੂੰ ਇਕ 'ਸੜਦਾ ਘਰ' ਬਣਾ ਦਿੱਤਾ ਸੀ। ਇਨ੍ਹਾਂ ਹਾਲਤਾਂ ਵਿਚ ਅਦੀਨਾ ਬੇਗ ਵਰਗੇ ਮਨੁੱਖ ਦਾ ਵਧ ਜਾਣਾ ਇਕ ਸੁਭਾਵਕ ਕਰਮ ਸੀ।

ਅਦੀਨਾ ਬੇਗ ਦੇ ਜਨਮ ਬਾਰੇ ਬਹੁਤਾ ਕੁਝ ਲੱਭ ਨਹੀਂ ਸਕਿਆ ਸਿਰਫ ਇਹ ਪਤਾ ਲੱਗ ਸਕਿਆ ਹੈ ਕਿ ਉਹ ਅਰਾਈਂ ਘਰ ਪੈਦਾ ਹੋਇਆ ਅਤੇ ਮੁੱਢਲੀ ਵਿੱਦਿਆ ਵੀ ਪਰਾਪਤ ਨਾ ਕਰ ਸਕਿਆ। ਉਸ ਨੇ ਪਹਿਲਾਂ ਚਪੜਾਸੀ ਦੀ ਨੌਕਰੀ ਕੀਤੀ ਅਤੇ ਸਾਲਾਂ ਵਿੱਚ ਹੀ ਸਭ ਤੋਂ ਵੱਡੇ ਅਹੁਦੇ ਤੇ ਪੁੱਜ ਗਿਆ। ਅਠਾਰਵੀਂ ਸਦੀ ਦੇ ਤੀਜੇ ਦਹਾਕੇ ਤੋਂ ਉਸ ਨੇ ਹਿੱਸਾ ਲੈਣਾ ਅਰੰਭਿਆ ਤੇ ੧੭੫੮ ਤਕ ਇਕ ਜ਼ਰੂਰੀ ਅੰਗ ਬਣ ਗਿਆ। ਇਸ ਦੌਰਾਨ ਉਸ ਨੇ ਨਾਦਰ ਦਾ ਹੱਲਾ ਦੇਖਿਆ, ਅਹਿਮਦਸ਼ਾਹ ਅਬਦਾਲੀ ਦੇ ਚਾਰ ਹਮਲੇ ਦੇਖੇ ਅਤੇ ਕਿਸੇ ਨਾ ਕਿਸੇ ਸ਼ਕਲ ਵਿਚ ਹਿੱਸਾ ਲਿਆ। ਮਰਹੱਟਿਆਂ ਦਾ ਪੰਜਾਬ ਨੂੰ ਜਿਤਣਾ ਡਿੱਠਾ ਤੇ ਫਿਰ ਸਿੱਖਾਂ ਨੂੰ ਰਾਜਸੀ ਤਾਕਤ ਬਣਦੇ ਮਹਿਸੂਸ ਕੀਤਾ। ਉਸ ਸਮੇਂ ਕਈ ਪਰਕਾਰ ਦੀਆਂ ਜਦੋ-ਜਹਿਦਾਂ ਹੋਈਆਂ। ਹਰ ਜਦੋ-ਜਹਿਦ ਵਿਚ ਜੇ ਸਿੱਖਾਂ ਨੇ ਪੂਰਾ ਲਾਭ ਉਠਾਇਆ ਤਾਂ ਅਦੀਨਾ ਬੇਗ ਵੀ ਪਿੱਛੇ ਨਾ ਰਹਿਆ। ਪੰਜਾਬ ਅਮਲੀ ਤੌਰ ਉਤੇ ਬਗ਼ੈਰ ਹਕੂਮਤ ਦੇ ਹੀ ਸੀ। ਨਾਦਰ ਦੇ ਹਮਲੇ ਨੇ ਪੰਜਾਬ ਖੇਰੂੰ ਖੇਰੂੰ ਕਰ ਦਿੱਤਾ। ਅਬਦਾਲੀ ਦੇ ਹਮਲਿਆਂ ਨੇ ਰਹਿੰਦੀ ਕਸਰ ਪੂਰੀ ਕਰ ਦਿੱਤੀ। ਮੁਗ਼ਲ ਖ਼ਤਮ ਹੋ ਗਏ, ਮਰਹੱਟਿਆਂ ਨੇ ਅਬਦਾਲੀ ਨਾਲ ਲੋਹਾ ਲਿਆ ਪਰ ਉਹ ਵੀ ਕਾਮਯਾਬ ਨਾ ਹੋ ਸਕੇ। ਸਿੱਖਾ ਤੇ ਅਫਗਾਨਾਂ ਦੀ ਮੁੱਠ-ਭੀੜ ਵੀ ਹੋਈ। ਅਦੀਨਾ ਬੇਗ ਨੇ ਇਸ ਤਕੋਣੀ ਤੇ ਫਿਰ ਚੋਖਟੇ ਦੀ ਲੜਾਈ ਵਿਚ ਪਾਸਕੂ ਆਪਣੇ ਹੱਥ ਰੱਖ ਕੇ ਕਈ ਸਫਲਤਾਵਾਂ ਪ੍ਰਾਪਤ ਕੀਤੀਆਂ। ਆਪਣੀ ਮਰਜ਼ੀ ਨਾਲ ਉਹ ਝੁੱਕਦਾ ਸੀ ਤੇ ਹਮੇਸ਼ਾਂ ਹੀ ਕੁਝ ਲੈ ਕੇ ਹਟਦਾ ਸੀ।

ਮੁਗ਼ਲ ਅਫਸਰਾਂ ਦੀ ਨੌਕਰੀ ਕਰਦੇ ਕਰਦੇ ਉਸ ਮੁਗ਼ਲਾਂ ਦੀ ਰਹਿਣੀ-ਬਹਿਣੀ ਤੇ ਨੀਤੀ ਸਮਝ ਲਈ ਸੀ। ਨੌਕਰੀ ਕਰਦਿਆਂ ਹੀ ਉਸ ਮਨ ਬਣਾ ਲਿਆ ਸੀ ਕਿ ਅਗੇਰੇ ਵਧਣ ਲਈ ਫ਼ੌਜ ਦੀ ਨੌਕਰੀ ਜ਼ਰੂਰੀ ਹੈ। ਸੋ ਘਰ ਦੀ ਨੌਕਰੀ ਛੱਡ ਕੇ ਉਸ ਨੇ ਫ਼ੌਜ ਦੀ ਨੌਕਰੀ ਕਰ ਲਈ। ਫ਼ੌਜੀ ਤੌਰ ਤੇ ਵੀ ਜਦ ਕੋਈ ਉਘੀ ਸਫ਼ਲਤਾ ਨਾ ਮਿਲੀ ਤਾਂ ਉਸ ਨੇ ਸੁਲਤਾਨਪੁਰ ਦੇ ਜ਼ਿਲੇ, ਪਿੰਡ ਕੰਗ ਵਿਚ ਮੁਕੱਦਮ ਦੀ ਨੌਕਰੀ ਕਰ ਲਈ। ਦਿਨਾਂ

ਵਿਚ ਹੀ ਉਸ ਨੇ ਛੇ ਹੋਰ ਪਿੰਡਾਂ ਦੇ ਉਗ੍ਰਾਹਨ ਦਾ ਕੰਮ ਸੰਭਾਲ ਲਿਆ। ਲਾਲਾ ਸ਼੍ਰੀ ਨਿਵਾਸ, ਜੋ ਉਸ ਸਮੇਂ ਦੀਵਾਨ ਸੀ, ਨੇ ਕਾਫ਼ੀ ਮਦਦ ਕੀਤੀ। ਕੰਗ ਦਾ ਸਾਰਾ ਇਲਾਕਾ ਹੀ ਉਸ ਦੇ ਹਵਾਲੇ ਕਰ ਦਿੱਤਾ ਗਿਆ। ਇਸ ਦੌਰਾਨ ਹੀ ਸੁਲਤਾਨਪੁਰ ਦੇ ਅਫ਼ਸਰ ਦੀ ਮ੍ਰਿਤੂ ਹੋ ਗਈ ਤਾਂ ਸ਼੍ਰੀ ਨਿਵਾਸ ਨੇ ਜ਼ਮਾਨਤ ਦੇ ਕੇ ਇਸ ਨੂੰ ਸੁਲਤਾਨਪੁਰ ਦਾ ਇੰਚਾਰਜ ਨਿਯਤ ਕਰਵਾ ਦਿੱਤਾ। ਅਦੀਨਾ ਬੇਗ ਹੁਣ ਉਨਤੀ ਦੇ ਰਾਹ ਉਤੇ ਪੈ ਗਿਆ ਸੀ।

ਕੁਝ ਸਮੇਂ ਬਾਅਦ ਹੀ ਨਾਦਰ ਸ਼ਾਹ ਨੇ ਹੱਲਾ ਬੋਲ ਦਿੱਤਾ। ਹਮਲੇ ਨੇ ਪੰਜਾਬ ਨੂੰ ਖੇਰੂੰ ਖੇਰੂੰ ਕਰ ਦਿੱਤਾ। ਸਿੱਖਾਂ ਨੇ ਨਾਦਰ ਦੇ ਜਾਣ ਉਪ੍ਰੰਤ ਸਿਰ ਕੱਢ ਲਿਆ। ਜ਼ਕਰੀਆ ਖ਼ਾਨ ਨੇ ਸਖ਼ਤ ਨੀਤੀ ਦਾ ਐਲਾਨ ਕਰ ਦਿੱਤਾ। ਲਾਹੌਰ ਵਿਚ ਤਾਂ ਉਹ ਆਪਣੇ ਆਪ ਨੂੰ ਯੋਗ ਸਮਝਦਾ ਸੀ ਪਰ ਜਲੰਧਰ ਦੁਆਬ ਵਿਚ ਉਸ ਦੀ ਵਾਹ ਨਹੀਂ ਸੀ ਲੱਗਦੀ। ਅਦੀਨਾ ਬੇਗ ਦੇ ਗੁਣਾਂ ਤੋਂ ਉਹ ਜਾਣੂ ਹੋ ਚੁੱਕਾ ਸੀ। ਜ਼ਕਰੀਆ ਖ਼ਾਨ ਸਮਝਦਾ ਸੀ ਕਿ ਦੁਆਬ ਦੇ ਚੱਪੇ ਚੱਪੇ ਤੋਂ ਜਾਣੂ ਹੋਣ ਵਾਲਾ ਹੀ ਸਿੱਖਾਂ ਨਾਲ ਨਜਿੱਠ ਸਕਦਾ ਸੀ। ਅਦੀਨਾ ਬੇਗ ਨੂੰ ਜਲੰਧਰ ਦੁਆਬ ਦਾ ਫ਼ੌਜਦਾਰ ਨਿਯਤ ਕਰ ਦਿੱਤਾ।

ਅਦੀਨਾ ਬੇਗ ਨੇ ਦੁਆਬ ਵਿਚ ਤਾਂ ਪੂਰਨ ਤੌਰ ਉਤੇ ਅਮਨ ਕਰ ਲਿਆ। ਸਿੱਖਾਂ ਨੂੰ ਉਸ ਕਿਸੇ ਹੱਦ ਤੱਕ ਖੁੱਲ੍ਹ ਵੀ ਦਿੱਤੀ ਰੱਖੀ। ਜਾਣ ਬੁੱਝ ਕੇ ਉਹ ਅਵੇਸਲਾ ਬਣਿਆ ਰਹਿੰਦਾ। ਉਹ ਚੰਗੀ ਤਰ੍ਹਾਂ ਸਮਝਦਾ ਸੀ ਕਿ ਸਿੱਖਾਂ ਦੀ ਹੋਂਦ ਨੇ ਹੀ ਉਸ ਨੂੰ ਫ਼ੌਜਦਾਰ ਦੀ ਪਦਵੀ ਦਿਲਵਾਈ ਹੈ। ਸਿੱਖਾਂ ਦਾ ਹਊਆ ਰੱਖ ਕੇ ਹੀ ਉਹ ਆਪਣੀ ਗੱਦੀ ਸੁਰੱਖਿਅਤ ਰੱਖ ਸਕਦਾ ਸੀ ਕਿਉਂਕਿ ਉਸ ਨੂੰ ਡਰ ਸੀ ਕਿ ਅਮਨ ਦੀ ਸੂਰਤ ਵਿਚ ਜਲੰਧਰ ਦੁਆਬ ਕਿਸੇ ਹੋਰ ਨੂੰ ਵੱਧ ਰਕਮ ਲੈ ਕੇ ਦਿੱਤੀ ਜਾਏਗੀ। ਖ਼ਾਲਸਾ ਨਾਮਾ ਵਿਚ ਬਖ਼ਤ ਮੱਲ ਨੇ ਠੀਕ ਲਿਖਿਆ ਹੈ, ਅਦੀਨਾ ਬੇਗ ਇਕ ਲਾਲਚੀ ਪੁਰਸ਼ ਸੀ। ਉਸ ਨੇ ਜਾਣ ਬੁੱਝ ਕੇ ਸਿੱਖਾਂ ਉਤੇ ਸਖ਼ਤੀ ਨਾ ਕੀਤੀ, ਭਾਵੇਂ ਉਸ ਲਈ ਸਿੱਖਾਂ ਨੂੰ ਦੁਆਬ ਤੋਂ ਹਟਾਉਣਾ ਮੁਸ਼ਕਲ ਨਹੀਂ ਸੀ। ਉਸ ਦਾ ਖ਼ਿਆਲ ਸੀ ਕਿ ਸਿੱਖਾਂ ਨੂੰ ਦਬਾਉਣ ਦੀ ਸੂਰਤ ਵਿਚ ਦੁਆਬ ਕਿਸੇ ਹੋਰ ਦੇ ਪੇਟੇ ਪਾ ਦਿੱਤਾ ਜਾਏਗਾ। ਇਸ ਲਈ ਅਦੀਨਾ ਬੇਗ ਨੇ ਸਿੱਖਾਂ ਨਾਲ ਅੰਦਰ ਖਾਤੇ ਸਮਝੌਤੇ ਵੀ ਕੀਤੇ। ਜੇਮਜ਼ ਬ੍ਰਾਊਨ ਨੇ ਵੀ ਇਸੀ ਤਰ੍ਹਾਂ ਗਵਾਹੀ ਭਰੀ ਹੈ। ਉਹ ਲਿਖਦਾ ਹੈ ਕਿ ਸਿੱਖਾਂ ਨੂੰ ਉਸ ਆਪ ਸ਼ਹਿ ਦਿੱਤੀ ਤੇ ਲਾਹੌਰ ਹਕੂਮਤ ਨੂੰ ਅਨੁਮਾਨ ਦਿੱਤਾ ਕਿ ਉਹ ਸਿੱਖਾਂ ਨਾਲ ਸਖ਼ਤੀ ਵਰਤ ਰਹਿਆ ਹੈ।[1] ਡਾਕਟਰ ਸਿਨਹਾ ਨੇ ਵੀ ਇਸੇ ਪਰਕਾਰ ਦੀ ਵਿਚਾਰ ਪਰਗਟ ਕੀਤੀ ਹੈ। ਅਦੀਨਾ ਬੇਗ ਆਪਣੇ ਉਸ ਮੰਤਵ ਵਿਚ ਸਫ਼ਲ ਸੀ, ਜਿਸ ਅਨੁਸਾਰ ਉਹ ਸ਼ਾਹਾਂ ਨੂੰ ਆਖ ਰਹਿਆ ਸੀ "ਚੋਰ ਪਕੜ ਲਓ ਤੇ ਚੋਰਾਂ ਨੂੰ ਕਹਿੰਦਾ ਸੀ ਆਏ ਜੇ ਨਸ ਚੱਲੋ"।[2] ਜ਼ਕਰੀਆ ਖ਼ਾਨ ਜ਼ਿਦ

---

1. "Secretly encourages them to continue their depredations, at the same time pretending to be very desirous of subduing them."
Browne

2. "He succeeded admirably in his policy of running with the hare and hunting with the hounds." Dr. Sinha.

ਕਰ ਰਹਿਆ ਸੀ ਕਿ ਸਿੱਖ ਮੁਕਣੇ ਚਾਹੀਦੇ ਸਨ। ਸੋ ਅਦੀਨਾ ਬੇਗ਼ ਨੇ ਸਿੱਖਾਂ ਨੂੰ ਕੁਝ ਚਿਰ ਲਈ ਜਲੰਧਰ ਦੁਆਬ ਛੱਡ ਜਾਣ ਜਾਂ ਉਸ ਦੀ ਅਧੀਨਗੀ ਮੰਨ ਲੈਣ ਲਈ ਕਿਹਾ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨਾਲ ਉਸ ਗੱਲ ਬਾਤ ਵੀ ਕਰਨੀ ਚਾਹੀ ਪਰ ਉਹ ਕਾਮਯਾਬ ਨਾ ਹੋ ਸਕਿਆ[1]। ਦਲ ਖ਼ਾਲਸੇ ਨਾਲ ਗੱਲ ਬਾਤ ਫ਼ੇਲ੍ਹ ਹੋ ਜਾਣ ਕਾਰਨ ਉਸ ਨੇ ਸਰਦਾਰ ਜੱਸਾ ਸਿੰਘ ਇਛੋਗਿਲ (ਰਾਮਗੜ੍ਹੀਆ) ਨਾਲ ਕਈ ਗੱਲਾਂ ਤਹਿ ਕਰ ਲਈਆਂ।

ਨਾਦਰ ਦੇ ਹਮਲੇ ਨਾਲ ਪੰਜਾਬ ਦਾ ਆਰਥਿਕ ਢਾਂਚਾ ਵੀ ਟੁੱਟਾ। ਦੀਵਾਨ ਲਖਪਤ ਰਾਇ ਨੇ ਮਾਲੀਆ ਨਾ ਤਾਰਨ ਦਾ ਬਹਾਨਾ ਬਣਾ ਕੇ ਅਦੀਨਾ ਬੇਗ਼ ਨੂੰ ਹਟਵਾ ਦਿੱਤਾ। ਪਰ ਜਲਦੀ ਹੀ ਸਮਝੌਤਾ ਹੋ ਗਿਆ। ਸ਼ਾਹਨਵਾਜ਼ ਖ਼ਾਨ ਨੂੰ ਡਿਪਟੀ ਬਣਾ ਦਿੱਤਾ ਗਿਆ। ਸ਼ਾਹਨਵਾਜ਼ ਖ਼ਾਨ ਨੂੰ ਉਸ ਨੇ ਆਪਣੇ ਹੱਥਾਂ ਉਤੇ ਪਾ ਲਿਆ।

੧ ਜੁਲਾਈ ੧੭੪੫ ਜ਼ਕਰੀਆ ਖ਼ਾਨ ਦੀ ਮਿਰਤੂ ਹੋ ਗਈ। ਉਸ ਦੇ ਤਿੰਨ ਪੁੱਤਰਾਂ ਯਾਹੀਆ ਖ਼ਾਨ, ਸ਼ਾਹਨਵਾਜ਼ ਖ਼ਾਨ ਤੇ ਮੀਰ ਬਕੀ ਦੀ ਗੱਦੀ ਲਈ ਦੌੜ ਅਰੰਭ ਹੋਈ। ਅਦੀਨਾ ਬੇਗ਼ ਨੇ ਆਪਣੇ ਮਹੁਰਿਆਂ ਨੂੰ ਇਸ ਤਰ੍ਹਾਂ ਖੇਡਿਆ ਕਿ ਸ਼ਾਹਨਵਾਜ਼ ਖ਼ਾਨ ਤੇ ਯਾਹੀਆ ਖ਼ਾਨ ਦਾ ਇਤਬਾਰ ਜਿੱਤੀ ਰੱਖਿਆ। ਛੋਟੇ ਘਲੂਘਾਰੇ ਵਿਚ ਉਸ ਲਾਹੌਰ ਦਾ ਇਤਬਾਰ ਨਾ ਡਿੱਗਣ ਦਿੱਤਾ। ਅਦੀਨਾ ਬੇਗ਼ ਦੀ ਸ਼ਹਿ ਦੇਣ ਉੱਤੇ ਹੀ ਸ਼ਾਹਨਵਾਜ਼ ਖ਼ਾਨ ਨੇ ਮਾਰਚ ੧੭੪੭ ਵਿਚ ਖੁੱਲ੍ਹਮਖੁੱਲ੍ਹਾ ਬਗ਼ਾਵਤ ਕਰ ਦਿੱਤੀ। ਯਾਹੀਆ ਖ਼ਾਨ, ਸ਼ਾਹਨਵਾਜ਼ ਖ਼ਾਨ ਦੀ ਕੈਦ ਤੋਂ ਨੱਸ ਗਿਆ ਤਾਂ ਅਦੀਨਾ ਬੇਗ਼ ਨੇ ਅਹਿਮਦਸ਼ਾਹ ਅਬਦਾਲੀ ਨੂੰ ਹਿੰਦੁਸਤਾਨ ਆਉਣ ਲਈ ਸੱਦਾ ਘੱਲਿਆ। ਨਾਦਰਸ਼ਾਹ ੧੯ ਜੂਨ ੧੭੪੭ ਨੂੰ ਕਤਲ ਕੀਤਾ ਜਾ ਚੁੱਕਾ ਸੀ। ਇਧਰੋਂ ਸ਼ਾਹਨਵਾਜ਼ ਖ਼ਾਨ ਨੂੰ ਚੁੱਕਿਆ ਉਧਰੋਂ ਦਿੱਲੀ ਇਹ ਖ਼ਬਰ ਘੱਲ ਦਿੱਤੀ ਕਿ ਸ਼ਾਹਨਵਾਜ਼ ਖ਼ਾਨ ਖ਼ਤਰਨਾਕ ਰਸਤੇ ਉੱਤੇ ਟੁਰ ਰਹਿਆ ਹੈ। ਦਿੱਲੀ ਦੇ ਵਜ਼ੀਰ ਨੇ ਸ਼ਾਹਨਵਾਜ਼ ਨੂੰ ਚੁੱਪ ਕਰਾ ਲਿਆ ਤੇ ਅਹਿਮਦਸ਼ਾਹ ਦੇ ਘੱਲੇ ਕਾਸਦ ਸ਼ਬੀਰ ਨੂੰ ਭਰੀ ਮਜਲਸ ਵਿਚ ਕਤਲ ਕਰ ਦਿੱਤਾ। ਅਹਿਮਦਸ਼ਾਹ ਨੇ ਹਮਲਾ ਕੀਤਾ ਪਰ ਉਸ ਨੂੰ ਮੀਰ ਮੰਨੂੰ ਨੇ ੧੧ ਮਾਰਚ ੧੭੪੮ ਨੂੰ ਹਾਰ ਦੇ ਦਿੱਤੀ। ਮੀਰ ਮੰਨੂੰ ਪੰਜਾਬ ਦਾ ਗਵਰਨਰ ਬਣਿਆ ਤੇ ਜਲੰਧਰ ਦੁਆਬ ਅਦੀਨਾ ਬੇਗ਼ ਦੇ ਹੱਥ ਆਇਆ। ਮੀਰ ਮੰਨੂੰ ਨੇ ਅਦੀਨਾ ਬੇਗ਼ ਨੂੰ ਖ਼ਾਸ ਹਦਾਇਤ ਦਿੱਤੀ ਕਿ ਉਹ ਸਿੱਖਾਂ ਨੂੰ ਦਬਾਏ ਪਰ ਅਦੀਨਾ ਬੇਗ਼ ਨੇ ਆਪਣੀ ਪੁਰਾਣੀ ਨੀਤੀ ਹੀ ਅਪਣਾਈ। ਅਬਦਾਲੀ ਦੇ ਫੇਰ ਹਮਲੇ ਕਰਨ ਉੱਤੇ ਮੀਰ ਮੰਨੂੰ ਨੇ ਹਾਰ ਮੰਨ ਲਈ ਤੇ ਅਬਦਾਲੀ ਨੇ ਉਸੇ ਨੂੰ ਗਵਰਨਰ ਥਾਪ ਦਿੱਤਾ। ਅਦੀਨਾ ਬੇਗ਼ ਦੀ ਫੇਰ ਖ਼ਾਸ ਡਿਊਟੀ ਲਗਾਈ ਕਿ ਉਹ ਅਨੰਦਪੁਰ ਜਾ ਕੇ

---

1. ਸਰਦਾਰ ਜੱਸਾ ਸਿੰਘ ਜੀ ਨੇ ਜਵਾਬ ਦਿੱਤਾ ਸੀ, "ਮੁਲਾਕਾਤ ਤਾਂ ਤੁਮਾਰੀ ਹਮਾਰੀ ਲੜਾਈ ਮੇ ਹੀ ਹੋਵੇਗੀ ਤੇ ਜੋਨ ਸੇ ਉਹਾਂ ਹਥਿਆਰ ਛੁਟੇ ਗੇ ਸੋਈ ਦਿੱਲੀ ਬਾਤਾਂ ਜ਼ਾਹਿਰ ਹੋਣਗੀਆਂ ਅਰ ਜਬ ਅਵਲ ਤੁਸਾਂ ਬੰਦੋਬਸਤ ਕ੍ਰਿਆ ਥਾ ਜਿਸ ਕੀ ਮਦਦ ਸੇ, ਸੋ ਅਬ ਉਨ ਕੀ ਮਦਦ ਸੇ ਹਮ ਕਰੇਂਗੇ। ਤਾਂ ਮਿਲਕੇ ਕਰਨਾ ਕਿਆ ਜ਼ਰੂਰ ਹੈ। ਅਰ ਜਿਸ ਕੋ ਗੋਬਿੰਦ ਸਿੰਘ ਬਖਸ਼ੇ ਉਹ ਹੋਰ ਹੋਰ ਸੇ ਕੈਸੇ ਲੇਵੇ। ਅਰ ਜਿਸਕੇ ਤਾਬਿਆ ਮੈਂ ਖਾਵੰਦ ਲਿਖ ਦੇਵੇ ਸੋ ਔਰ ਸੇ ਕਾਗਜ਼ਾਂ ਉਪਰ ਕਿਆ ਲਿਖਾਵੇ—ਤੇ ਬਿਨਾ ਜਵਾਨੋ ਕੇ ਨੁਕਸਾਨ ਸੇਤੇ ਆਰਾਮ ਸੇ ਆਗੇ ਕਿਸ ਨੇ ਮੁਲਖਗੀਰੀ ਕਰੀ ਹੈ। ਇਸ ਤਕਲੁਫ ਕਾ ਮਜ਼ਾਇਕਾ ਨਹੀਂ।"

(ਤਵਾਰੀਖ ਖਾਲਸਾ)

ਸਿੱਖਾਂ ਨੂੰ ਦਬਾਏ। ਅਦੀਨਾ ਬੇਗ ਮੀਰ ਮੰਨੂੰ ਨੂੰ ਚੁੱਪ ਰੱਖਣ ਲਈ ਸਿੱਖਾਂ ਦੇ ਸਿਰ ਭੇਜਦਾ ਰਹਿੰਦਾ ਸੀ। ਮੀਰ ਮੰਨੂੰ ਵੀ ੩ ਨਵੰਬਰ ੧੭੫੩ ਨੂੰ ਗੁਜ਼ਰ ਗਿਆ। ਮੁਗ਼ਲਾਨੀ ਬੇਗਮ ਨੇ ਲਾਹੌਰ ਦੀ ਵਾਗ ਡੋਰ ਆਪਣੇ ਹੱਥ ਸੰਭਾਲ ਲਈ। ਅਦੀਨਾ ਬੇਗ ਨੇ ਢੁੱਕਵਾਂ ਸਮਾਂ ਦੇਖ ਕੇ ਦਿੱਲੀ ਤੇ ਲਾਹੌਰ ਤੋਂ ਸੁਵਤੰਤਰ ਹੋਣ ਦਾ ਫ਼ੈਸਲਾ ਕਰ ਲਿਆ। ਇਸ ਸਮੇਂ ਸਿੱਖਾਂ ਦੀ ਮਦਦ ਲੈਣੀ ਠੀਕ ਸਮਝੀ[1]। ਸਿੱਖਾਂ ਦੀ ਮਦਦ ਨਾਲ ਸ਼ਾਹਬਾਦ ਤਕ ਮਾਲਕ ਬਣ ਗਿਆ। ਮੁਗ਼ਲਾਨੀ ਬੇਗਮ ਨੇ ਹਾਲਾਤ ਵਿਗੜਦੇ ਦੇਖ ਕੇ ਅਬਦਾਲੀ ਨੂੰ ਨਵੰਬਰ ੧੭੫੫ ਨੂੰ ਫਿਰ ਸੱਦਿਆ ਤੇ ਅਦੀਨਾ ਬੇਗ ਪਹਾੜੀਆਂ ਵੱਲ ਨੱਸ ਗਿਆ। ਅਬਦਾਲੀ ਦੇ ਪੁੱਤਰ ਤੈਮੂਰ ਸ਼ਾਹ ਅਤੇ ਜਰਨੈਲ ਜਹਾਨ ਖ਼ਾਨ ਨੇ ਜਲੰਧਰ ਦੀ ਫ਼ੌਜਦਾਰੀ ਅਦੀਨਾ ਬੇਗ ਨੂੰ ਹੀ ਦੇਣੀ ਉਚਿਤ ਸਮਝੀ। ਜਹਾਨ ਖ਼ਾਨ ਅਤੇ ਅਦੀਨਾ ਬੇਗ ਦੀ ਵੀ ਠਨ ਗਈ ਤੇ ਜਹਾਨ ਖ਼ਾਨ ਨੇ ਦੀਵਾਨ ਡਿਲਾ ਰਾਮ ਨੂੰ ਗ੍ਰਿਫ਼ਤਾਰ ਕਰ ਲਿਆ। ਡਿਲਾ ਰਾਮ ਕੈਦੋਂ ਨੱਸ ਗਇਆ। ਜਹਾਨ ਖ਼ਾਨ ਨੇ ਜਲੰਧਰ ਉੱਤੇ ਚੜ੍ਹਾਈ ਕਰ ਦਿੱਤੀ। ਅਦੀਨਾ ਬੇਗ ਤੇ ਸਿੱਖਾਂ ਦੀ ਸੰਧੀ ਹੋ ਗਈ ਪਰ ਅਦੀਨਾ ਬੇਗ ਨੇ ਜਹਾਨ ਖ਼ਾਨ ਨਾਲ ਟੱਕਰ ਲੈਣੀ ਠੀਕ ਨਾ ਸਮਝੀ। ਵਕਤ-ਟਪੀ ਕਰਨ ਲਈ ਉਹ ਪਹਾੜੀਆਂ ਵੱਲ ਚਲਾ ਗਿਆ। ਸਿੱਖਾਂ ਨੂੰ ਨਵੰਬਰ ੧੭੫੭ ਤੋਂ ਫ਼ਰਵਰੀ ੧੭੫੮ ਤਕ ਚੰਗਾ ਮੌਕਾ ਮਿਲਿਆ। ਅਦੀਨਾ ਬੇਗ ਚੁੱਪ ਰਹਿਣ ਵਾਲਾ ਨਹੀਂ ਸੀ। ਉਸ ਨੇ ਮਰਹੱਟਿਆਂ ਨੂੰ ਪੰਜਾਬ ਤੇ ਹਮਲਾ ਕਰਨ ਲਈ ਤਿਆਰ ਕਰ ਲਿਆ। ਅਦੀਨਾ ਬੇਗ ਸਮਝਦਾ ਸੀ ਕਿ ਅਫ਼ਗਾਨਾਂ ਨਾਲ ਟੱਕਰ ਲੈਣ ਵਾਲੀ ਜੇ ਕੋਈ ਤਾਕਤ ਹੋ ਸਕਦੀ ਸੀ ਤਾਂ ਉਹ ਮਰਹੱਟੇ ਸਨ। ਸਿੱਖ ਮਰਹੱਟਿਆਂ ਨੂੰ ਵੀ ਬਦੇਸ਼ੀ ਸਮਝਦੇ ਸਨ। ਪਰ ਅਦੀਨਾ ਬੇਗ ਨੇ ਹੁਸ਼ਿਆਰੀ ਨਾਲ ਦੋਵਾਂ ਨੂੰ ਨਾਲ ਰੱਖਿਆ ਅਤੇ ਫਿਰ ਐਸੀ ਸਿਆਣਪ ਵੀ ਵਰਤੀ ਕਿ ਮਰਹੱਟਿਆਂ ਤੇ ਸਿੱਖਾਂ ਨੂੰ ਮਿਲਣ ਵੀ ਨਾ ਦਿੱਤਾ। ਇਮਾਦ-ਉਤ-ਸਾਦਤ ਦੇ ਲਿਖਾਰੀ ਨੇ ਠੀਕ ਲਿਖਿਆ ਹੈ ਕਿ ਅਦੀਨਾ ਬੇਗ ਇਤਨਾ ਹੁਸ਼ਿਆਰ ਸੀ ਕ੍ਰਿ ਇਕੋ ਸਮੇਂ ਹੀ ਉਹ ਦੁਰਾਨੀ ਨੂੰ ਇਹ ਪ੍ਰਤੀਤ ਹੋਣ ਦਿੰਦਾ ਸੀ ਕਿ ਉਹ ਮੱਖੀ ਹਟਾ ਰਹਿਆ ਸੀ ਤੇ ਦੂਜੇ ਪਾਸੇ ਸਿੱਖਾਂ ਨੂੰ ਇਹ ਪਰਗਟ ਕਰਦਾ ਸੀ ਕਿ ਉਹ ਉਨ੍ਹਾਂ ਦੀ ਦਾੜ੍ਹੀ ਵਿਚ ਅੜਿਕਿਆ ਤੀਲ੍ਹਾ ਝਾੜ ਰਹਿਆ ਹੈ। ਇਕ ਕਰਮ ਨਾਲ ਉਹ ਦੋ ਵਿਰੋਧੀ ਤਾਕਤਾਂ ਨੂੰ ਖ਼ੁਸ਼ ਕਰ ਜਾਂਦਾ ਸੀ। ਮਰਹੱਟਿਆਂ ਦਾ ਆਉਣਾ ਸੁਣ ਕੇ ਜਹਾਨ ਖ਼ਾਨ ਤੇ ਤੈਮੂਰ ਸ਼ਾਹ ਨੇ ਵਾਪਸ ਮੁੜਨਾ ਹੀ ਠੀਕ ਸਮਝਿਆ। ੧੭੫੮ ਅਪਰੈਲ ੧੯ ਨੂੰ ਮਰਹੱਟਿਆਂ ਨੇ ਲਾਹੌਰ ਤੇ ਕਬਜ਼ਾ ਕੀਤਾ ਅਤੇ ਅਦੀਨਾ ਬੇਗ ਨੂੰ ਪੰਜਾਬ ਸੌਂਪ ਕੇ ਵਾਪਸ ਮੁੜ ਗਏ। ਅਦੀਨਾ ਬੇਗ ਦੇ ਵਿਰੋਧੀ ਹੁਣ ਸਿਰਫ਼ ਸਿਖ ਹੀ ਸਨ। ਸਿੱਖਾਂ ਵਿਰੁੱਧ ਸਖ਼ਤੀ ਕੀਤੀ ਪਰ ਅਦੀਨਾ ਬੇਗ ਦੀ ੧੫ ਸਤੰਬਰ ੧੭੫੮ ਨੂੰ ਮ੍ਰਿਤੂ ਹੋ ਗਈ।

**ਅਦੀਨਾ ਬੇਗ ਦੀ ਸ਼ਖ਼ਸੀਅਤ**—ਇਸ ਵਿਚ ਕੋਈ ਸ਼ੰਕਾ ਨਹੀਂ ਕਿ ਅਦੀਨਾ ਬੇਗ ਨੇ ਅੰਤ ਸਮੇਂ ਸਿੱਖਾਂ ਉੱਤੇ ਸਖ਼ਤੀ ਕੀਤੀ ਤੇ ਹਜ਼ਾਰਾਂ ਸਿੱਖ ਸ਼ਹੀਦ ਕੀਤੇ ਪਰ ਇਸ ਵਿਚ ਵੀ ਕੋਈ ਸ਼ੱਕ ਨਹੀਂ ਕਿ ਅਦੀਨਾ ਬੇਗ ਦੀ ਹੋਂਦ ਨੇ ਸਿੱਖਾਂ ਨੂੰ ਕਈ

1. ਤਾਰੀਖੇ ਅਹਿਮਦਸ਼ਾਹੀ।

ਲਾਭ ਪਹੁੰਚਾਏ । ਕਈ ਬਿਖੜਿਆਂ ਸਮਿਆਂ ਵਿਚ ਅਦੀਨਾ ਬੇਗ ਦੀ ਸਿਆਸਤ ਸਹਾਇਤਾ ਕਰਦੀ ਰਹੀ । ਸਿੱਖ ਅਦੀਨਾ ਬੇਗ ਨੂੰ "ਬੋਦਾ ਸਿੱਖ" ਵੀ ਪੁਕਾਰਦੇ ਸਨ ਕਿਉਂਕਿ ਉਸ ਦੇ ਕਰਮ ਸਿੱਖਾਂ ਦੀ ਮਦਦ ਕਰ ਜਾਂਦੇ ਸਨ।[1]

ਅਦੀਨਾ ਬੇਗ ਇਕ ਸਾਹਸ ਵਾਲਾ, ਲਗਨ ਵਾਲਾ, ਠੰਢੇ ਸੁਭਾ ਦਾ, ਹੁਸ਼ਿਆਰ, ਚਲਾਕ, ਤੀਖਣ ਬੁੱਧੀ ਤੇ ਦੂਰ ਦ੍ਰਿਸ਼ਟੀ ਵਾਲਾ ਮਨੁੱਖ ਸੀ । ਉਹ ਸਿਰਫ਼ ਆਪਣੇ ਗੁਣਾਂ ਕਾਰਨ ਹੀ ਪੰਜਾਬ ਦਾ ਗਵਰਨਰ ਤੇ ਮਾਲਕ ਬਣਿਆ । ਉਸ ਦੀ ਜ਼ਿੰਦਗੀ ਦਾ ਬਹੁਤਾ ਹਿੱਸਾ ਜਦੋ-ਜਹਿਦ ਤੇ ਘਾਲਣਾ ਵਿਚ ਗੁਜ਼ਰਿਆ । ਮੁਗ਼ਲਾਂ, ਅਫ਼ਗਾਨਾਂ, ਮਰਹੱਟਿਆਂ ਤੇ ਫਿਰ ਸਿੱਖਾਂ ਨਾਲ ਉਸ ਜਿਸ ਸਿਆਣਪ ਨਾਲ ਵਰਤਿਆ ਤੇ ਨਜਿਠਿਆ ਉਹ ਅਦੀਨਾ ਬੇਗ ਦੀ ਸ਼ਖ਼ਸੀਅਤ ਉਜਾਗਰ ਕਰਨ ਲਈ ਕਾਫ਼ੀ ਹੈ। ਨੀਤੀ ਨਿਪੁੰਨ ਤੇ ਸਟੇਟਸਮੈਨਸ਼ਿਪ ਵਿਚ ਇਸ ਦੇ ਟਾਕਰੇ ਦੀ ਕੋਈ ਹਸਤੀ ਮਿਲਣੀ ਕਠਨ ਹੈ। ਆਪਣੇ ਮੰਤਵ ਲਈ ਉਹ ਹਰ ਟਿਕ ਨਾਲ ਵਰਤਨ ਤੇ ਵਿਗਾੜਨ ਵਿਚ ਝਿਜਕ ਨਹੀਂ ਸੀ ਕਰਦਾ । ਸ਼ਾਹਨਵਾਜ਼ ਖ਼ਾਨ ਤੇ ਯਾਹੀਆ ਖ਼ਾਨ ਦੇ ਝਗੜੇ, ਦਿੱਲੀ ਨੂੰ ਆਪਣੇ ਵੱਲ ਕਰਨਾ, ਫਿਰ ਮੰਨੂੰ ਤੇ ਸਿੱਖਾਂ ਦੇ ਵਿਰੋਧ ਵੇਲੇ, ਮੀਰ ਮਨੂੰ ਨੂੰ ਚੁੱਪ ਰੱਖਣਾ ਤੇ ਸਿੱਖਾਂ ਦੀ ਹਮਾਇਤ ਲੈ ਲੈਣੀ, ਮਰਹੱਟਿਆਂ ਤੇ ਸਿੱਖਾਂ ਦੋਵਾਂ ਦੀ ਮਦਦ ਲੈ ਲੈਣੀ ਤੇ ਫਿਰ ਸਿੱਖਾ ਨਾਲ ਸਖ਼ਤੀ ਵਰਤਣੀ ਇਸ ਦੇ ਆਚਰਨ ਦਾ ਇਕ ਪਾਸਾ ਹਨ। ੧੭੪੫ ਬਾਅਦ ਲਾਹੌਰ ਦੇ ਕਈ ਗਵਰਨਰ ਬਣੇ, ਕਈ ਮਾਲਕ ਆਏ, ਕਈ ਹਮਲੇ ਹੋਏ ਪਰ ਅਦੀਨਾ ਬੇਗ ਦੀ ਤਾਕਤ ਸਥਿਰ ਸੀ । ਛੋਟੇ ਛੋਟੇ ਜ਼ਿਮੀਂਦਾਰ ਤੇ ਜਾਗੀਰਦਾਰ ਸਦਾ ਹੀ ਉਸ ਦੀ ਮਦਦ ਉੱਤੇ ਰਹਿੰਦੇ ਸਨ। ਚੌਧਰੀ ਜੋਹਰੀ ਮੱਲ ਫਗਵਾੜਾ, ਪਹਾੜੀ ਰਾਜੇ, ਜੰਡਿਆਲਾ ਦੇ ਆਕਲ ਦਾਸ, ਕਟੋਚ ਦਾ ਰਾਜਾ ਘੁਮੰਡ ਚੰਦ, ਕਪੂਰਥਲੇ ਦੇ ਇਬਰਾਹੀਮ ਤੇ ਰਾਜਾ ਰਣਜੀਤ ਦੇਵ ਦੀ ਹਮੇਸ਼ਾ ਹੀ ਮਦਦ ਕਰਨੀ ਉਸ ਦੀ ਲੋਕ ਪ੍ਰਯ ਸ਼ਖ਼ਸੀਅਤ ਦਰਸਾਉਣ ਲਈ ਇਕ ਚੰਗੀ ਮਿਸਾਲ ਹੈ। ਸੋ ਅਦੀਨਾ ਬੇਗ ਬਾਬਤ ਇਹ ਹੀ ਕਹਿਣਾ ਠੀਕ ਹੈ ਕਿ ਸਿੱਖਾਂ ਨੂੰ ਉਸ ਵਰਤਿਆ, ਚੁੱਪ ਰੱਖਿਆ, ਦੋਸਤੀ ਬਣਾਈ ਤੇ ਸਖ਼ਤੀ ਕੀਤੀ ; ਦਿੱਲੀ ਦੀ ਹਕੂਮਤ ਨੂੰ ਉਸ ਤੁੱਛ ਸਮਝ ਕੇ ਪਛਾੜਿਆ, ਅਫ਼ਗਾਨਾਂ ਨੂੰ ਉਸ ਹੈਰਾਨ ਕਰੀ ਰੱਖਿਆ, ਮਰਹੱਟਿਆਂ ਨੂੰ ਖ਼ੂਬਸੂਰਤੀ ਨਾਲ ਆਪਣੇ ਮੰਤਵ ਲਈ ਵਰਤ ਕੇ ਪੰਜਾਬ ਦਾ ਸਿਰ-ਮੌਰ ਬਣਿਆ ।" ਇਸ ਸ਼ਖ਼ਸੀਅਤ ਦੇ ਪੰਜਾਬ ਵਿਚੋਂ ਹਟ ਜਾਣ ਨਾਲ ਅਬਦਾਲੀ ਨੇ ਮਰਹੱਟਿਆਂ ਤੇ ਫਿਰ ਸਿੱਖਾਂ ਉੱਤੇ ਸਿੱਧੇ ਹਮਲੇ ਕੀਤੇ ।

---

1. ਇਕ ਵਾਰ ਅਦੀਨਾ ਬੇਗ ਨੇ ਆਪ ਕਹਿਆ ਸੀ ਕਿ ਬੇਸ਼ਕ ਮੈਂ ਸਿਰ ਘਸਾ ਹਾਂ ਪਰ ਫਿਰ ਵੀ ਸਿੱਖ ਹਾਂ । ਗਿਆਨੀ ਗਿਆਨ ਸਿੰਘ ਜੀ ਨੇ ਇਸ ਪਰਕਾਰ ਲਿਖਿਆ ਹੈ :—

"ਬਿਕ੍ਰਮ ਸਮ ਬਡਬੀਰ, ਨਿਡਰ ਸਮ ਆਹਿ ਸਕੰਦਰ ।
ਧਰਮੀ ਭੋਜ ਅਰ ਕਰਨ ਵਾਂਗ, ਜਾਨਿਓ ਜਗ ਅੰਦਰ ।
ਦੇਗ ਤੇਗ਼ ਕੇ ਮਰਦ, ਗਰਦ ਸਤਨ ਕੇ ਕਰਤਾ ।
ਆਹੋ ਖ਼ਾਲਸਾ ਪੰਥ, ਸਰਬ ਸਮਰਥ ਕੋ ਧਰਤਾ ।
ਜਿਉਂ ਤੁਮ ਗੁਰ ਕੇ ਸਿੰਘ ਕੇਸ ਧਾਰੀ ਸਭ ਨੀਕੇ ।
ਤਿਉਂ ਮੋਹਿ 'ਭੋਡਾ ਸਿੱਖ' ਮਾਨਤੇ ਰਹੀਓ ਠੀਕੇ ।"

**ਸਿੱਖਾਂ ਦੀ ਤਾਕਤ ਵਧਣੀ**—ਅਦੀਨਾ ਬੇਗ਼ ਦੀ ਮੌਤ ਸਿੱਖਾਂ ਲਈ ਸੁਗਾਤ ਸਾਬਤ ਹੋਈ। ਭਾਵੇਂ ਅਦੀਨਾ ਬੇਗ਼ ਥੋੜ੍ਹਾ ਚਿਰ ਲਾਹੌਰ ਦੀ ਗਵਰਨਰੀ ਕਰ ਸਕਿਆ ਪਰ ਉਹ ਦੱਸ ਗਿਆ ਕਿ ਉਹ ਸਿੱਖਾਂ ਨੂੰ ਇਕ ਖ਼ਤਰਨਾਕ ਤਾਕਤ ਸਮਝਦਾ ਹੈ। ਜੇ ਹੋਰ ਬਹੁਤੀ ਦੇਰ ਜ਼ਿੰਦਾ ਵੀ ਰਹਿੰਦਾ ਤਾਂ ਵੀ ਉਹ ਸਿੱਖਾਂ ਨੂੰ ਮਿਟਾਉਣ ਦੇ ਕਰਮ ਵਿਚ ਸਫ਼ਲ ਨਹੀਂ ਹੋ ਸਕਦਾ ਸੀ ਕਿਉਂ ਜੋ ਸਿੱਖ ਮਜ਼ਬੂਤ ਹੋ ਚੁੱਕੇ ਸਨ। ਦੂਜੇ ਅਬਦਾਲੀ ਨੇ ਜ਼ਰੂਰ ਤੈਮੂਰ ਤੇ ਜਹਾਨ ਦਾ ਬਦਲਾ ਅਦੀਨਾ ਬੇਗ਼ ਕੋਲੋਂ ਲੈਣਾ ਸੀ। ਅਦੀਨਾ ਬੇਗ਼ ਦੀ ਦੁਰਗਤ ਅਵੱਸ਼ ਬਣਨੀ ਸੀ। ਅਦੀਨਾ ਬੇਗ਼ ਦੀ ਮੌਤ ਸੁਣ ਕੇ ਜਾਨਕੋਜੀ ਨੇ ਸਾਬਾਜੀ ਨੂੰ ਭੇਜਿਆ ਪਰ ਖਵਾਜਾ ਮਿਰਜ਼ਾ ਜਾਨ ਨੇ ਸਿੱਖਾਂ ਦੀ ਮਦਦ ਨਾਲ ਅਫ਼ਗਾਨਾਂ ਤੇ ਗਖੜਾਂ ਨੂੰ ਹਰਾ ਕੇ ਹੱਥ ਮਜ਼ਬੂਤ ਕਰ ਲਏ ਸਨ। ਜਾਨਕੋਜੀ ਆਪ ਵੀ ਆਇਆ ਪਰ ਉਸ ਸਿੱਖਾਂ ਦੀ ਤਾਕਤ ਦੇ ਹੁੰਦਿਆਂ ਲਾਹੌਰ ਆਉਣਾ ਠੀਕ ਨਾ ਸਮਝਿਆ। ਸਾਬਾਜੀ ਲਾਹੌਰ ਪੁੱਜਾ ਤੇ ਉਸ ਮਿਰਜ਼ਾ ਜਾਨ ਨੂੰ ਹਟਾ ਕੇ ਅਹਿਮਦ ਖ਼ਾਨ ਨੂੰ ਗਵਰਨਰ ਬਣਾਇਆ। ਅਹਿਮਦ ਖ਼ਾਨ ਵੀ ਸਿੱਖਾਂ ਬਗ਼ੈਰ ਟੁਰਨਾ ਮੁਸ਼ਕਲ ਸਮਝਦਾ ਸੀ, ਕਿਉਂਕਿ ਜਹਾਨ ਖ਼ਾਨ ਨੇ ਹਮਲਾ ਕਰ ਦਿੱਤਾ ਸੀ। ਜਹਾਨ ਖ਼ਾਨ ਨੂੰ ਹਾਰ ਦਿੱਤੀ ਗਈ। ਅਬਦਾਲੀ ਲਈ ਬਹੁਤਾ ਸਹਾਰਨਾ ਮੁਸ਼ਕਲ ਹੋ ਗਿਆ ਉਸ ਨੇ ਪਜਵਾਂ ਹਮਲਾ ਕੀਤਾ।

**ਅਹਿਮਦ ਸ਼ਾਹ ਅਬਦਾਲੀ ਦਾ ਪੰਜਵਾਂ ਹਮਲਾ**—ਅਹਿਮਦ ਸ਼ਾਹ ਕਾਬਲ ਵਿਚ ਮਜਬੂਰ ਸਾਰੇ ਹਾਲਾਤ ਬੜੇ ਦੁਖ ਨਾਲ ਦੇਖ ਰਹਿਆ ਸੀ। ਆਪਣੇ ਪੁੱਤਰ ਤੈਮੂਰ ਦੀ ਹੇਠੀ ਤੇ ਜਹਾਨ ਖ਼ਾਨ ਦੀਆਂ ਹਾਰਾਂ ਉਸ ਨੂੰ ਚੁੱਭ ਰਹੀਆਂ ਸਨ। ਅਦੀਨਾ ਬੇਗ ਦੀ ਮੌਤ ਨੇ ਤਾਂ ਉਸ ਨੂੰ ਜਲਦੀ ਹਮਲਾ ਕਰਨ ਲਈ ਤਿਆਰ ਕਰ ਦਿੱਤਾ। ਦਿੱਲੀ ਵਿਚ ਮਰਹੱਟੇ ਆਪਣੀ ਤਾਕਤ ਦੇ ਜ਼ੋਰ ਨਾਲ ਰਾਜ ਸਥਾਪਨ ਕਰ ਚੁੱਕੇ ਸਨ ਤੇ ਉਸ ਦੇ ਨੁਮਾਇੰਦੇ ਨਜੀਬ-ਉਦ-ਦਉਲਾ ਨੂੰ ਦਿੱਲੀ ਤੋਂ ਕੱਢ ਦਿੱਤਾ ਗਇਆ ਸੀ। ਰਾਜਪੂਤ ਸਰਦਾਰ ਵੀ ਹਮਲਾ ਕਰਨ ਲਈ ਲਿਖ ਰਹੇ ਸਨ। ਜੈਪੁਰ ਦੇ ਮਾਧੋ ਸਿੰਘ ਤੇ ਮਾਰਵਾੜ ਦੇ ਬਿਜੈ ਸਿੰਘ ਨੇ ਸਦੇ ਵੀ ਭੇਜੇ ਸਨ। ਆਲਮਗੀਰ ਦੂਜਾ ਵੀ ਇਸੇ ਕੋਸ਼ਸ਼ ਵਿਚ ਸੀ ਕਿ ਅਬਦਾਲੀ ਹਮਲਾ ਕਰੇ। ਪਰ ਉਸ ਵਿਚਾਰੇ ਅਤੇ ਇੰਤਜ਼ਾਮਉਦ-ਦਉਲਾ (ਮੀਰ ਮਨੂੰ ਦੇ ਭਰਾ) ਨੂੰ ਵਜ਼ੀਰ ਅਮਾਦ ਉਲ-ਮਲਕ ਨੇ ਜਾਨੋਂ ਹੀ ਮਾਰ ਦਿੱਤਾ, ਉਸ ਦੀ ਥਾਵੇਂ ਕਿਸੇ ਹੋਰ ਸ਼ਹਿਜ਼ਾਦੇ ਨੂੰ ਸ਼ਾਹ ਜਹਾਨ ਦੂਜਾ ਦਾ ਖਿਤਾਬ ਦੇਕੇ ਤੱਖ਼ਤ ਤੇ ਬਿਠਾਲ ਦਿੱਤਾ।

ਅਬਦਾਲੀ ਨੇ ੬੦,੦੦੦ ਫ਼ੌਜੀ ਸਿਪਾਹੀ ਸਮੇਤ ਸਿੰਧ ਪਾਰ ਕੀਤਾ। ਮਰਹੱਟਿਆਂ ਦੇ ਦਸਤੇ ਉਸ ਦਾ ਕੁਝ ਨਾ ਵਿਗਾੜ ਸਕੇ। ਸਾਬਾਜੀ ਵੀ ਲਾਹੌਰ ਛੱਡ ਗਿਆ ਅਤੇ ਸੁਕਰਤਾਲ (ਪਾਨੀਪਤ) ਉਹ ਮਰਹੱਟਿਆਂ ਨੂੰ ਜਾ ਮਿਲਿਆ। ਤੈਮੂਰ ਜੇਤੂ ਦੇ ਤੌਰ ਉਤੇ ਲਾਹੌਰ ਦਾਖਲ ਹੋਇਆ ਪਰ ਸਿੱਖਾਂ ਨੇ ਅਬਦਾਲੀ ਨੂੰ ਖ਼ਾਲੀ ਹੱਥ ਲਾਹੌਰ ਨਾ ਪੁੱਜਣ ਦਿੱਤਾ। ਸਿੱਖਾਂ ਟਾਕਰਾ ਕੀਤਾ। ਕੋਈ ੨੦੦੦ ਦੇ ਕਰੀਬ ਅਫ਼ਗਾਨ ਰਾਜਵਾੜੇ ਦੀ ਲੜਾਈ ਵਿਚ ਮਾਰੇ ਗਏ। ਜਹਾਨ ਖ਼ਾਨ ਨੂੰ ਵੀ ਕਈ ਜ਼ਖ਼ਮ ਆਏ। ਸਿੱਖ ਲਾਹੌਰ ਛੱਡਕੇ ਦੂਰ ਚਲੇ ਗਏ ਉਹ ਤਾਂ ਸਿਰਫ ਆਪਣੀ ਹੋਂਦ ਦਾ ਪਰਗਟਾਵਾ ਕਰਨਾ ਚਾਹੁੰਦੇ ਸਨ। ਅਬਦਾਲੀ ਨੂੰ ਲਾਹੌਰ ਦੇ ਕਬਜ਼ੇ ਦੀ ਕੀਮਤ ਦੇਣੀ ਪਈ।

**ਪਾਨੀਪਤ ਦੀ ਤੀਜੀ ਲੜਾਈ**—ਅਬਦਾਲੀ ਦਿੱਲੀ ਵੱਲ ਵਧ ਰਹਿਆ ਸੀ। ਸਰਹੰਦ, ਅੰਬਾਲਾ, ਤਰਾਵੜੀ ਵਿਚ ਦਾਤਾ ਜੀ ਸ਼ਿੰਡੇ ਨੂੰ ਹਰਾ ਕੇ ਸਹਾਰਨਪੁਰ ਪੁੱਜਾ। ਨਜੀਬ-ਉਦ-ਦਉਲਾ ਰੁਹੇਲਾ, ਆਪਣੀਆਂ ਫੌਜਾਂ ਨਾਲ ਆ ਮਿਲਿਆ। ੯ ਜਨਵਰੀ ੧੭੬੦ ਨੂੰ ਬਰਾੜੀ ਘਾਟ ਅਫ਼ਗਾਨਾਂ ਤੇ ਮਰਹੱਟਿਆਂ ਦਾ ਟਾਕਰਾ ਹੋਇਆ ਤੇ ਦਾਤਾ ਜੀ ਮਾਰਿਆ ਗਿਆ। ਅਬਦਾਲੀ ਇਕ ਸਾਲ ਦਿੱਲੀ ਦੇ ਆਸੇ ਪਾਸੇ ਮੌਕੇ ਦੀ ਭਾਲ ਕਰਦਾ ਰਹਿਆ। ਸ਼ੁਜਾਹ-ਉਦ-ਦਉਲਾ ਨੇ ਮਰਹੱਟਿਆਂ ਅਤੇ ਅਬਦਾਲੀ ਵਿਚਕਾਰ ਸੁਲਹ ਲਈ ਕੰਮ ਅਰੰਭਿਆ ਹੋਇਆ ਸੀ। ਪਰ ਰਾਓ ਸਾਹਿਬ ਦੇ ਦਿੱਲੀ ਜਿੱਤਣ ਕਰਕੇ ਮਰਹੱਟਿਆਂ ਨੂੰ ਕਰੜਾ ਕਰ ਦਿੱਤਾ। ਅਬਦਾਲੀ ਬੁਲੰਦ ਸ਼ਹਿਰ ਸੀ। ਅਬਦਾਲੀ ਨੂੰ ਖ਼ਬਰ ਪੁਜੀ ਕਿ ਕੁੰਜਪੁਰਾ (ਕਰਨਾਲ) ਤੇ ਮਰਹੱਟਿਆਂ ਕਬਜ਼ਾ ਕਰ ਲਿਆ ਸੀ। ਫਿਰ ਜਦ ਇਹ ਦਸਿਆ ਗਿਆ ਕਿ ਅਬਦੁਸ-ਸਮਦ ਖ਼ਾਨ ਅਤੇ ਮੀਆਂ ਕੁਤਬ ਸ਼ਾਹ ਦਾ ਕਟਿਆ ਹੋਇਆ ਸਿਰ ਫ਼ੌਜਾਂ ਵਿਚ ਫਿਰਾਇਆ ਗਿਆ ਹੈ ਤਾਂ ਅਬਦਾਲੀ ਬੋਲ ਉਠਿਆ 'ਹੁਣ ਹੋਰ ਅਫ਼ਗਾਨਾਂ ਦੀ ਬੇਇਜ਼ਤੀ ਮੈਂ ਸਹਾਰ ਨਹੀਂ ਸਕਦਾ। ਮੈਂ ਅਜੇ ਜ਼ਿੰਦਾ ਹਾਂ।" ਅੱਲਾ ਦੇ ਦਰਬਾਰ ਵਿਚ ਪ੍ਰਾਰਥਨਾ ਕਰ ਕੇ ਬਾਗ਼ ਪਟ ਤੋਂ ਜਮਨਾ ਪਾਰ ਕੀਤੀ ਤੇ ਫ਼ੌਜ ਪੱਛਮੀ ਕਿਨਾਰੇ ਉਤੇ ੨੬ ਅਕਤੂਬਰ ੧੭੬੦ ਨੂੰ ਪੁੱਜ ਗਈ।

ਮਰਹੱਟੇ ਵੀ ਖੂਬ ਤਿਆਰੀ ਵਿਚ ਸਨ। ਮਰਹੱਟਿਆਂ ਨੇ ਪਾਨੀਪਤ ਵਿਚ ਡੇਰਾ ਕੀਤਾ। ਸਾਰਾ ਦੱਖਣ ਹੀ ਪਾਨੀਪਤ ਇਕੱਠਾ ਹੋ ਗਿਆ। ਹੁਲਕਰ ਦੀ ਕਮਾਨ ਹੇਠਾਂ ਇਕ ਲੱਖ ਫ਼ੌਜੀ ਇੱਕਠੇ ਹੋ ਗਏ। ਸਿੱਖਾਂ ਨਾਲ ਵੀ ਮਰਹੱਟਿਆਂ ਨੇ ਗੱਲ ਕਰਨੀ ਚਾਹੀ ਪਰ ਸਬੰਧ ਕਾਇਮ ਨਾ ਹੋ ਸਕੇ।

ਮਰਹੱਟਿਆਂ ਤੇ ਅਫ਼ਗਾਨਾਂ ਦੀਆਂ ਫ਼ੌਜਾਂ ਆਹਮੋ ਸਾਹਮਣੇ ਸਨ। ਕਈ ਨਿੱਕੇ ਮੋਟੇ ਝਗੜੇ ਤੇ ਲੜਾਈਆਂ ਹੋਈਆਂ। ਅਬਦਾਲੀ ਨੇ ਮਰਹੱਟਿਆਂ ਦਾ ਘੇਰਾ ਹੀ ਘਤ ਲਇਆ ਸੀ। ਗੋਵਿੰਦ ਬਲਾਲ ਮਦਦ ਲਈ ਪੁੱਜਾ ਪਰ ਅਫ਼ਗਾਨਾਂ ਨੇ ਉਸ ਨੂੰ ਰਸਤੇ ਵਿਚ ਹੀ ਜਾ ਲਿਆ। ਅਹਿਮਦ ਸ਼ਾਹ ਦੇ ਹੱਥ ਕਾਫ਼ੀ ਰਸਦ ਮਾਲ ਆਇਆ। ਗੋਬਿੰਦ ਬਲਾਲ ਮਾਰਿਆ ਗਿਆ। ਇਸੇ ਤਰ੍ਹਾਂ ਗੋਪਾਲ ਗਨੇਸ਼ ਬਾਰ੍ਹਵੇਂ ਅਤੇ ਕ੍ਰਿਸ਼ਨਾ ਨੰਦ ਨੂੰ ਵੀ ਮੁਕਾਇਆ ਗਿਆ। ਨਾਰੋ ਸ਼ੰਕਰ ਪੰਡਿਤ ਕੋਲੋਂ ਵੀ ਰੁਪੈ ਖੋਹੇ ਗਏ। ਉਸ ਦੇ ਸਾਰੇ ਸਾਥੀ ਹੀ ਮਾਰੇ ਗਏ। ਕੇਵਲ ਇਕ ਹੀ ਬਚਿਆ ਉਸ ਨੇ ਦੁਰਦਸ਼ਾ ਦੀ ਕਹਾਣੀ ਦੱਸੀ। ਭਾਓ ਸਾਹਿਬ ਨੇ ਸੁਲਹ ਲਈ ਲਿਖਿਆ ਪਰ ਅਬਦਾਲੀ ਨੇ ਜਵਾਬ ਦਿੱਤਾ "ਜੰਗ ਦਾ ਨਗਮਾ ਗਾਓ, ਸੁਲਹ ਕਰਨ ਦਾ ਸਮਾਂ ਨਿਕਲ ਗਿਆ।" ਭਾਓ ਸਾਹਿਬ ਦੇ ਕੈਂਪ ਵਿਚ ਖਾਣ ਲਈ ਵੀ ਕੁਝ ਨਹੀਂ ਸੀ ਰਹਿਆ ਪਰ ਹੁਣ ਬਗੈਰ ਲੜਨ ਦੇ ਕੋਈ ਰਸਤਾ ਵੀ ਨਹੀਂ ਸੀ। ਦੋ ਦਿਨਾਂ ਤੋਂ ਮਰਹੱਟਾ ਸਿਪਾਹੀਆਂ ਦੇ ਮੂੰਹ ਵਿਚ ਅੰਨ ਦਾ ਇਕ ਦਾਣਾ ਵੀ ਨਹੀਂ ਸੀ ਗਿਆ। ਆਖ਼ਰੀ ਕੋਸ਼ਿਸ਼ ਫਿਰ ਭਾਓ ਸਾਹਿਬ ਨੇ ਕੀਤੀ ਤੇ ਸ਼ੁਜਾਹ ਨੂੰ ਆਖਿਆ ਕਿ ਕੁਝ ਕਰਨਾ ਹੀ ਤਾਂ ਕਰ ਲੈ, ਨਹੀਂ ਤਾਂ ਜੰਗ ਦਾ ਐਲਾਨ ਸਮਝੋ। ਅਬਦਾਲੀ ਨੂੰ ਸ਼ੁਜਾਹ-ਉਦ-ਦਉਲਾ ਨੇ ਰਾਤ ਜਾ ਕੇ ਖ਼ਬਰ ਪਹੁੰਚਾਈ। ਅਬਦਾਲੀ ਆਪਣੇ ਪਿਆਰੇ ਘੋੜੇ 'ਚੱਕੀ' ਉਤੇ ਰਾਤ ਦੀ ਪੋਸ਼ਾਕ ਵਿਚ ਹੀ ਸਵਾਰ ਹੋ ਕੇ ਜੰਗ ਦੀ ਤਿਆਰੀ ਲਈ ਫ਼ੌਜਾਂ ਵਿਚ ਚਲਾ ਗਿਆ। ਅਬਦਾਲੀ ਤਾਂ ਪਹਿਲਾਂ ਹੀ ਤਿਆਰ ਸੀ ਪਰ ਸਦਾਸ਼ਿਵ ਭਾਓ ਦੀ ਕੋਈ ਤਿਆਰੀ ਨਹੀਂ ਸੀ। ਉਸ ਨੇ

ਸਭ ਕੁਝ ਇਕੋ ਦਾਅ ਉਤੇ ਲੱਗਾ ਦਿੱਤਾ।

ਪਾਨੀਪਤ ਦੀ ਜੰਗ ੧੪ ਜਨਵਰੀ ੧੭੬੧ ਨੂੰ ਹੋਈ ਤੇ ਮਰਹੱਟੇ ਪੂਰੀ ਤਰ੍ਹਾਂ ਹਾਰ ਗਏ। ਜੇ ਮਰਹੱਟਿਆਂ ਦੀ ਮਦਦ ਉਤੇ ਦੱਖਣ ਦੀਆਂ ਸਾਰੀਆਂ ਰਿਆਸਤਾਂ ਸਨ ਤਾਂ ਮੁਸਲਮਾਨ ਤਾਕਤ ਵੀ ਅਬਦਾਲੀ ਦੇ ਝੰਡੇ ਹੇਠਾਂ ਇਕੱਠੀ ਹੋ ਗਈ ਸੀ। ਬਾਬਾ ਆਲਾ ਸਿੰਘ ਨੇ ਮਰਹੱਟਿਆਂ ਦੀ ਰਸਦ ਪਾਣੀ ਨਾਲ ਮਦਦ ਕੀਤੀ ਸੀ। ਉੱਧਰ ਸਿੱਖ ਪੰਜਾਬ ਵਿਚ ਹੀ ਆਪਣਾ ਅਸਰ ਪਾ ਰਹੇ ਸਨ। ਵਿਸ਼ਵਾਸ ਰਾਓ ਤੇ ਸਦਾਸ਼ਿਵ ਰਾਓ ਥਾਂ ਉਤੇ ਹੀ ਮਾਰੇ ਗਏ। ੨੮ ਹਜ਼ਾਰ ਲਾਸ਼ਾਂ ਦਾ ਇਕ ਥਾਂ ਢੇਰ ਲੱਗਾ, ਹਜ਼ਾਰਾਂ ਭੱਜਦੇ ਤੇ ਖਾਹੀਆਂ ਵਿਚ ਮਾਰੇ ਗਏ। ੨੨ ਹਜ਼ਾਰ ਗ੍ਰਿਫਤਾਰ ਕੀਤੇ ਗਏ। ਮਰਹੱਟਿਆਂ ਦੀ ਪੂਰੀ ਹਾਰ ਸੀ ਤੇ ਅਬਦਾਲੀ ਮਰਹੱਟਿਆਂ ਦੀ ਤਾਕਤ ਖਿੰਡਾਨ ਵਿਚ ਕਾਮਯਾਬ ਹੋ ਗਿਆ।

**ਸਿੱਖਾਂ ਦਾ ਲਾਹੌਰ ਉਤੇ ਕਬਜ਼ਾ**—ਅਹਿਮਦ ਸ਼ਾਹ ਮਰਹੱਟਿਆਂ ਨਾਲ ਲੋਹਾ ਲੈਣ ਲਈ ਇਤਨਾ ਉਤਾਵਲਾ ਸੀ ਕਿ ਉਹ ਪੰਜਾਬ ਵਿਚ ਕੋਈ ਪੱਕਾ ਇੰਤਜ਼ਾਮ ਸਿੱਖਾਂ ਦੀ ਰੋਕ ਥਾਮ ਕਰਨ ਲਈ ਨਾ ਕਰ ਸਕਿਆ। ਅਬਦਾਲੀ ਜਾਂਦੇ ਹੋਏ ਕਰੀਮ ਦਾਦ ਖ਼ਾਨ ਨੂੰ ਲਾਹੌਰ ਦਾ ਪ੍ਰਬੰਧ ਸੌਂਪ ਗਿਆ। ਜ਼ੈਨ ਖ਼ਾਨ ਨੂੰ ਸਰਹੰਦ ਦਾ ਇੰਤ-ਜ਼ਾਮ ਕਰਨ ਲਈ ਕਹਿਆ। ਜਲੰਧਰ ਦਾ ਇੰਤਜ਼ਾਮ ਸਰਬੁਲੰਦ ਖ਼ਾਨ ਕੋਲ ਰਹਿਆ, ਪਰ ਦਾਦ ਖ਼ਾਨ ਚੰਗਾ ਪ੍ਰਬੰਧ ਨਾ ਕਰ ਸਕਿਆ। ਇਸ ਲਈ ਸਾਰੀ ਜ਼ਿਮੇਵਾਰੀ ਸਰਬੁਲੰਦ ਖ਼ਾਨ ਉਤੇ ਪਈ। ਦੁਰਾਨੀ ੧੨,੦੦੦ ਫ਼ੌਜ ਵੀ ਖ਼ਤਰੇ ਦੇ ਟਾਕਰੇ ਲਈ ਛੱਡ ਗਿਆ। ਸਰਬੁਲੰਦ ਖ਼ਾਨ ਦੀ ਇਤਨੀ ਜੁਰਅਤ ਨਾ ਹੋ ਸਕੀ ਕਿ ਲਾਹੌਰ ਆਪ ਆ ਕੇ ਸਿੱਖਾਂ ਵਿਰੁੱਧ ਮੁਹਿੰਮ ਚਲਾਏ। ਸਿੱਖ ਤਾਂ ਐਸੇ ਮੌਕੇ ਨੂੰ ਗ਼ਨੀਮਤ ਸਮਝਦੇ ਸਨ। ਅਬਦਾਲੀ ਪਾਨੀਪਤ ਰੁਝਿਆ ਹੋਇਆ ਸੀ ਅਤੇ ਉਸ ਦਾ ਉਥੋਂ ਮੁੜਨਾ ਇਕ ਅਸੰਭਵ ਜਿਹੀ ਗਲ ਸੀ। ਲਾਹੌਰ ਦਾ ਇੰਤਜ਼ਾਮ ਇਤਨਾ ਢਿੱਲਾ ਹੋਇਆ ਕਿ ਸਾਦਤ ਯਾਰ ਖ਼ਾਨ ਜਿਸ ਨੂੰ ਪ੍ਰਬੰਧ ਕਰਨ ਲਈ ਸਰਬੁਲੰਦ ਖ਼ਾਨ ਨੇ ਭੇਜਿਆ ਸੀ ਉਹ ਵੀ ਲਾਹੌਰ ਛੱਡ ਕੇ ਨਸਿਆ। ਦੀਵਾਨ ਸੂਰਤ ਸਿੰਘ ਨੇ ਹਾਲਾਤ ਸਾਂਭਣੇ ਚਾਹੇ ਪਰ ਉਹ ਵੀ ਨਾਕਾਮਯਾਬ ਹੋਇਆ। ਫਿਰ ਮੋਮਨ ਖਾਨ ਕਸੂਰ ਵਾਲੇ ਦੇ ਪੁੱਤਰ ਮੀਰ ਮੁਹੰਮਦ ਖ਼ਾਨ ਨੇ ਵਾਗ ਡੋਰ ਹੱਥ ਲਈ। ਇਤਨੀਆਂ ਤਬਦੀਲੀਆਂ ਸਿੱਖਾਂ ਨੂੰ ਰੋਕ ਨਾ ਸਕੀਆਂ ਸਗੋਂ ਉਹ ਵੱਧਦੇ ਹੀ ਗਏ। ਦੀਵਾਲੀ ੭ ਨਵੰਬਰ ੧੭੬੦ ਨੂੰ ਸਰਬਤ ਖ਼ਾਲਸਾ ਅੰਮ੍ਰਿਤਸਰ ਜੁੜਿਆ ਤੇ ਗੁਰਮਤਾ ਕੀਤਾ ਕਿ ਲਾਹੌਰ ਉਤੇ ਕਬਜ਼ਾ ਕੀਤਾ ਜਾਏ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਹੇਠਾਂ ਸਰਦਾਰ ਹਕੀਕਤ ਸਿੰਘ ਕਨ੍ਹੀਆ, ਸਰਦਾਰ ਹਰੀ ਸਿੰਘ ਭੰਗੀ, ਸਰਦਾਰ ਚੜ੍ਹਤ ਸਿੰਘ ਸ਼ੁਕਰਚਕੀਆ, ਭਾਈ ਗੁਜਰ ਸਿੰਘ, ਭਾਈ ਲਹਿਣਾ ਸਿੰਘ ਨੇ ਹਮਲੇ ਕੀਤੇ। ਲਾਹੌਰ ਦੀਆਂ ਬਾਹਰਲੀਆਂ ਬਸਤੀਆਂ ਨੂੰ ਲੁੱਟਣਾ ਸ਼ੁਰੂ ਹੋਇਆ। ੧੫ ਦਿਨ ਕੋਈ ਰੋਕ ਨਾ ਪਾਈ ਜਾ ਸਕੀ। ਸਿੱਖ ਜਾਣਦੇ ਸਨ ਕਿ ਮੀਰ ਮੁਹੰਮਦ ਖ਼ਾਨ ਕਿਲ੍ਹੇ ਦੀ ਦੀਵਾਰ ਛੱਡ ਕੇ ਟਾਕਰੇ ਉਤੇ ਨਹੀਂ ਆਉਣ ਲੱਗਾ ਕਿਉਂ ਜੋ ਅਬਦਾਲੀ ਦਾ ਬਹੁਤਾ ਖਜ਼ਾਨਾ ਕਿਲ੍ਹੇ ਵਿਚ ਹੀ ਸੀ। ਸਿੱਖ ਵੀ ਲਾਹੌਰ ਅੰਦਰ ਜਾਣਾ ਠੀਕ ਨਹੀਂ ਸਮਝਦੇ ਸਨ। ਸ਼ਹਿਰ

ਦੇ ਵਸਨੀਕ ਇਸੇ ਘਬਰਾਹਟ ਵਿਚ ਮੀਰ ਮੁਹੰਮਦ ਕੋਲ ਗਏ ਕਿ ਸਿੱਖਾਂ ਨੂੰ ਰੁਪੈ ਦੇ ਕੇ ਟਾਲ ਦਿੱਤਾ ਜਾਏ ਅਤੇ ਲਾਹੌਰ ਉਤੇ ਹਮਲਾ ਨਾ ਕਰਨ ਦੀ ਬੇਨਤੀ ਕੀਤੀ ਜਾਏ। ਸਿੱਖ ਵੀ ਇਤਨਾ ਹੀ ਚਾਹੁੰਦੇ ਸਨ ਕਿਉਂ ਜੋ ਉਨ੍ਹਾਂ ਨੂੰ ਪਤਾ ਸੀ ਕਿ ਅਬਦਾਲੀ ਦੇ ਮੁੜਨ ਵੇਲੇ ਉਹ ਲਾਹੌਰ ਨੂੰ ਆਪਣੇ ਕਬਜ਼ੇ ਵਿਚ ਨਹੀਂ ਰਖ ਸਕਣਗੇ। ਸੋ ੩੦,੦੦੦ ਰੁਪੈ ਦੇ ਕੇ ਸਿੱਖਾਂ ਨੂੰ ਲਾਹੌਰੋਂ ਦੂਰ ਜਾਣ ਲਈ ਕਹਿਆ ਗਿਆ। ਸਰਬੁਲੰਦ ਖ਼ਾਨ ਨੇ ਇਸ ਸਾਰੀ ਕਾਰਵਾਈ ਦਾ ਬੁਰਾ ਮਨਾਇਆ। ਮੁਹੰਮਦ ਖਾਨ ਨੂੰ ਗ੍ਰਿਫਤਾਰ ਕਰਨ ਲਈ ਯਕੂਬ ਖਾਨ ਤੇ ਅਜਮਲ ਖਾਨ ਭੇਜਿਆ। ਸਰਬੁਲੰਦ ਖਾਨ ਨੇ ਲਾਹੌਰ ਦਾ ਇੰਤਜ਼ਾਮ ਫਿਰ ਆਪ ਸੰਭਾਲ ਲਿਆ। ਸਿੱਖਾਂ ਚਾਰ ਮਹੱਲ ਦੇ ਗਵਰਨਰ ਤਮਾਸ ਖਾਨ ਨੂੰ ਵੀ ਗ੍ਰਿਫਤਾਰ ਕੀਤਾ ਅਤੇ ਤਗੜੀ ਰਕਮ ਲੈ ਕੇ ਛਡਿਆ।

**ਅਬਦਾਲੀ ਦਾ ਪਾਨੀਪਤ ਦੀ ਜਿੱਤ ਬਾਅਦ ਵਾਪਸ ਮੁੜਨਾ**—ਅਬਦਾਲੀ ਦਾ ਪਾਨੀਪਤ ਦੀ ਜਿੱਤ ਤੋਂ ਬਾਅਦ ਇਹ ਵਿਚਾਰ ਸੀ ਕਿ ਦੱਖਣ ਤਕ ਮਰਹੱਟਿਆਂ ਦਾ ਪਿੱਛਾ ਕਰਕੇ ਜਿੱਤ ਪ੍ਰਾਪਤ ਕੀਤੀ ਜਾਏ ਪਰ ਅਬਦਾਲੀ ਦੀਆਂ ਫ਼ੌਜਾਂ ਦੋ ਸਾਲ ਦੇ ਲੰਮੇ ਅਰਸੇ ਤੋਂ ਜੰਗ ਵਿਚ ਹੋਣ ਕਾਰਣ ਘਰ ਮੁੜਨ ਲਈ ਉਤਾਵਲੀਆਂ ਸਨ। ਫ਼ੌਜਾਂ ਨੇ ਹੋਰ ਅਗਾਂਹ ਜਾਣ ਤੋਂ ਨਾਂਹ ਕਰ ਦਿੱਤੀ। ਨਜੀਬ-ਉਦ-ਦਉਲਾ ਰੋਹੁਲਾ ਦੀ ਇਹ ਪ੍ਰੇਰਨਾ ਸੀ ਕਿ ਦੱਖਣ ਵਿਚੋਂ ਧਨ ਦੌਲਤ ਬਹੁਤਾ ਮਿਲ ਸਕਦਾ ਹੈ। ਅਬਦਾਲੀ ਚਾਹੁੰਦਾ ਹੋਇਆ ਵੀ ਅਗੇ ਨਾ ਜਾ ਸਕਿਆ ਤੇ ਵਾਪਸ ਕਾਬਲ ਮੁੜਿਆ। ਪੰਜਾਬ, ਕਸ਼ਮੀਰ ਤੇ ਸਿੰਧ ਉਤੇ ਹੀ ਉਸ ਸੰਤੁਸ਼ਟਤਾ ਪਰਗਟ ਕੀਤੀ।

**ਸਿੱਖਾਂ ਦਾ ਅਬਦਾਲੀ ਨੂੰ ਤੰਗ ਕਰਨਾ**—ਸਿੱਖ ਅਬਦਾਲੀ ਦੇ ਕਾਬਲ ਮੁੜਨ ਦੀ ਖਬਰ ਸੁਣ ਚੁਕੇ ਸਨ। ਉਨ੍ਹਾਂ ਨੂੰ ਪਤਾ ਲੱਗਾ ਕਿ ਅਬਦਾਲੀ ਕਾਬਲ ਮੁੜਨ ਦੀ ਜਲਦੀ ਵਿਚ ਹੈ। ਸੋ ਉਸ ਨੂੰ ਆਪਣੀ ਹੋਂਦ ਦਾ ਅਹਿਸਾਸ ਕਰਾਉਣਾ ਜ਼ਰੂਰੀ ਹੈ। ਅਬਦਾਲੀ ਦੇ ਕੈਂਪ ਦੇ ਲਾਗੇ ਹੀ ਸਿੱਖ ਆਪਣੇ ਜਥੇ ਲੈ ਆਏ। ਬਰਾਊਨ ਲਿਖਦਾ ਹੈ : "ਤੀਜੀ ਪਾਨੀਪਤ ਦੀ ਲੜਾਈ ਉਪਰੰਤ ਅਬਦਾਲੀ ਦੀਆਂ ਫ਼ੌਜਾਂ ਜਦ ਸਤਲੁਜ ਨੂੰ ਪਾਰ ਕਰ ਰਹੀਆਂ ਸਨ ਤਾਂ ਸਿੱਖਾਂ ਨੇ ਅਬਦਾਲੀ ਦੀ ਫ਼ੌਜ ਨੂੰ ਲੁੱਟਣਾ ਅਰੰਭ ਕਰ ਦਿੱਤਾ। ਜੋ ਪਿੱਛੇ ਰਹਿ ਜਾਂਦਾ ਉਹ ਸਿੱਖਾਂ ਦਾ ਹੀ ਸ਼ਿਕਾਰ ਬਣਦਾ। ਅਬਦਾਲੀ ਦੀਆਂ ਫ਼ੌਜਾਂ ਸਿੱਖਾਂ ਦਾ ਟਾਕਰਾ ਕਰਨ ਯੋਗ ਨਹੀਂ ਸਨ ਰਹੀਆਂ ਕਿਉਂ ਜੋ ਉਹ ਧਨ ਦੌਲਤ ਨਾਲ ਲੱਦੀਆਂ ਸਨ। ਸਿੱਖਾਂ ਨੇ ਅਟਕ ਤਕ ਅਬਦਾਲੀ ਦਾ ਪਿੱਛਾ ਕੀਤਾ ਤਾਂ ਸਿੰਘਾਂ ਨੇ ਵਾਪਸ ਆ ਕੇ ਲਾਹੌਰ ਨੂੰ ਘੇਰ ਲਇਆ।" ਤੈਮੂਰ ਸ਼ਾਹ ਆਪ ਵੀ ਸਿੱਖਾਂ ਦੀ ਦੀਦਾ ਦਲੇਰੀ ਦਾ ਜ਼ਿਕਰ ਕਰਦਾ ਹੈ। ਜਦ ਫ਼ੌਜਾਂ ਚਨਾਬ ਪਾਰ ਕੀਤਾ ਤਾਂ ਸਰਦਾਰ ਚੜ੍ਹਤ ਸਿੰਘ (ਸ਼ੁਕਰਚਕੀਆ) ੧੨੦੦ ਸਿਪਾਹੀ ਨਾਲ ਲੈ ਕੇ ਪਿੱਛੇ ਹੀ ਲੱਗ ਪਏ। ਇਕ ਰਾਤ ਸਿੱਖ ਚੁਪਚਾਪ ਕਰਕੇ ਟੁਰਦੇ ਤੇ ਦੂਜੀ ਰਾਤ ਨੂੰ ਹਮਲਾ ਕਰਕੇ ਮਾਲ ਖੋਹ ਲੈਂਦੇ। ਅਬਦਾਲੀ ਰੋਕ ਪਾਉਣਾ ਚਾਹੁੰਦਾ ਵੀ ਨਹੀਂ ਸੀ ਪਾ ਸਕਦਾ ਕਿਉਂਕਿ ਸਿੱਖ ਅਬਦਾਲੀ ਦੇ ਵੱਡੇ ਕੈਂਪ ਤੋਂ ੧੨ ਕੋਹ ਦੁਰਾਡੇ ਹੀ ਰਹਿੰਦੇ ਸਨ। ਇਕ ਮਿਸਾਲ ਇਸ ਤਰ੍ਹਾਂ ਮਿਲਦੀ ਹੈ ਕਿ ਦੋ ਸਿੰਘ ਭਾਈ ਹਾਠੂ ਸਿਘ ਤੇ ਭਾਈ ਅਘੜ ਸਿੰਘ ਜੋ ਕੈਂਪ ਦੇ ਲਾਗੇ ਫਿਰ ਰਹੇ ਸਨ ਨੂੰ ਪਕੜ ਲਿਆ ਗਿਆ ਤੇ ਅਬਦਾਲੀ ਦੇ ਸਾਹਮਣੇ ਪੇਸ਼ ਕੀਤਾ ਗਿਆ। ਅਬਦਾਲੀ ਨੇ ਪੁਛਿਆ "ਤੁਸੀਂ ਕੈਂਪ ਦੇ

ਲਾਗੇ ਕੀ ਕਰਨ ਆਏ ਸੀ। ਸਿਘਾਂ ਨੇ ਨਿਰਭੈਤਾ ਨਾਲ ਜੁਆਬ ਦਿਤਾ, "ਤੈਨੂੰ ਮਾਰਨ ਆਏ ਹਾਂ।" ਅਬਦਾਲੀ ਨੇ ਦੋਵਾਂ ਸਿੰਘਾਂ ਨੂੰ ਹਾਥੀ ਕੋਲੋਂ ਲਤੜਵਾ ਕੇ ਮਰਵਾ ਦਿੱਤਾ।

**੨੨੦੦ ਲੜਕੀਆਂ ਨੂੰ ਛਡਾਉਣਾ**—ਸਿੱਖਾਂ ਦੇ ਜਥੇਦਾਰ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਖਬਰ ਪੁੱਜੀ ਕਿ ਧਨ ਦੌਲਤ ਦੇ ਨਾਲ ਹੀ ਅਬਦਾਲੀ ਹਿੰਦੁਸਤਾਨ ਦੀ ਇੱਜ਼ਤ ੨੨੦੦ ਬੱਚੀਆਂ ਲੈ ਜਾ ਰਹਿਆ ਹੈ। 'ਬ੍ਰਹਮ ਗਿਆਨੀ ਪਰਉਪਕਾਰ ਉਮਾਹ' ਦੇ ਕਥਨ ਅਨੁਸਾਰ ਸਿੱਖ ਲੜਕੀਆਂ ਨੂੰ ਅਬਦਾਲੀ ਦੇ ਪੰਜੇ ਤੋਂ ਛੁਡਾਉਣ ਲਈ ਉਠ ਤੁਰੇ। ਜਿਹਲਮ[1] ਤਕ ਅਬਦਾਲੀ ਦਾ ਪਿੱਛਾ ਕੀਤਾ ਜਦ ਬੇੜੀਆਂ ਉਤੇ ਜਿਹਲਮ ਪਾਰ ਕਰਨ ਲਈ ਲੜਕੀਆਂ ਨੂੰ ਚੜ੍ਹਾਇਆ ਤਾਂ ਸਿੱਖ ਫ਼ੌਜਾਂ ਨੇ ੨੨੦੦ ਬੱਚੀਆਂ ਨੂੰ ਛੁਡਾ ਕੇ ਘਰੋ ਘਰ ਪਹੁੰਚਾਇਆ। ਸਿੱਖਾਂ ਦੀ ਸੂਰਮਗਤੀ ਤੇ ਪਰਉਪਕਾਰ ਦੀ ਇਸ ਤੋਂ ਸੁੰਦਰ ਮਿਸਾਲ ਮਿਲਣੀ ਕਠਨ ਹੈ।

**ਅਬਦਾਲੀ ਦਾ ਗੁੱਸਾ**—ਅਬਦਾਲੀ ਨੂੰ ਲਾਹੌਰ ਪੁੱਜਦੇ ਸਾਰ ਸਿੱਖਾਂ ਦੇ ਤੰਗ ਕਰਨ ਦੀਆਂ ਖਬਰਾਂ ਸ਼ਹਿਰ ਨਿਵਾਸੀਆਂ ਨੇ ਸੁਣਾਈਆਂ ਸਨ, ਉਹ ਆਪ ਵੀ ਸਭ ਕੁਝ ਅੱਖੀਂ ਦੇਖ ਰਹਿਆ ਸੀ। ਉਹ ਆਪਣਾ ਗੁੱਸਾ ਕੱਢਣਾ ਚਾਹੁੰਦਾ ਸੀ ਤੇ ਸਿੰਘਾਂ ਨੂੰ ਤਗੜੀ ਸੱਟ ਮਾਰਨ ਲਈ ਸੋਚ ਰਹਿਆ ਸੀ। ਪਰ ਅਜੇ ਉਸਦਾ ਕਾਬਲ ਵਾਪਸ ਪੁੱਜਣਾ ਜ਼ਰੂਰੀ ਸੀ। ਅਗਲੀ ਮੁਹਿੰਮ ਹਰ ਕੋਈ ਜਾਣਦਾ ਸੀ ਕਿ ਸਿੱਖਾਂ ਵਿਰੁਧ ਹੀ ਹੋਵੇਗੀ। ਪੰਜਾਬ ਵਿਚ ਅਠਾਰਵੀਂ ਸਦੀ ਦੇ ਅੱਧ ਤੋਂ ਬਾਅਦ ਚਾਰ ਤਾਕਤਾਂ ਆਪਣਾ ਕਬਜ਼ਾ ਜਮਾਉਣ ਲਈ ਸਿਰ ਤੋੜ ਕੋਸ਼ਿਸ਼ ਕਰ ਰਹੀਆਂ ਸਨ। ਅਦੀਨਾ ਬੇਗ ਦੀ ਖਾਹਿਸ਼ ਸਭ ਤੋਂ ਵਧ ਪ੍ਰਬਲ ਸੀ। ਮਰਹੱਟਿਆਂ ਨੇ ਪੰਜਾਬ ਦਾਖਲ ਹੁੰਦੇ ਹੀ ਆਪਣੀ ਖਾਹਿਸ਼ ਦਾ ਪ੍ਰਗਟਾਵਾ ਕਰ ਦਿੱਤਾ ਸੀ। ਅਫ਼ਗਾਨ, ਅਬਦਾਲੀ ਦੀ ਅਗਵਾਈ ਹੇਠਾਂ ਪੰਜਾਬ ਨੂੰ ਜਿੱਤ ਕੇ ਅਫ਼ਗਾਨਸਤਾਨ ਨਾਲ ਮਿਲਾ ਚੁੱਕੇ ਸਨ ਤੇ ਇਸ ਵਿਚ ਰੋਕ ਪਾਉਣ ਵਾਲੀ ਹਰ ਤਾਕਤ ਉਨ੍ਹਾਂ ਦੀ ਦੁਸ਼ਮਨ ਸੀ। ਦਿੱਲੀ ਦਾ ਬਾਦਸ਼ਾਹ ਤਾਂ ਪੰਜਾਬ ਨੂੰ ਵਿਕਾਊ ਵਸਤੂ ਸਮਝ ਕੇ ਵੇਚਦਾ ਰਹਿੰਦਾ ਸੀ ਚੌਥੇ ਸਿੱਖ ਸਨ ਜੋ ਪੰਜਾਬ ਉਤੇ ਕਬਜ਼ਾ ਕਰਨਾ ਆਪਣਾ ਹੱਕ ਹੀ ਨਹੀਂ ਸਮਝਦੇ ਸਨ ਸਗੋਂ ਆਪਣੀ ਜਨਮ ਭੂਮੀ ਸਮਝ ਕੇ ਇਸ ਨੂੰ ਸੁਤੰਤਰ ਕਰਾਉਣਾ ਚਾਹੁੰਦੇ ਸਨ। ਪਿਛਲੇ ਤਿੰਨ ਸਾਲਾਂ ਵਿਚ ਦੋ ਤਾਕਤਾਂ ਖ਼ਤਮ ਹੋ ਗਈਆਂ। ਅਕਤੂਬਰ ੧੭੫੮ ਨੂੰ ਅਦੀਨਾ ਬੇਗ ਦੀ ਮੌਤ ਨਾਲ ਇਕ ਦਾਹਵੇਦਾਰ ਚਲ ਵਸਿਆ ਤੇ ਦੂਜਾ ਪਾਨੀਪਤ ਦੀ ਤੀਜੀ ਲੜਾਈ ਵਿਚ ਆਪਣਾ ਲਕ ਤੁੜਵਾ ਬੈਠਾ। ਮੈਦਾਨ ਵਿਚ ਦੋ ਹੀ ਦਾਹਵੇਦਾਰ ਰਹਿ ਗਏ, ਅਬਦਾਲੀ ਅਤੇ ਸਿੱਖ। ਅਗਲੇ ਛੇ ਸਾਲਾਂ ਦਾ ਇਤਿਹਾਸ ਅਬਦਾਲੀ ਅਤੇ ਸਿੱਖਾਂ ਦੀ ਟੱਕਰ ਹੈ। ਇਸ ਟਾਕਰੇ ਵਿਚ ਅਬਦਾਲੀ ਨੂੰ ਆਪਣੀ ਹਾਰ ਮੰਨਣੀ ਪਈ ਕਿਉਂਕਿ ਸਿੱਖਾਂ ਨੂੰ ਹਰਾਉਣਾ ਉਸ ਦੇ ਵੱਸ ਦਾ ਰੋਗ ਨਹੀਂ ਸੀ ਰਹਿਆ। ਸਿੱਖਾਂ ਨੂੰ ਦਿੱਤੀ ਮਾਰ 'ਪਾਣੀ ਵਿਚ ਸੋਟੇ' ਮਾਰਨ ਵਾਂਙ ਹੀ ਸੀ। ਸਿੱਖ ਵੀ ਇਤਨੇ ਮਜ਼ਬੂਤ ਹੋ ਗਏ ਸਨ ਕਿ ਉਨ੍ਹਾਂ ਨੂੰ ਇਕ ਵਾਰ ਹਰਾਉਣਾ ਕਠਨ ਸੀ ਤੇ ਦੂਜੇ ਸਿੱਖ ਲੜਾਈ ਦੇ ਨਵੇਂ ਢੰਗ ਤੋਂ ਵੀ ਜਾਣੂ ਹੋ ਗਏ ਸਨ ਤੇ ਉਹ ਮੈਦਾਨ ਵਿਚ ਵੀ ਲੜਨ ਤੋਂ ਨਹੀਂ ਸਨ ਝਿਜਕਦੇ।

1. ਕਈ ਇਤਿਹਾਸਕਾਰਾਂ ਦਾ ਖ਼ਿਆਲ ਹੈ ਕਿ ਇਹ ਸਤਲੁਜ ਸੀ।

**ਸਿੱਖਾਂ ਦਾ ਦਬ ਦਬਾ**—ਅਬਦਾਲੀ ਨੂੰ ਸਿੰਧ ਪਾਰ ਕਰਾ ਕੇ ਸਿੱਖ ਵਾਪਸ ਮੁੜੇ ਤੇ ਸਾਰੇ ਪੰਜਾਬ ਵਿਚ ਛਾ ਗਏ। ਸ਼ਿਵਾਲਕ ਦੀਆਂ ਪਹਾੜੀਆਂ ਉਨ੍ਹਾਂ ਦੇ ਨਾਮ ਨਾਲ ਗੂੰਜਣ ਲੱਗੀਆਂ। ਦੁਆਬ ਵਿਚ ਉਨ੍ਹਾਂ ਦਾ ਹੀ ਦਬ ਦਬਾ ਹੋ ਗਿਆ। ਮਾਝਾ ਉਨ੍ਹਾਂ ਦੇ ਕਬਜ਼ੇ ਵਿਚ ਸੀ ਤੇ ਚਾਰ ਮਹੱਲ ਦੇ ਫ਼ੌਜਦਾਰ[1] ਨੂੰ ਮਾਰ ਕੇ ਰਾਖੀ ਵਸੂਲ ਕੀਤੀ। ਅਹਿਮਦਸ਼ਾਹ ਨੇ ਆਪਣੇ ਜਰਨੈਲ ਨੂਰਉਦਦੀਨ ਬਮੀਜ਼ੀ ਨੂੰ ਨਿਯਤ ਕੀਤਾ ਕਿ ਸਿੱਖਾਂ ਨੂੰ ਰੋਕੇ। ਉਹ ਪੰਜਾਬ ਵੜਿਆ ਹੀ ਸੀ ਕਿ ਸਰਦਾਰ ਚੜ੍ਹਤ ਸਿੰਘ ਸ਼ੁਕਰਚਕੀਆ ਨੇ ਹਾਰ ਦੇ ਕੇ ਭਜਾ ਦਿੱਤਾ। ਇਸ ਤਰ੍ਹਾਂ ਪੂਰੇ ਪੰਜਾਬ ਵਿਚ ਹੀ ਸਿੱਖਾਂ ਦਾ ਦਬ ਦਬਾ ਹੋ ਗਿਆ।

**ਗੁਜਰਾਂਵਾਲੇ ਤੇ ਕਬਜ਼ਾ**—ਜਦ ਨੂਰ-ਉਦ-ਦੀਨ ਦੀ ਹਾਰ ਦੀ ਖ਼ਬਰ ਅਬਦਾਲੀ ਨੂੰ ਪੁੱਜੀ ਤਾਂ ਉਸ ਨੇ ਖ਼ਵਾਜਾ ਉਬੈਦ ਖ਼ਾਨ ਨੂੰ ਪੰਜਾਬ ਦਾ ਡਿਪਟੀ ਗਵਰਨਰ ਬਣਾਇਆ। ਉਬੈਦ ਖ਼ਾਨ ਨੇ ਸਲਾਹਾਂ ਦਿੱਤੇ ਸੁਣੇ ਬਗ਼ੈਰ ਸਰਦਾਰ ਚੜ੍ਹਤ ਸਿੰਘ ਤੇ ਹਮਲਾ ਕਰ ਦਿੱਤਾ। ਗੁਜਰਾਂਵਾਲਾ ਵਿਖੇ ਸਰਦਾਰ ਚੜ੍ਹਤ ਸਿੰਘ ਸ਼ੁਕਰਚਕੀਆ ਨੇ ਕਿਲ੍ਹਾ ਬਣਾਇਆ ਸੀ ਅਤੇ ਇਸ ਹਮਲੇ ਦੇ ਹੋਣ ਕਾਰਨ ਮੁਕਾਬਲਾ ਕਰਨ ਲਈ ਬਾਹਿਰ ਨਿਕਲਿਆ। ਸਿੱਖ ਕਿਲ੍ਹੇ ਵਿਚੋਂ ਨਿਕਲਦੇ ਉਬੈਦ ਖ਼ਾਨ ਦੀਆਂ ਫ਼ੌਜਾਂ ਨੂੰ ਭਾਜੜ ਪਾਉਂਦੇ ਫਿਰ ਵਾਪਸ ਕਿਲ੍ਹੇ ਪੁੱਜ ਜਾਂਦੇ। ਇਹ ਡਰ ਹੀ ਸੀ ਕਿ ਗੁਜਰਾਂਵਾਲਾ ਜਿਤਿਆ ਨ ਜਾਏ ਤਾਂ ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਸਰਦਾਰ ਹਰੀ ਸਿਘ ਭੰਗੀ, ਸਰਦਾਰ ਜੈ ਸਿੰਘ ਕਨ੍ਹਈਆ, ਸਰਦਾਰ ਲਹਿਣਾ ਸਿੰਘ ਤੇ ਸ: ਸ਼ੋਭਾ ਸਿੰਘ ਨੇ ਬਾਹਰੋਂ ਹਮਲਾ ਕਰ ਕੇ ਉਬੈਦ ਖ਼ਾਨ ਨੂੰ ਨਸਣ ਉਤੇ ਮਜਬੂਰ ਕਰ ਦਿੱਤਾ। ਮੁਸ਼ਕਲ ਨਾਲ ਹੀ ਖ਼ਵਾਜਾ ਉਬੈਦ ਲਾਹੌਰ ਪੁੱਜ ਸਕਿਆ। ਘੋੜੇ, ਤੋਪਾਂ ਤੇ ਬਹੁਤ ਸਾਮਾਨ ਸਿੰਘਾਂ ਦੇ ਹੱਥ ਆਇਆ।

**ਸੁਲਤਾਨ ਉਲ ਕੌਮ, ਸਰਦਾਰ ਜੱਸਾ ਸਿੰਘ ਆਹਲੂਵਾਲੀਆ**—ਸਿੱਖ ਗੁਜਰਾਂਵਾਲਾ ਤੋਂ ਉਬੈਦ ਖ਼ਾਨ ਨੂੰ ਭਜਾਣ ਤਕ ਹੀ ਨਾ ਸੰਤੁਸ਼ਟ ਹੋਏ ਸਗੋਂ ਫੁਰਤੀ ਨਾਲ ਲਾਹੌਰ ਨੂੰ ਜਾ ਲਿਆ। ਸ਼ਹਿਰ ਦੇ ਵਾਸੀਆਂ ਨੇ ਸਿੱਖਾਂ ਦਾ ਆਉਣਾ ਸੁਣ ਕੇ ਲਾਹੌਰ ਦੇ ਦਰਵਾਜ਼ੇ ਖੋਲ੍ਹ ਦਿੱਤੇ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਜੇਤੂ ਦੇ ਤੌਰ ਉਤੇ ਲਾਹੌਰ ਦਾਖਲ ਹੋਏ। ਕੌਮ ਨੇ ਖ਼ੁਸ਼ੀ ਮਨਾਈ ਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ 'ਸੁਲਤਾਨ-ਉਲ ਕੌਮ' ਦਾ ਸਨਮਾਨ ਦਿੱਤਾ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਗੁਰੂ ਦੇ ਨਾਮ ਦੇ ਸਿਕੇ[2] ਜਾਰੀ ਕੀਤੇ।

---

1. ਖਵਾਜ਼ਾ ਮਿਰਜ਼ਾ ਜਾਨ।
2. ਕਈ ਇਤਿਹਾਸਕਾਰਾਂ ਨੇ ਇਹ ਗੱਲ ਲਿਖੀ ਹੈ ਕਿ ਸਰਦਾਰ ਜੱਸਾ ਸਿੰਘ ਨੇ ਸਿੱਕਿਆਂ ਉਤੇ—

"ਸਿੱਕਾ ਜ਼ਦ ਦਰ ਜਹਾਨ ਬਾ ਫਜ਼ਲ ਅਕਾਲ।
ਮੁਲਕੇ ਅਹਿਮਦ ਗ੍ਰਿਫ਼ਤ ਜਸਾ ਕਲਾਲ।"

ਉਕਰਾਏ। ਇਹ ਨਿਰਮੂਲ ਲੱਗਦਾ ਹੈ। ਸਿੱਖ ਕਦੇ ਵੀ ਮੁਲਕ ਨੂੰ ਅਹਿਮਦਸ਼ਾਹ ਦਾ ਨਹੀਂ ਗਿਣਦੇ ਸਨ ਉਹ ਤਾਂ ਮੁਲਕ ਨੂੰ ਗ਼ੈਰਾਂ ਦੇ ਕਬਜ਼ੇ ਵਿਚ ਗਿਣਦੇ ਸਨ। ਦੂਸਰੇ ਸਰਦਾਰ ਜੱਸਾ ਸਿੰਘ ਆਪਣੇ ਆਪ ਨੂੰ ਪੰਥ ਦਾ ਨਿਮਾਣਾ ਸੇਵਕ ਸਮਝਦੇ ਸਨ। ਗਨੇਸ਼ ਦਾਸ ਵਡੇਰਾ ਨੇ ਕਾਰਨ ਦਿੱਤਾ ਹੈ ਕਿ ਕਈ ਮੁਸਲਮਾਨ ਇਹੋ ਜਿਹੇ ਸਿੱਕੇ ਬਣਾ ਕੇ ਅਹਿਮਦ ਸ਼ਾਹ ਕੋਲ ਲੈ ਗਏ ਤੇ ਉਸ ਨੂੰ ਹਮਲਾ ਕਰਨ ਲਈ ਭੜਕਾਇਆ।

ਦੇਗ਼ ਤੇਗ਼, ਫਤਹ, ਨੁਸਰਤ, ਬੇਦਰੰਗ,
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ ।

ਦੇ ਅੱਖਰ ਉਕਰਾਏ । ਸ਼ਾਹੀ ਕਿਲ੍ਹਾ ਖ਼ਵਾਜਾ ਉਬੈਦ ਖ਼ਾਨ ਕੋਲ ਹੀ ਸੀ । ਸਿੱਖਾਂ ਨੇ ਉਥੋਂ ਜਲੰਧਰ ਦੁਆਬ ਵੱਲ ਮਾਰਚ ਕੀਤਾ। ਫ਼ੌਜਦਾਰ ਸਾਦਤ ਖ਼ਾਨ ਨੇ ਸਾਦਕ ਖ਼ਾਨ ਅਫ਼ਰੀਦੀ ਨੂੰ ਹਰਾਇਆ ਤੇ ਘੁਮੰਡ ਚੰਦ ਕਟੋਚ ਵਾਲਾ ਪਹਾੜੀਆਂ ਨੂੰ ਭੱਜ ਗਿਆ। ਇਸ ਤਰ੍ਹਾਂ ਸਾਰਾ ਪੰਜਾਬ ਸਿੱਖਾਂ ਦੇ ਕਬਜ਼ੇ ਵਿਚ ਆ ਗਿਆ । ਕੁਝ ਟਾਂਵੀ ਟਾਂਵੀ ਹਕੂਮਤ ਹੀ ਪੰਜਾਬ ਵਿਚ ਅਫ਼ਗਾਨਾਂ ਦੀ ਰਹਿ ਗਈ । ਅਫ਼ਗਾਨਾਂ, ਵਿਰੋਧੀਆਂ ਤੇ ਦੋਖੀਆਂ ਨੂੰ ਸਜ਼ਾ ਦੇਣ ਲਈ ਸਰਬਤ ਖ਼ਾਲਸਾ ਦਾ ਇਕੱਠ ਸਦਿਆ ।

**ਦੀਵਾਲੀ ਤੇ ਗੁਰਮਤਾ**—੨੭ ਅਕਤੂਬਰ ੧੭੬੧ ਨੂੰ ਦੀਵਾਲੀ ਦੇ ਅਵਸਰ ਤੇ ਸਰਬਤ ਖਾਲਸੇ ਦਾ ਇਕੱਠ ਹੋਇਆ । ਉਥੇ ਗੁਰਮਤਾ ਪਾਸ ਕੀਤਾ ਗਿਆ ਕਿ ਦੋਖੀਆਂ ਨੂੰ ਕਰੜੀਆਂ ਸਜ਼ਾਵਾਂ ਦਿੱਤੀਆਂ ਜਾਣ । ਦੋਖੀਆਂ ਵਿਚ ਪਹਿਲਾ ਨੰਬਰ ਆਕਲ ਦਾਸ ਦਾ ਸੀ । ਆਕਲ ਦਾਸ ਦੇ ਵਡਿਕੇ ਨਰਿੰਜਨੀਏ ਜੰਡਿਆਲਾ ਵਾਲੇ ਸਿੱਖਾਂ ਵਿਰੁਧ ਹੋਈ ਹਰ ਮੁਹਿੰਮ ਦੇ ਮੋਢੀ ਰਹਿੰਦੇ ਸਨ । ਇਹ ਨਰਿੰਜਨੀਏ ਹੀ ਸਨ ਜੋ ਬੇਦੋਸ਼ੇ ਸਿੱਖਾਂ ਦਾ ਪਤਾ ਦੱਸਦੇ ਸਨ ਤੇ ਫੜ ਫੜ ਕੇ ਲਾਹੌਰ ਭੇਜਦੇ ਸਨ । ੧੭੫੩ ਵਿਚ ਸੁਖਾ ਸਿੰਘ ਦੀ ਗ੍ਰਿਫ਼ਤਾਰੀ ਤੇ ਫਿਰ ਸ਼ਹਾਦਤ ਦਾ ਕਾਰਨ ਵੀ ਇਹ ਨਰਿੰਜਨੀਦੇ ਸਨ । ਭਾਈ ਮਹਿਤਾਬ ਸਿੰਘ ਦੇ ਪਿੰਡ ਮੀਰਾਂ ਕੋਟ ਤੇ ਹਮਲਾ ਅਤੇ ਉਸ ਦੇ ਖ਼ਾਨਦਾਨ ਨੂੰ ਕਤਲ਼ ਕਰਾਉਣ ਵਾਲੇ ਇਹ ਹੀ ਸਨ । ੧੭੪੫ ਵਿਚ ਭਾਈ ਤਾਰੂ ਸਿੰਘ ਜੀ ਨੂੰ ਪਕੜਾਉਣ ਵਾਲੇ ਗੁਰਮੁਖ ਦਾਸ ਵੀ ਨਰਿੰਜਨੀਏ ਸੀ ਸਨ । ਪਿਛਲੇ ਕੁਝ ਸਾਲਾਂ ਤੋਂ ਆਕਲ ਦਾਸ ਸਿੱਖਾਂ ਦਾ ਵੈਰ ਕਮਾਉਣ ਵਿਚ ਅਗੇਰੇ ਸੀ । ਸੋ ਇਸ ਰੋਸ਼ਨੀ ਵਿਚ ਸਰਬਤ ਖ਼ਾਲਸਾ ਨੇ ਜੰਡਿਆਲਾ ਦੇ ਆਕਲ ਦਾਸ ਨੂੰ ਸਜ਼ਾ ਦੇਣ ਲਈ ਜੰਡਿਆਲਾ ਦਾ ਘੇਰਾ ਪਾ ਲਿਆ ।

**ਆਕਲ ਦਾਸ ਦਾ ਅਬਦਾਲੀ ਨੂੰ ਲਿਖਣਾ**—ਸਰਬਤ ਖ਼ਾਲਸਾ ਨੇ ਹਮਲਾ ਕਰਨ ਦੀ ਖ਼ਬਰ ਆਕਲ ਦਾਸ ਨੂੰ ਪਹੁੰਚਾ ਦਿੱਤੀ ਤੇ ਈਨ ਮੰਨਣ ਲਈ ਲਿਖਿਆ । ਉਸ ਈਨ ਮੰਨਣ ਦੀ ਥਾਂ ਉਬੈਦ ਖ਼ਾਨ ਨੂੰ ਲਿਖਿਆ । ਉਹ ਤਾਂ ਆਪ ਹੀ ਮਾਰ ਖਾ ਕੇ ਬੈਠਾ ਸੀ, ਮਦਦ ਕੀ ਕਰ ਸਕਦਾ ਸੀ । ਸਿੰਘਾਂ ਨੇ ਜੰਡਿਆਲਾ ਘੇਰ ਲਿਆ । ਆਕਲ ਦਾਸ ਨੇ ਗਿੜਗਿੜਾ ਕੇ ਅਬਦਾਲੀ ਨੂੰ ਚਿੱਠੀ ਲਿਖੀ ਕਿ ਉਹਨੂੰ ਸਿੱਖਾਂ ਤੋਂ ਬਚਾਇਆ ਜਾਏ । ਅਬਦਾਲੀ ਨੇ ਸੁਣਦੇ ਸਾਰ ਹੀ ਪੰਜਾਬ ਵੱਲ ਮਾਰਚ ਕਰ ਦਿੱਤਾ ਅਤੇ ਸਿੱਖਾਂ ਜੰਡਿਆਲਾ ਦਾ ਘੇਰਾ ਛੱਡ ਕੇ ਸਤਲੁਜ ਪਾਰ ਆਪਣੇ ਪਰਵਾਰ ਲੈ ਗਏ । ਇਹ ਵਿਚਾਰ ਬਣੀ ਕਿ ਪਰਵਾਰਾਂ ਨੂੰ ਬੀਕਾਨੇਰ ਛੱਡ ਕੇ ਅਬਦਾਲੀ ਦਾ ਸਿੱਧਾ ਟਾਕਰਾ ਕੀਤਾ ਜਾਏ । ਆਕਲ ਦਾਸ ਦਾ ਸੁਨੇਹਾ ਲੈ ਕੇ ਕਾਸਦ ਅਬਦਾਲੀ ਨੂੰ ਰਹੁਤਾਸ ਮਿਲੇ । ਸਿੱਖਾਂ ਦੇ ਕਾਫ਼ਲੇ ਬੀਕਾਨੇਰ ਵੱਲ ਟੁਰ ਪਏ । ਦੂਸਰੇ ਸਰਹੰਦ ਦੇ ਫ਼ੌਜਦਾਰ ਜ਼ੈਨ ਖ਼ਾਨ ਨੇ ਸਰਦਾਰ ਦਿਆਲ ਸਿੰਘ ਬਰਾੜ ਨੂੰ ਸ਼ਹੀਦ ਕਰ ਦਿੱਤਾ ਸੀ, ਕੁਝ ਸਿੰਘ ਜਥੇ ਸਰਹੰਦ ਵੱਲ ਚਲੇ ਗਏ ਸਨ ।

ਜ਼ੈਨ ਖਾਨ ਨੂੰ ਮਲੇਰ ਕੋਟਲਾ ਦੇ ਭੀਖਣ ਸ਼ਾਹ ਨੇ ਬੁਲਾਇਆ । ਜ਼ੈਨ ਖ਼ਾਨ ਨੇ ਅਬਦਾਲੀ ਨੂੰ ਤੁਰੰਤ ਹਮਲਾ ਕਰਨ ਲਈ ਕਹਿਆ । ਅਬਦਾਲੀ ਮਹੀਨਿਆਂ ਦਾ ਫ਼ਾਸਲਾ ਦਿਨਾਂ ਵਿਚ ਕਰਦੇ ਹੋਏ ਲਾਹੌਰ ਪੁੱਜ ਗਿਆ । ਲਾਹੌਰ ਤੋਂ ਉਹ ਸਿੱਖਾਂ ਦੇ ਟਾਕਰੇ ਲਈ ਮਾਲਵਾ ਵੱਲ ਵਧਿਆ ।

## ਅਧਿਆਇ ਤੇਰ੍ਹਵਾਂ

# ਵੱਡਾ ਘਲੂਘਾਰਾ

ਅਹਿਮਦ ਸ਼ਾਹ ਅਬਦਾਲੀ ਨੇ ੧੭੪੮ ਤੋਂ ਲੈ ਕੇ ੧੭੬੧ ਤਕ ਪੰਜ ਹਮਲੇ ਹਿੰਦੁਸਤਾਨ ਤੇ ਕੀਤੇ ਸਨ। ਪੰਜਵਾਂ ਹਮਲਾ ਨਿਰੋਲ ਮਰਹੱਟਿਆਂ ਦੇ ਵਿਰੁਧ ਸੀ। ਅਬਦਾਲੀ ਨੇ ਪਾਨੀਪਤ ਦੀ ਤੀਜੀ ਜੰਗ ਵਿਚ ਮਰਹੱਟਿਆਂ ਨੂੰ ਤਕੜੀ ਹਾਰ ਦਿੱਤੀ। ੧੩ ਜਨਵਰੀ ੧੭੬੧ ਨੂੰ ਹਰਾਉਣ ਉਪ੍ਰੰਤ ਅਬਦਾਲੀ ਮਾਰਚ ਦੇ ਮਹੀਨੇ ਵਾਪਸ ਮੁੜ ਪਿਆ। ਜਦ ਉਹ ਵਾਪਸ ਮੁੜ ਰਹਿਆ ਸੀ ਤਾਂ ਸਿੱਖਾਂ ਨੇ ਅਬਦਾਲੀ ਕੋਲੋਂ ਹਿੱਸਾ ਵੰਡਾ ਲਿਆ। ਇਕ ਕਥਨ ਅਨੁਸਾਰ ਅਟਕ ਤਕ ਉਸ ਦਾ ਪਿੱਛਾ ਕੀਤਾ। ਪੰਜਾਬ ਦੇ ਕਬਜ਼ੇ ਲਈ ਦੋ ਤਾਕਤਾਂ ਸਿੱਖ ਅਤੇ ਅਫ਼ਗਾਨ ਲੜ ਰਹੀਆਂ ਸਨ। ਬਾਕੀ ਤਾਕਤਾਂ ਵਿਚੋਂ ਨਿਕਲ ਗਈਆਂ ਸਨ। ਸਿੱਖ ੧੭੬੨ ਵਿਚ ਪੰਜਾਬ ਦੇ ਅਮਲੀ ਤੌਰ ਉਤੇ ਮਾਲਕ ਸਨ। ਅਬਦਾਲੀ ਦੇ ਨੀਯਤ ਕੀਤੇ ਗਵਰਨਰ ਖ਼ਵਾਜਾ ਮਿਰਜ਼ਾ ਖ਼ਾਨ ਚਹਾਰ ਮਹਲ ਵਾਲਾ, ਆਬਦ ਖ਼ਾਨ (ਲਾਹੌਰ), ਸਾਦਤ ਖ਼ਾਨ ਤੇ ਸਾਦਕ ਖ਼ਾਨ ਅਫ਼ਰੀਦੀ ਸਿੱਖਾਂ ਦੀ ਵੱਧਦੀ ਤਾਕਤ ਨੂੰ ਰੋਕ ਨਾ ਪਾ ਸਕੇ। ਅਹਿਮਦਸ਼ਾਹ ਅਬਦਾਲੀ ਨੇ ਨੂਰਉਦੀਨ ਨੂੰ ਸਿੱਖਾਂ ਦਾ ਮੁਕਾਬਲਾ ਕਰਨ ਲਈ ਭੇਜਿਆ। ਸਰਦਾਰ ਚੜ੍ਹਤ ਸਿੰਘ ਸ਼ੁਕਰਚਕੀਆ ਨੇ ਨੂਰਉੱਦੀਨ ਨੂੰ ਮਾਰ ਕੇ ਨਸਾ ਦਿੱਤਾ। ਲਾਹੌਰ ਦਾ ਗਵਰਨਰ ਆਬਦ ਖ਼ਾਨ ਵੀ ਛੱਡ ਕੇ ਨੱਸ ਗਿਆ। ਸਿੱਖਾਂ ਨੇ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੀ ਅਗਵਾਈ ਹੇਠਾਂ ਲਾਹੌਰ ਤੇ ਕਬਜ਼ਾ ਕੀਤਾ ਤੇ ਆਕਲਦਾਸ ਨੇ ਅਬਦਾਲੀ ਨੂੰ ਹਮਲਾ ਕਰਨ ਲਈ ਪ੍ਰੇਰਿਆ। ਸਿੱਖਾਂ ਨੂੰ ਸੂਹ ਮਿਲ ਗਈ। ਸਿੱਖਾਂ ਨੇ ਸਾਰਾ ਧਿਆਨ ਆਪਣੇ ਟੱਬਰਾਂ ਨੂੰ ਸੁਰਖਿਅਤ ਥਾਂ ਉੱਤੇ ਪਹੁੰਚਾਣ ਵੱਲ ਲਗਾ ਦਿੱਤਾ ਅਤੇ ਸਾਰੇ ਮਲੇਰ ਕੋਟਲੇ ਵਿਚ ਇਕੱਠੇ ਹੋਣੇ ਸ਼ੁਰੂ ਹੋਏ।

ਅਹਿਮਦਸ਼ਾਹ ੩ ਫ਼ਰਵਰੀ ਨੂੰ ਅੰਦਾਜ਼ਿਆਂ ਦੇ ਉਲਟ ਲਾਹੌਰ ਪੁੱਜ ਗਿਆ। ਸਿੱਖਾਂ ਦੇ ਅੰਦਾਜ਼ੇ ਮੁਤਾਬਿਕ ਘੱਟ ਤੋਂ ਘੱਟ ਉਸ ਨੂੰ ਲਾਹੌਰ ਪੁੱਜਦਿਆਂ ਦਸ ਦਿਨ ਲੱਗ ਜਾਣੇ ਸਨ। ਸਿੱਖਾਂ ਦਾ ਯਕੀਨ ਸੀ ਕਿ ਟੱਬਰਾਂ ਨੂੰ ਸੁਰਖਿਅਤ ਥਾਂ ਉੱਤੇ ਪੁਜਾ ਕੇ ਉਹ ਵਾਪਸ ਮੁੜ ਕੇ ਲੜਨ ਲਈ ਤਿਆਰ ਹੋ ਸਕਣਗੇ ਪਰ ਸਿੱਖਾਂ ਦੀ ਹੈਰਾਨੀ ਦੀ ਹੱਦ ਹੀ ਨਾ ਰਹੀ ਜਦ ੫ ਫ਼ਰਵਰੀ ਨੂੰ ਕਾਸਦ ਖ਼ਾਨ ਨੂੰ ਹਮਲਾ ਕਰਦੇ ਡਿੱਠਾ। ਅਬਦਾਲੀ ਨੂੰ ਜਿੱਤ ਦਾ ਏਨਾ ਯਕੀਨ ਸੀ ਕਿ ਸ਼ਾਹ ਵਲੀ ਖ਼ਾਨ ਨੂੰ ਜਦ ਰਾਜਾ ਹਰਿ ਸਹਾਇ ਨੇ ਇਮਦਾਦ ਲਈ ਲਿਖਿਆ ਤਾਂ ਉਸ ਨੇ ਉੱਤਰ ਦਿੱਤਾ ਸੀ ਕਿ ਸਿੱਖਾਂ ਦੀ ਜੜ੍ਹ

ਮੁਕਾ ਕੇ ਕੁਝ ਚਿਰ ਸਰਹੰਦ ਸ਼ਿਕਾਰ ਖੇਡੇਗਾ। ਗਿਆਨੀ ਗਿਆਨ ਸਿੰਘ ਦੇ ਕਥਨ ਅਨੁਸਾਰ ਸਵੇਰ ਦਾ ਸਮਾਂ ਸੀ। ਸਿੰਘ ਤਿਆਰ ਵੀ ਨਹੀਂ ਸਨ ਹੋਏ[1]। ਅਬਦਾਲੀ ਦੀਆਂ ਫ਼ੌਜਾਂ ਨੇ ਪੁਜਦੇ ਸਾਰ ਹੀ ਕਤਲਿਆਮ ਆਰੰਭ ਦਿੱਤੀ। ਸਿੰਘਾਂ ਨੇ ਝਟਾਪਟ ਤਿਆਰੇ ਕਰ ਲਏ। ਭਾਵੇਂ ਹਮਲਾ ਅਚਨਚੇਤ ਸੀ ਪਰ ਸਿੱਖਾਂ ਨੇ ਡਟ ਕੇ ਮੁਕਾਬਲਾ ਕਰਨ ਦੀ ਠਾਨੀ। ਪਹਿਲੇ ਹੱਲੇ ਵਿਚ ਹਜ਼ਾਰਾਂ ਸਿੰਘ ਸ਼ਹੀਦ ਹੋ ਗਏ ਸਨ। ਟੱਬਰਾਂ ਨੂੰ ਬਚਾਉਣ ਲਈ ਸਿੱਖਾਂ ਨੇ ਵਿਚਾਰ ਬਣਾਈ ਪਰ ਇਹ ਖ਼ਿਆਲ ਵੀ ਬਣਿਆ ਕਿ—

"ਬਾਹਿ ਤੇ ਸਾਰੇ ਸ਼ਹੀਦ ਭਵੇ,
ਅਬ ਮਰੋ ਇਹ ਬਾਤ ਖਰੀ ਹੈ।"

ਨਾਲ ਹੀ ਉਸੇ ਪਲ ਟੱਬਰਾਂ ਦਾ ਖ਼ਿਆਲ ਆਇਆ। ਉਹ ਸਾਰੇ ਬੇਦੋਸੇ ਸ਼ਹੀਦ ਕਰ ਦਿੱਤੇ ਜਾਣਗੇ। ਸੋ ਜਲਦੀ ਵਿਚ ਹੀ ਇਹ ਫ਼ੈਸਲਾ ਹੋਇਆ ਕਿ ਵਹੀਰਾਂ ਦੇ ਇਰਦ ਗਿਰਦ ਚੋਖਟਾ (ਗੋਲ ਕਿਲ੍ਹਾ) ਬਣਾ ਕੇ ਦੁਸ਼ਮਣ ਦਾ ਮੁਕਾਬਲਾ ਕੀਤਾ ਜਾਏ। ਸਰਦਾਰ ਜੱਸਾ ਸਿੰਘ ਨੇ ਕਮਾਨ ਆਪਣੇ ਹੱਥ ਸੰਭਾਲ ਲਈ। ਵਹੀਰ ਦੀ ਰਾਖੀ ਲਈ ਭਾਈ ਸੰਗੂ ਸਿੰਘ, (ਜੋ ਕੈਂਥਲ ਭਾਈਆਂ ਵਲੋਂ ਆਏ ਸਨ) ਸੇਖੂ ਸਿੰਘ ਹੰਬਲਵਾਲੀਆ (ਇਹ ਸਰਦਾਰ ਆਲਾ ਸਿੰਘ ਪਟਿਆਲੇ ਵੱਲੋਂ ਆਏ ਸਨ) ਅਤੇ ਭਾਈ ਬੁੱਢਾ ਸਿੰਘ ਦੀ ਨਿਯੁਕਤੀ ਕੀਤੀ ਗਈ। ਅਜੇ ਤਿੰਨ ਮੀਲ ਹੀ ਪੈਂਡਾ ਕੀਤਾ ਸੀ ਕਿ ਭੀਖਨ ਖ਼ਾਨ, ਜ਼ੈਨ ਖ਼ਾਨ ਅਤੇ ਸ਼ਾਹ ਵਲੀ ਖ਼ਾਨ ਨੇ ਆ ਲਇਆ। ਉਹ ਗੋਲ ਕਿਲ੍ਹਾ ਤੋੜਨ ਵਿਚ ਕਾਮਯਾਬ ਨ ਹੋ ਸਕੇ। ਸਿੱਖ ਫ਼ੋਜੀਆਂ ਨੇ ਇਕ ਜ਼ਿੰਦਾ ਮਨੁੱਖਾਂ ਦੀ ਦੀਵਾਰ ਖੜੀ ਕਰ ਦਿੱਤੀ। ਦਸਤੇ ਅਬਦਾਲੀ ਦੀ ਫ਼ੌਜ ਦਾ ਟਾਕਰਾ ਕਰਦੇ ਰਹੇ ਤੇ ਵਹੀਰ ਬਰਨਾਲਾ ਵੱਲ ਵਧਦੀ ਗਈ[2]। ਇਸ ਤਰ੍ਹਾਂ ਟੁਰਦੇ ਤੇ ਮੁਕਾਬਲਾ ਕਰਦੇ ਸਿੰਘਾਂ ਦਾ ਜਾਨੀ ਨੁਕਸਾਨ ਬਹੁਤ ਜ਼ਿਆਦਾ ਹੋ ਰਹਿਆ ਸੀ ਪਰ ਸਿੰਘ ਜਰਦੇ ਤੇ ਡਟਦੇ ਹਮਲੇ ਕਰ ਰਹੇ ਸਨ। ਅਬਦਾਲੀ ਦੀਆਂ ਫ਼ੋਜਾਂ ਵੀ ਘਾਬਰ ਕੇ 'ਤੋਬਾ ਤੇ ਅੱਲਾ' ਕਰ ਰਹੀਆਂ ਸਨ—

"ਸਿੰਘਨ ਵਟ ਕਸੀਸ ਦਈ
ਤਬ ਯਾਦ ਕਰਾ ਦਯੋ ਅੱਲਾ।"

ਸਿੰਘ ਵਹੀਰ ਦੀ ਰਾਖੀ ਇਸ ਤਰ੍ਹਾਂ ਕਰ ਰਹੇ ਸਨ ਜਿਵੇਂ ਕੁੱਕੜੀ ਆਪਣੇ

---

1. ਨਹਿ ਤਾੜੇ ਸੁਚੇਤੇ ਸਜੇ ਦਸਤਾਰੇ।
ਆਨ ਕਵੇਲੇ ਪਰੈ ਕਿਤਤੈ ਤਬ ਸਿੰਘ ਕਹੇ ਗਿਲਜੇ ਗੁਰਮਾਰੇ।
ਓੜਕ ਸ਼ੋਘਰ ਸਿੰਘ ਝਟਾਪਟ ਤਯਾਰ ਭਏ ਹਿਤ ਜੰਗ ਅਪਾਰੇ।
ਅਗੇਰੇ ਹੋਇ ਲਰਨੇ ਲਗੇ ਸਿੰਘ ਤੁਪਕ ਤੀਰ ਚਲਾਏ ਕਰਾਰੇ।

2. ਆਪ ਬਚਾਵਹਿਗੋ ਹਥ ਦੇ ਇਹੁ ਪੰਥ ਅਹੇ ਜਿਸ ਹੀ ਗੁਰ ਕੇਰੋ।
ਆਗੈ ਬਹੀਰ ਚਲਾਇ ਦਿਜੈ ਸਭ ਪਾਛੈ ਚਲਤ ਕਰਤੇ ਭਰ ਭੇਰੈ।
ਮਾਨ ਲਈ ਸਭ ਪੰਥ ਇਹੀ ਬਟ ਕੀਨ ਵਹੀ ਸਰਕਾਰ ਜੁ ਟੇਰੋ;
ਸਿੰਘ ਕਟੀਲੇ ਭਏ ਕਿਛੁ ਦਾਹਿਨੇ ਬਾਏ ਭਏ ਬਹੁ ਬੀਰ ਪਿਛਾਰੀ।
ਬੀਚ ਵਹੀਰ ਕੀ ਭੀਰ ਲਈ ਕਰ ਬਾਲ ਤ੍ਰਿਆ ਅਰ ਭਾਰ ਬਿਦਾਰੀ।
ਯਾ ਬਿਧ ਸਿੰਘ ਚਲੇ ਰਣ ਕੋ ਲਰਤ ਭਿਰਤੇ ਕਰਤੇ ਬਲ ਭਾਰੀ।

ਬੱਚਿਆਂ ਦੀ, ਖੰਭ ਖਿਲਾਰ ਕੇ ਰਾਖੀ ਕਰਦੀ ਹੈ[1]। ਅਹਿਮਦਸ਼ਾਹ ਤੇ ਉਸ ਦੇ ਜਰਨੈਲ ਇਸ ਪਰਕਾਰ ਦੀ ਲੜਾਈ ਨੂੰ ਦੇਖ ਕੇ ਹੈਰਾਨ ਹੋ ਰਹੇ ਸਨ। ਉਸ ਹੈਰਾਨੀ ਨਾਲ ਸਾਖੀ ਕੋਲੋਂ ਸਿੰਘਾਂ ਦੀ ਜੰਗ ਨੀਤੀ ਤੇ ਸੁਭਾ ਬਾਰੇ ਪੁੱਛਿਆ ਤਾਂ ਉਹ ਵੀ ਨਾਦਰ ਵਾਂਗ ਬੋਲ ਪਿਆ—

"ਹਮ ਤੋ ਕਭੀ ਨ ਮਰੈ ਹੈ ਯਾਹਿ।
ਪਹਿਲੇ ਮੁਗ਼ਲੋਂ ਨੇ ਬਹੁ ਮਾਰੇ।
ਪੁਨ ਹਮ ਨੇ ਮਾਰੇ ਬਹੁ ਬਾਰੈ।
ਕਸਰ ਮੁਕਾਵਨ ਪੈ ਨਹਿ ਛੋਡੀ।
ਫਿਰ ਇਹੁ ਬਦਤੇ ਜੈਹੈ ਹੋਡੀ।"

ਅਹਿਮਦਸ਼ਾਹ ਨੇ ਵਲੀ ਖ਼ਾਨ, ਭੀਖਨ ਖ਼ਾਨ ਮਲੇਰ ਕੋਟਲੇ ਵਾਲੇ ਅਤੇ ਜ਼ੈਨ ਖ਼ਾਨ ਨੂੰ ਤਕੜੇ ਹੋ ਕੇ ਹਮਲਾ ਕਰਨ ਲਈ ਪ੍ਰੇਰਿਆ। ਉਨ੍ਹਾਂ ਅੱਠ ਹਜ਼ਾਰ ਫ਼ੌਜੀ ਵੱਖ ਕਰ ਲਏ ਤੇ ਜਮ ਕੇ ਹਮਲਾ ਕੀਤਾ। ਇਸ ਹਮਲੇ ਨਾਲ ਸਿੰਘਾਂ ਦੇ ਪੈਰ ਉਖੜੇ ਤੇ ਬਿਅੰਤ ਸਿੰਘ ਸ਼ਹੀਦ ਹੋ ਗਏ। ਸਿੱਖ ਸਰਦਾਰਾਂ, ਸਿਪਾਹੀਆਂ ਤੇ ਜਥਿਆਂ ਦੀ ਵਾੜ ਇਸ ਹਮਲੇ ਨੇ ਤੋੜ ਦਿੱਤੀ। ਟੱਬਰਾਂ ਦੇ ਟੱਬਰ ਮਾਰੇ ਗਏ। ਵਹੀਰ ਦਾ ਬਹੁਤ ਜ਼ਿਆਦਾ ਨੁਕਸਾਨ ਹੋਇਆ। ਅਬਦਾਲੀ ਦੀ ਇਹ ਖ਼ਾਹਿਸ਼ ਸੀ ਕਿ ਵਹੀਰ ਦੇ ਐਨ ਵਿਚਕਾਰ ਪੁੱਜ ਕੇ ਇਤਨਾ ਵੱਡਾ ਕਤਲਿਆਮ ਕੀਤਾ ਜਾਏ ਕਿ ਫੇਰ ਸਿੱਖ ਉੱਠਣ ਜੋਗੇ ਨਾ ਹੋ ਸਕਣ। ਅਬਦਾਲੀ ਦੀ ਚਾਲ ਸਮਝ ਕੇ ਸਿੱਖਾਂ ਨੇ ਵੀ ਜਥੇਬੰਦੀ ਪੱਕੀ ਕਰ ਲਈ। ਸਾਰੇ ਜਥੇ, ਭੰਗੀ, ਘਨਈਏ, ਸੁਕਰਚਕੀਏ, ਡਲੇਵਾਲੀਏ, ਸ਼ਹੀਦ, ਕਰੋੜੀਏ, ਰਾਮਗੜ੍ਹੀਏ, ਨਿਸ਼ਾਨਵਾਲੀਏ ਸਰਦਾਰ ਇਕੱਠੇ ਹੋ ਗਏ ਤੇ ਨਵੀਂ ਵਿਉਂਤ ਨਾਲ ਲੜਨ ਲੱਗੇ[2]। ਅਚਾਨਕ ਹਮਲੇ ਤੇ ਫਿਰ ਲਗਾਤਾਰ ਹਮਲਿਆਂ ਵਿਚਕਾਰ ਜਿਸ ਤਰ੍ਹਾਂ ਸਿੱਖ ਸਰਦਾਰਾਂ ਨੇ ਆਪਣੇ ਆਪ ਨੂੰ ਬਚਾਇਆ ਉਹ ਜੰਗੀ ਇਤਿਹਾਸ ਵਿਚ ਇਕ ਅਮਿਟ ਯਾਦਗਾਰ ਹੈ। ਅਬਦਾਲੀ ਨੇ ਵੀ ਸਿੱਖਾਂ ਦੇ ਸਿਰੜ ਦੀ ਉਪਮਾ ਕੀਤੀ। ਜਿਸ ਪਾਸੇ ਸਿੰਘ ਦੋੜ ਕੇ ਪੈਂਦੇ ਸਨ ਉਸ ਪਾਸਿਓਂ ਦੁਸ਼ਮਣਾਂ ਦਾ ਤਕਰੀਬਨ

---

1. "ਜਿਮ ਕਰ ਕੁਕੜੀ ਬਚਿਅਨ ਛਪਾਵੈ।
ਫਲਾਇ ਪੰਖ ਦੁਇ ਤਰਫ ਰਖਾਵੈ।
ਇਹ ਖ਼ਾਲਸੈਨ ਬਹੀਰ ਛਪਾਯੋ।" (ਭਾਈ ਰਤਨ ਸਿੰਘ)

2. ਭੰਗੀ ਔਰਨ ਕਈ ਘਨੱਯੇ।
ਆਹਲੂਵਾਲੀਏ ਸੁਕਰ ਚਕਯੇ।
ਡਲੇਵਾਲੀਏ, ਸ਼ਹੀਦ, ਕਰੋੜੀਏ।
ਔ ਰਾਮਗੜ੍ਹੀਏ ਬਡਬੀਰ।
ਮਿਲੇ ਨਿਸ਼ਾਨ ਵਾਲੀਏ ਧੀਰ।
ਸਭ ਸਰਦਾਰ ਭਏ ਤਬ ਕਠੇ।
ਚਲੇ ਚਾਰ ਦਿਸ ਚਲਤੇ ਕਠੇ।
ਬੀਰ ਚਲਾਯੋ ਸਰਬ ਵਹੀਰ।
ਲਰਤੇ ਚਲੇ ਐਸ ਤਦਬੀਰ।" (ਪੰਥ ਪ੍ਰਕਾਸ਼)

ਖਾਤਮਾ ਹੀ ਹੋ ਜਾਂਦਾ ਸੀ ।

"ਜਿਤ ਵਲ ਪਰਤ ਸਿੰਘ ਭਟ ਦੌੜਾ ।
ਕਰਤ ਤੁਰਕਨ ਕੀ ਤਰੱਟੀ ਚੌੜਾ ।"

ਸਰਦਾਰ ਜੱਸਾ ਸਿੰਘ ਆਹਲੂਵਾਲੀਏ, ਸਰਦਾਰ ਸਿਆਮ ਸਿੰਘ ਅਤੇ ਸ: ਚੜ੍ਹਤ ਸਿੰਘ ਸੁਕਰਚਕੀਏ ਨੇ ਤਗੜੇ ਹੱਥ ਦਿਖਾਏ । ਸਰਦਾਰ ਜੱਸਾ ਸਿੰਘ ਆਹਲੂਵਾਲੀਏ ਤਾਂ, ਕਈ ਵਾਰ ਮੌਤ ਦੇ ਮੂੰਹ ਤੋਂ ਮਸਾਂ ਬਚੇ । ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੂੰ ਸਰੀਰ ਤੇ ੨੨ ਜ਼ਖ਼ਮ ਤੇ ਸਰਦਾਰ ਚੜ੍ਹਤ ਸਿੰਘ ਸੁਕਰਚਕੀਏ ਨੂੰ ੧੯ ਜ਼ਖ਼ਮ ਆਏ । ਸਰਦਾਰ ਚੜ੍ਹਤ ਸਿੰਘ ਨੇ ਜਿਸ ਬਹਾਦਰੀ ਨਾਲ ਵਹੀਰ ਦੇ ਅਨੇਕਾਂ ਸਿੰਘਾਂ ਨੂੰ ਬਚਾਇਆ ਉਸ ਦੀ ਸਾਰੇ ਪੰਥ ਨੇ ਉਪਮਾ ਤੇ ਵਡਿਆਈ ਕੀਤੀ[1] । ਦੁਰਾਨੀ ਵੀ ਪੂਰੇ ਜ਼ੋਰਾਂ ਨਾਲ ਹਮਲਾ ਕਰ ਰਹੇ ਸਨ । ਅਬਦਾਲੀ ਦੀਆਂ ਫ਼ੌਜਾਂ ਦਾ ਇਕੋ ਹੀ ਨਿਸ਼ਾਨਾ ਸੀ ਕਿ ਸਿੰਘਾਂ ਦੀ ਫ਼ੌਜ ਨੂੰ ਚੀਰ ਕੇ ਸਾਰੀ ਵਹੀਰ ਨੂੰ ਸ਼ਹੀਦ ਕਰ ਦਿੱਤਾ ਜਾਏ । ਇਸ ਦੌਰਾਨ ਵਿਚ ਵਹੀਰ ਪੰਜ ਕੁ ਮੀਲ ਚਲ ਚੁੱਕੀ ਸੀ ।

ਅੰਤ ਵਿਚ ਦੁਰਾਨੀ ਆਪਣੇ ਮਕਸਦ ਵਿਚ ਸਫ਼ਲ ਹੋ ਗਏ । ਸਿੰਘਾਂ ਦੀ ਫ਼ੌਜ ਵਹੀਰ ਨਾਲੋਂ ਕੱਟੀ ਗਈ । ਅਬਦਾਲੀ ਦੀ ਫ਼ੌਜ ਨੇ ਬੜੀ ਬੇਰਹਿਮੀ ਨਾਲ ਕਟਾ-ਵਢੀ ਅਰੰਭ ਕਰ ਦਿੱਤੀ । ਜੋ ਬੱਚਾ, ਬੁੱਢਾ, ਜੁਆਨ, ਇਸਤਰੀ, ਪੁਰਸ਼ ਹੱਥ ਆਇਆ ਉਸ ਨੂੰ ਮੌਤ ਦੇ ਘਾਟ ਉਤਾਰ ਦਿੱਤਾ । ਗਿਆਨੀ ਗਿਆਨ ਸਿੰਘ ਜੀ ਦੇ ਕਥਨ ਅਨੁਸਾਰ ਉਥੇ ਖ਼ੂਨ ਦਾ ਦਰਿਆ ਵਗ ਟੁਰਿਆ । ਕਟੀ-ਵੱਢੀ ਵਿਚ ਵੀ ਸਿੱਖ ਆਪਣੇ ਨਿਸ਼ਾਨੇ ਵੱਲ ਵਧਦੇ ਹੀ ਰਹੇ । ਰਾਤ ਪੈਣ ਤਕ ਸਿੰਘਾਂ ੨੦ ਮੀਲ ਦਾ ਪੈਂਡਾ ਕਰ ਲਿਆ । ਅਬਦਾਲੀ ਦੀਆਂ ਫ਼ੌਜਾਂ ਵੀ ੧੫੦ ਮੀਲ ਦਾ ਸਫ਼ਰ ਤੇ ਫਿਰ ਸਾਰਾ ਦਿਨ ਦੇ ਮੁਕਾਬਲੇ ਦੀ ਲੜਾਈ ਕਰਕੇ ਥੱਕ-ਟੁੱਟ ਗਈਆਂ ਸਨ । ਅਫ਼ਗਾਨ ਫ਼ੌਜੀ ਕੁਤਬ ਪਿੰਡ ਦੇ ਨੇੜੇ ਪੁੱਜ ਗਏ ਸਨ । ਉਥੇ ਇਕ ਵੱਡਾ ਸਾਰਾ ਤਾਲਾਬ ਸੀ । ਪਿਆਸ ਨੇ ਦੁਰਾਨੀ ਦੀਆਂ ਫ਼ੌਜਾਂ ਨੂੰ ਵਿਆਕੁਲ ਕੀਤਾ ਹੋਇਆ ਸੀ । ਉਨ੍ਹਾਂ ਰਜ ਕੇ ਪਾਣੀ ਪੀਤਾ । ਉਧਰੋਂ ਸਿੰਘ ਭੀ ਪਿਆਸ ਖੁਣੋਂ ਵਿਆਕੁਲ ਸਨ । ਹੈਰਾਨੀ ਦੀ ਵਿਥਿਆ ਇਹ ਬਣੀ ਕਿ ਇਕ ਸਿਰੇ ਦੁਰਾਨੀ ਦੀਆਂ ਫ਼ੌਜਾਂ ਪਿਆਸ ਬੁਝਾ ਰਹੀਆਂ ਸਨ ਤੇ ਦੂਜੇ ਪਾਸੇ ਸਿੰਘ ਪਾਣੀ ਪੀ ਰਹੇ ਸਨ[2] । ਇਸ ਤੋਂ

---

1. ਸਭੈ ਬਹੀਰੀਏ ਧੰਨ ਧੰਨ ਆਖੈ ।
ਹਮ ਜਿਵਾਏ ਚੜ੍ਹਤ ਸਿੰਘ ਭਾਖੈ ।
ਰਲ ਬਹੀਰੀਏ ਦਏ ਅਸੀਸ ।
ਹੋਇ ਸਰਦਾਰ ਬਹੁ ਬਿਸਵੇ ਬੀਸ ।"

2. ਸਭ ਕੋ ਜਲ ਤਹਿ ਨਦਰੀ ਆਇਆ ।
ਬਿਨ ਮਰਤੇ ਕਿਨ ਜੀਵਨ ਮਾਯਾ ।। ੧੩੩ ।।
ਭਰੀ ਢਾਬ ਬਡ ਦੇਵੈ ਠੱਠ ।
ਪਿਆਸੇ ਪਰੇ ਦੁਤਰਫ਼ੋ ਨੱਠ ।
... ... ... ... ... ...
ਜਲ ਦੋਇਨ ਰਲ ਇਕ ਥਾਂ ਪੀਯੋ ।। ੧੪੦ ।।

ਇਹ ਸਪੱਸ਼ਟ ਪਰਗਟ ਹੁੰਦਾ ਹੈ ਕਿ ਦੋਵੇਂ ਧਿਰਾਂ ਕਿਤਨੀਆਂ ਕੁ ਥੱਕ ਗਈਆਂ ਸਨ ਤੇ ਉਸ ਦਿਨ ਦੀ ਜੰਗ ਕਿਤਨੀ ਭਿਆਨਕ ਸੀ। ਉਥੇ ਤਾਲਾਬ ਕੋਲ ਵੀ ਲੜਾਈ ਹੋਈ ਪਰ ਰਾਤ ਪੈ ਜਾਣ ਕਰਕੇ ਅਫ਼ਗਾਨੀ ਫ਼ੌਜਾਂ ਤਾਂ ਰੁੱਕ ਗਈਆਂ ਪਰ ਸਿੱਖਾਂ ਰਾਤ ਨੂੰ ਵੀ ਸਫ਼ਰ ਜਾਰੀ ਰਖਿਆ ਅਤੇ ਉਹ ਬਰਨਾਲੇ ਪੁੱਜ ਗਏ।

ਇਸ ਸਾਰੀ ਘਟਨਾ ਨੂੰ ਸਿੱਖ ਇਤਿਹਾਸ ਵਿਚ ਵੱਡਾ ਘਲੂਘਾਰਾ ਆਖ ਕੇ ਯਾਦ ਕੀਤਾ ਜਾਂਦਾ ਹੈ। ਛੋਟਾ ਘਲੂਘਾਰਾ ਜੂਨ ੧੭੪੬ ਵਿਚ ਯਾਹੀਆ ਖ਼ਾਨ ਤੇ ਲਖਪਤ ਰਾਇ ਨੇ ਕੀਤਾ ਸੀ। ਛੋਟੇ ਘਲੂਘਾਰੇ ਵਿਚ ੧੦ ਹਜਾਰ ਦੇ ਕਰੀਬ ਸਿੰਘ ਸ਼ਹੀਦ ਹੋਏ ਸਨ। ਇਸ ਘਲੂਘਾਰੇ ਵਿਚ, ਹੁਸੈਨ ਸ਼ਾਹੀ, ਤਾਰੀਖੇ ਅਹਿਮਦ, ਸੋਹਣ ਲਾਲ, ਅਲੀ-ਉਦ-ਦੀਨ ਤੇ ਭਾਈ ਰਤਨ ਸਿੰਘ ਦੇ ਕਥਨ ਅਨੁਸਾਰ ਤੀਹ ਹਜ਼ਾਰ ਸਿੰਘ ਸ਼ਹੀਦ ਹੋਏ।[1] ਸਿੱਖ ਕੌਮ ਉਤੇ ਇਹ ਇਕ ਨਾ ਮਿਟਣ ਵਾਲੀ ਸੱਟ ਸੀ। ਅੱਧੀ ਕੌਮ ਇਕ ਦਿਨ ਵਿਚ ਸ਼ਹੀਦ ਹੋ ਗਈ ਪਰ ਸੰਸਾਰ ਨੇ ਹੈਰਾਨੀ ਨਾਲ ਪੜ੍ਹਿਆ ਅਤੇ ਇਤਿਹਾਸਕਾਰਾਂ ਲਿਖਿਆ ਕਿ ਸਿੱਖਾਂ ਨਾ ਸਿਰਫ਼ ਚੜ੍ਹਦੀ ਕਲਾ ਵਿਚ ਰਹੇ ਤੇ ਸ਼ੁਕਰ ਕੀਤਾ ਸਗੋਂ ਮਈ ੧੭੬੨, ਉਸੇ ਸਾਲ ਸਰਹੰਦ ਵਿਚ ਜ਼ੈਨ ਖ਼ਾਨ ਨੂੰ ਜਾ ਘੇਰ ਲਿਆ।

**ਸ੍ਰੀ ਅੰਮ੍ਰਿਤਸਰ ਨੂੰ ਗਿਰਾਣਾ**—ਘਲੂਘਾਰੇ ਦੇ ਅਸਥਾਨ ਤੋਂ ਅਹਿਮਦ ਸ਼ਾਹ ਬਰਨਾਲਾ ਗਇਆ ਅਤੇ ਉਥੇ ਬਾਬਾ ਆਲਾ ਸਿੰਘ ਕੋਲੋਂ ਈਨ ਮਨਵਾਈ। ਉਥੋਂ ਸਰਹੰਦ ਤੇ ਸਰਹੰਦ ਤੋਂ ੧੫ ਫ਼ਰਵਰੀ ਨੂੰ ਟੁਰ ਕੇ ੩ ਮਾਰਚ ੧੭੬੨ ਨੂੰ ਲਾਹੌਰ ਪੁੱਜਾ। ਆਪਣੇ ਨਾਲ ਸਿੱਖਾਂ ਦੇ ਸਿਰਾਂ ਨਾਲ ਭਰੇ ਹੋਏ ੨੦ ਗੱਡੇ ਲਿਆਇਆ ਤਾਂ ਕਿ ਦਹਿਸ਼ਤ ਫੈਲਾਈ ਜਾ ਸਕੇ। ਫਾਰਸਟਰ ਨੇ ਇਥੋਂ ਤਕ ਲਿਖਿਆ ਹੈ ਕਿ ਉਸ ਮਸਜਦਾਂ ਜਿਨ੍ਹਾਂ ਨੂੰ ਸਿੱਖਾਂ ਨੇ ਕਦੀ ਛੂਹਿਆ ਤਕ ਨਹੀਂ ਸੀ, ਸਿੱਖਾਂ ਦੇ ਖ਼ੂਨ ਨਾਲ ਧੋਤੀਆਂ ਗਈਆਂ ਅਤੇ ਸਿੱਖਾਂ ਦੇ ਸਿਰਾਂ ਦੇ ਮੀਨਾਰ ਬਣਾਏ ਗਏ। ਅਹਿਮਦ ਸ਼ਾਹ ਨੇ ਇਥੇ ਹੀ ਬਸ ਨਾ ਕੀਤੀ ਤੇ ਸ੍ਰੀ ਅੰਮ੍ਰਿਤਸਰ ਤੇ ਹਮਲਾ ਬੋਲ ਦਿੱਤਾ। ਘਲੂਘਾਰੇ ਦੇ ਬਾਵਜੂਦ ਸਿੱਖ ੧੦ ਅਪ੍ਰੈਲ ੧੭੬੨ ਦੀ ਵਸਾਖੀ ਮਨਾ ਰਹੇ ਸਨ। ਸਿੱਖਾਂ ਦਾ ਉਥੇ ਵੀ ਜਾਨੀ ਨੁਕਸਾਨ ਹੋਇਆ। ਤੋਪਾਂ ਬੀੜ ਕੇ ਹਰਿਮੰਦਰ ਸਾਹਿਬ ਉੜਾ ਦਿੱਤਾ ਗਿਆ ਅਤੇ ਨੀਂਹ ਤਕ ਪੁੱਟ ਦਿੱਤੀ ਗਈ। ਸਾਰੇ ਬੁੰਗੇ ਜਿਥੇ ਸਿੱਖ ਫੌਜਾਂ ਆ ਟਿਕਦੀਆਂ ਸਨ, ਵੀ ਢਾਹ ਦਿੱਤੇ ਗਏ। ਪਵਿੱਤਰ ਸਰੋਵਰ ਨੂੰ ਗਊ ਦੀ ਰਤ ਨਾਲ ਭਰ ਦਿੱਤਾ ਗਿਆ। ਗਿਆਨੀ ਗਿਆਨ ਸਿੰਘ ਅਤੇ ਹੋਰ ਕਈ ਇਤਿਹਾਸਕਾਰਾਂ[2] ਦਾ ਕਥਨ ਹੈ ਕਿ ਜਦ ਉਹ ਤੋਪਾਂ ਨਾਲ ਦਰਬਾਰ ਸਾਹਿਬ ਉੜਾ ਰਹਿਆ ਸੀ ਤਾਂ ਇਕ ਇੱਟ ਅਬਦਾਲੀ ਦੇ ਨੱਕ ਨੂੰ ਜਾ ਵਜੀ ਅਤੇ ਨੱਕ ਉਤੇ ਐਸਾ ਜ਼ਖਮ ਹੋਇਆ ਕਿ ਜੋ ਜਾਨ ਲੇਵਾ ਬਣਿਆ।

---

1. ਲੋਕ ਕਹੈ ਸਿੰਘ ਇਕ ਲੱਖ ਸਾਰਾ।
   ਪਰਾਸ ਬਚਯੋ ਔਰ ੲਭ ਗਯੋ ਮਾਰਾ। ੧੪੨।
   ਪਿਤਾ ਹਮਾਰੇ ਤੀਸ ਬਤਾਏ।
   ਰਹੇ ਸੁ ਮਰ ਔਰ ਬਚ ਕਰ ਆਏ।
   ਪਿਤਾ ਚਾਰੋ ਦੋਇ ਹਮ ਥੇ ਸਾਥ।
   ਉਨ ਤੇ ਸੁਨ ਹਮ ਆਖੀ ਬਾਤ।
2. ਅਲੀ-ਉਦ-ਦੀਨ, ਹੁਸੈਨ ਸ਼ਾਹੀ, ਸੋਹਣ ਲਾਲ, ਮੈਲਕਮ।

ਅਬਦਾਲੀ ਜਾਣ ਬੁਝ ਕੇ ਕੁਝ ਚਿਰ ਹੋਰ ਹਿੰਦੁਸਤਾਨ ਟਿਕਿਆ। ਕਸ਼ਮੀਰ ਨੂੰ ਉਸ ਫਿਰ ਜਿਤਿਆ ਅਤੇ ਸਰਬੁਲੰਦ ਖ਼ਾਨ ਨੂੰ ਸੁਖ ਜੀਵਨ ਦੀ ਥਾਵੇਂ ਕਸ਼ਮੀਰ ਦਾ ਗਵਰਨਰ ਥਾਪਿਆ। ਸਿੱਖਾਂ ਵਿਰੁਧ ਅਬਦਾਲੀ ਪਹਿਲੇ ਦੀ ਤਰ੍ਹਾਂ ਮੁਹਿਮ ਚਲਾਂਦਾ ਰਹਿਆ ਪਰ ਗਰਮੀ ਇਤਨੀ ਜ਼ਿਆਦਾ ਹੋ ਗਈ ਕਿ ਉਹ ਆਪ ਕਲਾਨੌਰ ਚਲਾ ਗਿਆ ਅਤੇ ਸਿੱਖ ਪੰਜਾਬ ਵਿਚ ਆਪਣੀ ਹੋਂਦ ਦਾ ਅਹਿਸਾਸ ਕਰਾਉਂਦੇ ਰਹੇ।

**ਘਲੂਘਾਰੇ ਨੇ ਸਪਿਰਟ ਨਾ ਮਰਨ ਦਿੱਤੀ**[1]—ਅਬਦਾਲੀ ਦੀ ਇਹ ਖੁਸ਼-ਫ਼ਹਿਮੀ ਸੀ ਕਿ ਸਿੱਖ ਹੁਣ ਕਦੀ ਵੀ ਨਹੀਂ ਉਠ ਸਕਣਗੇ। ਜਿਸ ਕੌਮ ਦੀ ਅੱਧ ਨਾਲੋਂ ਵਧ ਵਸੋਂ ਸ਼ਹੀਦ ਕਰ ਦਿੱਤੀ ਜਾਏ ਅਤੇ ਉਸ ਦਾ ਜੀਣਾ ਮੁਸ਼ਕਲ ਕਰ ਦਿੱਤਾ ਜਾਏ, ਐਸੇ ਖਿਆਲ ਰਖਣੇ ਕੁਦਰਤੀ ਗੱਲ ਸੀ ਪਰ ਅਬਦਾਲੀ ਇਹ ਨਹੀਂ ਸੀ ਜਾਣਦਾ ਕਿ ਗੁਰੂ ਦੇ ਸਿੱਖ ਕਿਸੇ ਵੱਖ ਹੀ ਮਿੱਟੀ ਦੇ ਬਣੇ ਹੋਏ ਹਨ। ਮੌਤ ਉਨ੍ਹਾਂ ਨੂੰ ਡਰਾ ਨਹੀਂ ਸਕਦੀ, ਜ਼ੁਲਮ ਉਨ੍ਹਾਂ ਨੂੰ ਦਬਾ ਨਹੀਂ ਸਕਦੇ। ਇਹ ਹੀ ਕਾਰਨ ਹੈ ਜਦ ਘਲੂਘਾਰੇ ਤੋਂ ਦੂਜੇ ਦਿਨ ਸਿੱਖ ਨੁਕਸਾਨ ਦਾ ਜਾਇਜ਼ਾ ਲੈਣ ਲਈ ਇਕਠੇ ਹੋਏ ਤਾਂ ਅਰਦਾਸ ਕੀਤੀ, "ਸਚੇ ਪਾਤਸ਼ਾਹ, ਤੇਰਾ ਲੱਖ ਲੱਖ ਸ਼ੁਕਰ ਹੈ, ਕਚੇ ਪਿਲੇ ਝੜ ਗਏ ਹਨ, ਹੁਣ ਤਤ ਖ਼ਾਲਸਾ ਰਹਿ ਗਿਆ ਹੈ, ਹੁਣ ਦੁਸ਼ਮਣ ਨਾਲ ਸਿਝ ਲਵਾਂਗੇ।" ਅਬਦਾਲੀ ਲਾਹੌਰ ਤੋਂ ਸਿੱਖਾਂ ਵਿਰੁਧ ਮੁਹਿੰਮ ਚਲਾ ਰਹਿਆ ਸੀ ਤੇ ਸਿੱਖ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਹੇਠਾਂ ਸਰਹੰਦ ਉਤੇ ਹਮਲਾ ਕਰ ਕੇ ਜ਼ੈਨ ਖ਼ਾਨ ਕੋਲੋਂ ਈਨ ਮਨਾ ਰਹੇ ਸਨ।

**ਸਰਹੰਦ ਤੇ ਹਮਲਾ**—ਅਬਦਾਲੀ ਦੇ ਸਾਰੇ ਅੰਦਾਜ਼ੇ ਗ਼ਲਤ ਸਾਬਤ ਹੋ ਗਏ ਜਦ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਸਿੱਖ ਸਰਦਾਰਾਂ ਨੂੰ ਇਕਠਿਆਂ ਕਰ ਕੇ ਸਰਹੰਦ ਉਤੇ ਹਮਲਾ ਕਰਨ ਦੀ ਤਜਵੀਜ਼ ਰੱਖੀ। ਵੱਡਾ ਘਲੂਘਾਰਾ ਹੋਇਆਂ ਅਜੇ ਤਿੰਨ ਮਹੀਨੇ ਹੀ ਹੋਏ ਸਨ। ਜ਼ੈਨ ਖ਼ਾਨ ਦੀ ਵੀ ਇਹ ਖੁਸ਼-ਫ਼ਹਿਮੀ ਸੀ ਕਿ ਕੁਪ ਦੇ ਮੈਦਾਨ ਵਿਚ ਪਈ ਸੱਟ ਦੇ ਕਾਰਨ ਸਿੱਖ ਇਕ ਦਹਾਕੇ ਤੋਂ ਪਹਿਲਾਂ ਨਹੀਂ ਉਠ ਸਕਣਗੇ, ਪਰ ਸਿੱਖ ਤਾਂ ਕੁਝ ਦਿਨਾਂ ਵਿਚ ਹੀ ਤਤਪਰ ਹੋ ਕੇ ਮਲਾਂ ਮਾਰਨ ਲੱਗੇ। ਜ਼ੈਨ ਖ਼ਾਨ ਇਤਨੀ ਫੁਰਤੀ ਨਾਲ ਹੋਏ ਹਮਲੇ ਨੂੰ ਦੇਖ ਕੇ ਘਬਰਾ ਗਿਆ। ਉਸ ੫੦,੦੦੦ ਰੁਪੈ ਦੇ ਕੇ ਸਿੱਖਾਂ ਨੂੰ ਟਾਲਨ ਦੀ ਕੀਤੀ। ਉਸ ਦਾ ਇਹ ਵਿਚਾਰ ਸੀ ਕਿ ਜਦ ਸਿੱਖ ਮੁੜ ਰਹੇ ਹੋਣਗੇ ਤਾਂ ਹਮਲਾ ਕਰ ਕੇ ਰੁਪੈ ਵੀ ਲੁਟ ਲਵਾਂਗੇ ਤੇ ਕਰੜੀ ਮਾਰ ਵੀ ਦਿਆਂਗੇ। ਦੀਵਾਨ ਲਖਸ਼ਮੀ

---

1. ਸਿੱਖਾਂ ਵਿਚ ਮਰ ਕੇ ਉਠਨ ਦੀ ਸ਼ਕਤੀ ਅਥਾਹ ਹੈ। ਇਸ ਨੂੰ ਅੰਗਰੇਜ਼ੀ ਵਿਚ (Resilience) ਦੀ ਸ਼ਕਤੀ ਕਹਿੰਦੇ ਹਨ। ਇਸ ਦਾ ਅੰਦਾਜ਼ਾ ਜੂਨ ੧੭੬੨ ਦੀ ਲਿਖੀ ਬਾਪੂ ਨਾਮ ਦੇ ਮਰਹੱਟੇ ਦੀ ਚਿੱਠੀ ਦੱਸਦੀ ਹੈ। ਤਹਿਮਸਪ ਮਸਕੀਨ ਵੀ ਇਹ ਲਿਖਦਾ ਹੈ, 'ਸਿੱਖਾਂ ਦੀ ਤਾਕਤ ਦਿਨ ਬਦਿਨ ਵੱਧ ਰਹੀ ਹੈ ਅਤੇ ਉਨ੍ਹਾਂ ਲਾਹੌਰ ਦੇ ਇਰਦ ਗਿਰਦ ਵੀ ਮਾਰਾਂ ਮਾਰਨੀਆਂ ਆਰੰਭ ਕਰ ਦਿੱਤੀਆਂ ਹਨ।' ਤਾਰੀਖੇ ਸੁਲਤਾਨ ਅਫ਼ਗਾਨ ਵਿਚ ਇਕ ਘਟਨਾ ਲਿਖੀ ਹੈ, "ਇਕ ਵਾਰੀ ਅਹਿਮਦ ਸ਼ਾਹ ਅਬਦਾਲੀ ਸਤਲੁਜ ਦੇ ਪਾਰ ਕਿਲ੍ਹੇ ਵਿਚ ਹੁਕਾ ਪੀ ਰਹਿਆ ਸੀ ਤਾਂ ਇਕ ਸਿੱਖ ਨੇ ਸਾਹਮਣੇ ਆ ਕੇ ਹੱਲਾ ਕਰ ਦਿੱਤਾ, ਭਾਵੇਂ ਉਹ ਥਾਂ ਉਤੇ ਮਾਰਿਆ ਗਿਆ ਪਰ ਇਹ ਦਰਸਾਉਣ ਲਈ ਕਾਫ਼ੀ ਹੈ ਕਿ ਸਿਪਰਟ ਜਾਗੀ ਹੋਈ ਸੀ, ਮਰੀ ਨਹੀਂ ਸੀ।"

ਨਾਰਾਇਣ ਨੇ, ਜਦ ਸਿੱਖ ਫੌਜਾਂ ਕੁਝ ਮੀਲ ਦੂਰ ਹੀ ਗਈਆਂ ਸਨ ਹਮਲਾ ਬੋਲ ਦਿੱਤਾ। ਹਰਨੂਲਗੜ੍ਹ ਦੇ ਸਥਾਨ ਤੇ ਜਮ ਕੇ ਲੜਾਈ ਹੋਈ। ਸਿੱਖ ਜੇਤੂ ਹੋਏ ਤੇ ਜ਼ੈਨ ਖਾਨ ਦਾ ਲਕ ਟੁੱਟਾ। ਸਿੱਖਾਂ ਦੇ ਹੱਥ ਹੋਰ ਵੀ ਕਾਫ਼ੀ ਮਾਲ ਆਇਆ।

ਸਿੱਖਾਂ ਦਾ ਹੌਸਲਾ ਹੋਰ ਵੀ ਵਧਿਆ ਤੇ ਜਲੰਧਰ ਦੁਆਬ ਵਿਚ ਮੁਕੰਮਲ ਦਬ ਦਬਾ ਹੋ ਗਿਆ। ਦਿੱਲੀ ਤਕ ਸਿੱਖ ਮਾਰਾਂ ਮਾਰਦੇ ਰਹੇ। ਦਿੱਲੀ ਤੋਂ ਭੇਜਿਆ ਗਇਆ ਕੋਈ ਸੁਨੇਹਾ ਜਾਂ ਪੱਤਰ ਵੀ ਪੰਜਾਬ ਨਹੀਂ ਸੀ ਪੁੱਜਦਾ। ਸਿੱਖ ਅਬਦਾਲੀ ਦੇ ਕੈਂਪ ਲਾਗੇ ਹਰ ਵਕਤ ਫਿਰਦੇ ਦੇਖੇ ਜਾ ਸਕਦੇ ਸਨ। ਅਬਦਾਲੀ ਵੀ ਸਿੱਖਾਂ ਦੇ ਹੌਂਸਲੇ ਦੇਖ ਦੇਖ ਹੈਰਾਨ ਹੋ ਰਹਿਆ ਸੀ।

**ਦੀਵਾਲੀ ਸ੍ਰੀ ਅੰਮ੍ਰਿਤਸਰ ਵਿਚ**—ਅਬਦਾਲੀ ਕਲਾਨੌਰ ਤੋਂ ਲਾਹੌਰ ਮੁੜਿਆ ਹੀ ਸੀ ਕਿ ਸਿੱਖ ਦੀਵਾਲੀ ਲਈ ਇਕਠੇ ਹੋਣੇ ਸ਼ੁਰੂ ਹੋਏ। ਅਬਦਾਲੀ ਆਪ ਲੜ ਲੜ ਥਕਾਵਟ ਮਹਿਸੂਸ ਕਰਦਾ ਸੀ। ਉਸ ਨੀਤੀ ਵਰਤਦੇ ਹੋਏ ਆਪਣਾ ਸੁਨੇਹਾ ਦੇ ਕੇ ਇਕ ਕਾਸਦ ਭੇਜਿਆ ਕਿ ਲੜਾਈ ਕਰਨੀ ਫ਼ਜ਼ੂਲ ਹੈ। ਖ਼ੂਨ ਵਗਾਉਣਾ ਵਿਅਰਥ ਹੈ। ਸੋਭਦਾ ਇਹ ਹੀ ਹੈ ਕਿ ਗੱਲ ਬਾਤ ਨਾਲ ਹੁਣ ਮਸਲਾ ਨਜਿਠਿਆ ਜਾਏ। ਸਿੱਖਾਂ ਨੇ ਸੁਨੇਹਾ ਲਿਆਉਣ ਵਾਲੇ ਨੂੰ ਗੱਲ ਵੀ ਨਾ ਕਰਨ ਦਿੱਤੀ ਤੇ ਲੁੱਟ ਲਇਆ। ਦੀਵਾਲੀ ਤੋਂ ਇਕ ਦਿਨ ਪਹਿਲਾਂ ਅਬਦਾਲੀ ਨੇ ਅੰਮ੍ਰਿਤਸਰ ਤੇ ਹਮਲਾ ਕਰ ਦਿੱਤਾ। ਉਸ ਦਿਨ ਅਮਾਵਸ ਤੇ ਸੂਰਜ ਗ੍ਰਹਿਣ ਹੋਣ ਕਾਰਨ ਚਾਰੇ ਪਾਸੇ ਹਨੇਰਾ ਹੀ ਛਾਇਆ ਹੋਇਆ ਸੀ। ਸਿੱਖਾਂ ਨੇ ਡਟ ਕੇ ਮੁਕਾਬਲਾ ਕੀਤਾ। ਅਬਦਾਲੀ ਨੇ ਸਾਰਾ ਤਾਨ ਲਗਾਇਆ ਪਰ ਸਿੱਖ ਜੂਝ ਜੂਝ ਅਫ਼ਗਾਨਾਂ ਨੂੰ ਮਾਰਦੇ ਰਹੇ। ਅਬਦਾਲੀ ਨੇ ਰਾਤੋ ਰਾਤ ਲਾਹੌਰ ਜਾਣਾ ਹੀ ਮੁਨਾਸਬ ਸਮਝਿਆ। ਸਿੱਖਾਂ ਦੀ ਪੂਰੀ ਜਿੱਤ ਹੋਈ[1] ਪਰ ਉਹ ਸਮਝਦੇ ਸਨ ਕਿ ਅਬਦਾਲੀ ਹੋਰ ਤਗੜਿਆਂ ਹੋ ਕੇ ਹਮਲਾ ਕਰੇਗਾ ਪਰ ਅਬਦਾਲੀ ਵੀ ਕਾਫੀ ਥੱਕ ਚੁਕਾ ਸੀ। ਉਸ ਨੂੰ ਅਫ਼ਗਾਨਸਤਾਨ ਤੋਂ ਖ਼ਬਰਾਂ ਵੀ ਪੁੱਜ ਰਹੀਆਂ ਸਨ ਜਿਸ ਕਾਰਨ ਉਸ ਨੇ ਮੁੜਨਾ ਹੀ ਠੀਕ ਸਮਝਿਆ। ਮੁੜ ਕੇ ਅਬਦਾਲੀ ਨੂੰ ਸਿੱਖਾਂ ਨੇ ਹੋਰ ਤੰਗ ਕੀਤਾ। ਰਾਵੀ ਪਾਰ ਕਰਨ ਵੇਲੇ ਵੀ ਸਿੱਖਾਂ ਅਬਦਾਲੀਨੂੰ ਹਥ ਦਿਖਾਏ। ਸ਼ਿਕਾਰ ਖੇਡਦੇ ਵਾਰੀ ਅਬਦਾਲੀ ਨਾਲ ਇਕ ਸਿੱਖ ਜਥੇ ਦੀ ਝੜਪ ਹੋ ਗਈ ਅਤੇ ਉਸ ਜੱਥਾ ਪਕੜ ਹੀ ਲਇਆ ਪਰ ਦੂਜੇ ਜਥੇ ਨੇ ਆ ਕੇ ਨਾ ਸਿਰਫ ਜਥੇ ਨੂੰ ਛੁਡਵਾਇਆ ਸਗੋਂ ਅਬਦਾਲੀ ਤੇ ਸਿੱਧਾ ਹੱਲਾ ਬੋਲ ਦਿੱਤਾ। ਅਬਦਾਲੀ ਨੇ ਪੰਜਾਬ ਦਾ ਪ੍ਰਬੰਧ ਰਾਜਾ ਕਾਬੁਲੀ ਮਲ, ਸਰਹੰਦ ਦਾ ਜ਼ੈਨ ਖ਼ਾਨ, ਜਲੰਧਰ ਦਾ ਸ਼ਾਦਤ ਯਾਰ ਖ਼ਾਨ, ਪਹਾੜੀ ਇਲਾਕੇ ਦਾ ਰਾਜਾ ਘੁਮੰਡ ਚੰਦ, ਕਲਾਨੌਰ ਦਾ ਉਬੈਦ ਖ਼ਾਨ, ਬਾਰੀ ਦਾ ਮੁਰਾਦ ਖ਼ਾਨ ਤੇ ਰਚਨਾ ਤੇ ਸਿਧ ਸਾਗਰ ਦਾ ਜਹਾਨ ਖ਼ਾਨ ਨੂੰ ਤੇ ਕਸ਼ਮੀਰ ਦਾ ਨੂਰਦੀਨ ਬਮਜ਼ਈ ਨੂੰ ਦੇ ਕੇ ਆਪ ੧੨ ਦਸੰਬਰ ੧੭੬੨ ਨੂੰ ਅਫ਼ਗਾਨਸਤਾਨ ਚਲਾ ਗਿਆ। ਅਬਦਾਲੀ ਨੇ ਮਾਝੇ ਤੇ ਮਾਲਵੇ ਵਿਚਕਾਰ ਫੁੱਟ ਵੀ ਪਾਉਣੀ ਚਾਹੀ ਪਰ ਉਹ ਆਪਣੇ ਮਕਸਦ ਵਿਚ ਕਾਮਯਾਬ ਨਾ

---

1. ਰਾਜਾ ਦੁਲਭ ਰਾਓ ਦੀ ਚਿੱਠੀ ਜੋ ਉਸ ਨੇ ੨੩ ਅਪਰੈਲ ੧੭੬੪ ਨੂੰ ਲਿਖੀ ਉਸ ਵਿਚ ਵੀ ਇਸ ਗੱਲ ਦਾ ਜ਼ਿਕਰ ਹੈ। "ਜੰਗ ਕਾਫ਼ੀ ਸਮੇਂ ਤਕ ਰਹੀ। ਦੋਵੇਂ ਧਿਰਾਂ ਦਾ ਇਤਨਾ ਨੁਕਸਾਨ ਹੋਇਆ ਕਿ ਦੋਵੇਂ ਧਿਰਾਂ ਹੀ ਆਪਣੇ ਆਪਣੇ ਕੈਂਪਾ ਵਿਚ ਜਾ ਟਿਕੀਆਂ। ਕੋਈ ਧਿਰ ਵੀ ਫੇਰ ਲੜਨਾ ਨਹੀਂ ਸੀ ਚਾਹੁੰਦੀ। ਅਬਦਾਲੀ ਤਾਂ ਵਾਪਸ ਜਾਣ ਲਈ ਕਾਹਲਾ ਸੀ।

ਹੋ ਸਕਿਆ। ਅਬਦਲੀ ਨੇ ਬਾਬਾ ਆਲਾ ਸਿੰਘ ਨੂੰ ਮੁਆਫੀ ਦੇ ਕੇ ਜਾਗੀਰ ਦਿੱਤੀ ਤਾਂ ਕਿ ਫੁੱਟ ਪੈ ਸਕੇ। ਸਿੱਖ ਇਸ ਚਾਲ ਨੂੰ ਸਮਝ ਗਏ ਤੇ ਉਸ ਦਾ ਇਹ ਹਥਿਆਰ ਵੀ ਖੁੰਡਾ ਕਰ ਦਿੱਤਾ।

**ਬਾਬਾ ਆਲਾ ਸਿੰਘ ਦਾ ਕਰਦਾਰ**—ਇਹ ਠੀਕ ਰਵੇਗਾ ਕਿ ਜੇ ਬਾਬਾ ਆਲਾ ਸਿੰਘ ਦਾ ਸਿੱਖੀ ਲਹਿਰ ਵਿਚ ਹਿੱਸਾ ਤੇ ਉਸ ਦੇ ਸਿੱਖਾਂ ਤੇ ਅਬਦਾਲੀ ਨਾਲ ਸੰਬੰਧ ਬਾਰੇ ਕੁਝ ਦੇਖ ਲਿਆ ਜਾਏ। ਇਤਿਹਾਸਕਾਰਾਂ ਵਿਚ ਦੋ ਸਖ਼ਤ ਵਿਰੋਧੀ ਰਾਵਾਂ ਹਨ। ਕਈ ਸਿੱਖ ਇਤਿਹਾਸਕਾਰ ਤਾਂ ਆਲਾ ਸਿੰਘ ਤੇ ਅਬਦਾਲੀ-ਸੰਬੰਧਾਂ ਨੂੰ 'ਗਦਾਰੀ' ਨਾਲ ਤੁਲਨਾ ਦਿੰਦੇ ਹਨ ਤੇ ਕਈ ਨਿਰਪੱਖ ਇਤਿਹਾਸਕਾਰ ਆਲਾ ਸਿੰਘ ਦੀ 'ਮੌਕਾ ਸੰਭਾਲੂ ਪਾਲਿਸੀ' ਕਹਿੰਦੇ ਹਨ।

ਬਾਬਾ ਆਲਾ ਸਿੰਘ ਨੇ ਆਪਣੀ ਤਾਕਤ ਨਾਲ ਹੀ ਸਤਲੁਜ ਤੋਂ ਪਾਰ ਆਪਣੀ ਹਕੂਮਤ ਬਣਾਈ ਸੀ। ਰਾਇਕੋਟ ਦਿਆਂ ਰਾਜਾਂ ਨੂੰ ਹਰਾਉਣ ਬਾਅਦ ਭਵਾਨੀਗੜ੍ਹ ਦਾ ਇਲਾਕਾ ਉਸ ਜਿੱਤ ਲਿਆ ਸੀ। ਭਵਾਨੀਗੜ੍ਹ ਉਸ ਦਾ ਬਣਾਇਆ ਇਕ ਮਜ਼ਬੂਤ ਕਿਲ੍ਹਾ ਵੀ ਸੀ। ਅਬਦਾਲੀ ਦੇ ਹਰ ਹਮਲੇ ਵੇਲੇ ਉਸ ਆਪਣੀ ਤਾਕਤ ਵਧਾਈ। ਤੈਮੂਰ ਸ਼ਾਹ ਨੂੰ ਲਾਹੌਰ ਵੱਲ ਮੁੜਦੇ ਅਬਦਾਲੀ ਦੇ ਚੌਥੇ ਹਮਲੇ ਵੇਲੇ ਉਸ ਲੁੱਟਿਆ ਸੀ।

ਬੁੱਢਾ ਦਲ ਦੇ ਜਥੇਦਾਰ ਨਵਾਬ ਕਪੂਰ ਸਿੰਘ ਜਦ ਲਖਪਤ ਰਾਇ ਦੇ ਹਮਲਿਆਂ ਤੋਂ ਬਚਨ ਲਈ ਮਾਲਵਾ ਪੁੱਜੇ ਸਨ ਤਾਂ ਬਾਬਾ ਆਲਾ ਸਿੰਘ ਨੇ ਸੁਆਗਤ ਕੀਤਾ ਸੀ ਤੇ ਨਵਾਬ ਕਪੂਰ ਸਿੰਘ ਹਥੋਂ ਅੰਮ੍ਰਿਤ ਛਕਿਆ ਸੀ। ਸਿੱਖਾਂ ਦੀ ਲੋੜ ਵੇਲੇ ਉਹ ਮਦਦ ਕਰਦਾ ਸੀ। ਪਾਨੀਪਤ ਦੀ ਤੀਜੀ ਲੜਾਈ ਵੇਲੇ ਆਲਾ ਸਿੰਘ ਨੇ ਘਿਰੇ ਹੋਏ ਮਰਹੱਟਿਆਂ ਨੂੰ ਰਸਦ ਪਾਣੀ ਪਹੁੰਚਾਇਆ ਸੀ। ਜਦ ਅਬਦਾਲੀ ਨੂੰ ਇਸ ਗੱਲ ਦਾ ਪਤਾ ਲਗਾ ਸੀ ਤਾਂ ਉਸਨੇ ਮੁੜਦੀ ਵਾਰੀ ਪਠਾਣਾਂ ਨੂੰ ਬਰਨਾਲਾ ਲੁੱਟਣ ਦਾ ਹੁਕਮ ਦਿੱਤਾ ਸੀ। ਆਲਾ ਸਿੰਘ ਦੁਸ਼ਮਣ ਨੂੰ ਆਉਂਦਾ ਦੇਖ ਕੇ ਮਨਕ ਚਲਾ ਗਿਆ ਸੀ ਪਰ ਉਸ ਦੀ ਧਰਮਪਤਨੀ ਮਾਈ ਫਤੋ ਨੇ ਮੌਕੇ ਨੂੰ ਸੰਭਾਲਦੇ ਹੋਏ ਬੀਰਮ ਢਿਲੋਂ ਨੂੰ ਚਾਰ ਲੱਖ ਰੁਪੈ ਦੇ ਕੇ ਭੇਜਿਆ ਸੀ। ਬਾਬਾ ਆਲਾ ਸਿੰਘ ਨੂੰ ਅਬਦਾਲੀ ਨੇ ਮੁਆਫ਼ ਕਰ ਕੇ ਵਖ ਰਾਜ ਦਾ ਅਧਿਕਾਰੀ ਮੰਨ ਲਿਆ ਸੀ। ਆਲਾ ਸਿਘ ਨੇ ਪੰਜ ਲੱਖ ਰੁਪੈ ਬਤੌਰ ਖਿਰਾਜ ਦੇਣਾ ਮੰਨਿਆ ਤੇ ਮਿਰਜ਼ਾ ਮੁਹੰਮਦ ਤਕੀ ਨੂੰ ਆਪਣੇ ਰਾਜ ਵਿਚ ਰਖਣਾ ਵੀ ਮੰਨ ਗਿਆ। ਸਿੱਖਾਂ ਨੇ ਇਸ ਦਾ ਰੋਸ ਮਨਾਇਆ। ਉਨ੍ਹਾਂ ਆਲਾ ਸਿੰਘ ਨੂੰ ਤਨਖਾਹੀਆ ਕਰਾਰ ਦਿੱਤਾ ਕਿਉਂ ਜੋ ਉਸ ਦੁਰਾਨੀ ਦੀ ਈਨ ਮੰਨੀ ਸੀ। ਫੇਰ ਵੱਡੇ ਘਲੂਘਾਰੇ ਵੇਲੇ ਸਰਹੰਦ ਤੇ ਮਲੇਰਕੋਟਲੇ ਦੇ ਨਵਾਬਾਂ ਨੇ ਕਨ ਭਰੇ ਕਿ ਭਾਵੇਂ ਬਾਬਾ ਆਲਾ ਸਿੰਘ ਨੇ ਈਨ ਮੰਨੀ ਹੋਈ ਸੀ ਪਰ ਉਸ ਸਿੱਖਾਂ ਦੀ ਹਰ ਪਰਕਾਰ ਦੀ ਮਦਦ ਕੀਤੀ ਹੈ। ਆਲਾ ਸਿੰਘ ਕੋਲ ਬਹੁਤ ਧਨ ਹੈ। ਉਸ ਨੂੰ ਪਕੜ ਕੇ ਪੇਸ਼ ਕਰਨ ਦਾ ਹੁਕਮ ਜੇ ਦੇ ਦਿੱਤਾ ਜਾਏ ਤਾਂ ਘਟ ਤੋਂ ਘਟ ੫੦ ਲਖ ਰੁਪੈ ਮਿਲ ਸਕਦਾ ਹੈ। ਅਬਦਾਲੀ ਇਸੇ ਨਿਯਤ ਨਾਲ ਬਰਨਾਲਾ ਦਾਖਲ ਹੋਇਆ ਪਰ ਆਲਾ ਸਿੰਘ ਨਾ ਅਗੋਂ ਲੈਣ ਆਇਆ ਨਾ ਦਰਬਾਰ ਵਿਚ ਪੇਸ਼ ਹੋਇਆ। ਬਾਬਾ ਆਲਾ ਸਿੰਘ ਆਪਣੇ ਬਣਾਏ ਕਿਲ੍ਹਾ ਭਵਾਨੀਗੜ੍ਹ ਵਿਚ ਚਲਾ ਗਿਆ। ਅਬਦਾਲੀ

ਨੇ ਬਰਨਾਲਾ ਸਾੜ ਫੂਕ ਦਿੱਤਾ ਤੇ ਭਵਾਨੀਗੜ੍ਹ ਵੱਲ ਮਾਰਚ ਕੀਤਾ। ਅਬਦਾਲੀ ਨੇ ਆਲਾ ਸਿੰਘ ਨੂੰ ਹੁਕਮ ਭੇਜਿਆ ਕਿ ਉਹ ਪੇਸ਼ ਹੋਏ ਅਤੇ ਬਗ਼ੈਰ ਕੇਸਾਂ ਦੇ। ਪਰ ਜਦ ਨਜੀਬ-ਉਦ-ਦਉਲਾ ਰੁਹੇਲਾ ਨੇ ਇਹ ਸਖ਼ਤ ਹੁਕਮ ਵਾਪਸ ਲੈਣ ਲਈ ਆਖਿਆ ਤੇ ਰੁਹੇਲਾ ਸਰਦਾਰ ਨੇ ਆਲਾ ਸਿੰਘ ਨੂੰ ਸਿੱਖੀ ਸ਼ਕਲ ਵਿਚ ਹੀ ਪੇਸ਼ ਹੋਣ ਦੀ ਆਗਿਆ ਲੈ ਦਿੱਤੀ। ਆਲਾ ਸਿੰਘ ਨੇ ਚਾਰ ਲੱਖ ਰੁਪੈ ਖਿਰਾਜ ਦੇ ਅਤੇ ਸਵਾ ਲੱਖ ਰੁਪੈ ਸਿੱਖੀ ਸ਼ਕਲ ਵਿਚ ਪੇਸ਼ ਹੋਣ ਦਾ ਭੇਟਾ ਕੀਤਾ। ਕੁਝ ਚਿਰ ਆਲਾ ਸਿੰਘ ਨੂੰ ਗ੍ਰਿਫ਼ਤਾਰ ਰੱਖਣ ਬਾਅਦ ਅਬਦਾਲੀ ਨੇ ਨੀਤੀ ਵਰਤੀ। ਆਲਾ ਸਿੰਘ ਨੂੰ ਇੱਜ਼ਤ, ਖ਼ਿਲਤ ਤੇ ਜਾਗੀਰ ਦੇ ਕੇ ਮਾਝੇ ਤੇ ਮਾਲਵੇ ਵਿਚਕਾਰ ਫੁਟ ਪਾਉਣ ਦੀ ਕੀਤੀ। ਡਾਕਟਰ ਸਿਨਹਾ ਕਹਿੰਦਾ ਹੈ : ਅਬਦਾਲੀ ਨੇ ਉਹ ਹੀ ਪਾਲਸੀ ਅਪਣਾਈ ਜੋ ਸਕੰਦਰ ਨੇ ਪੋਰਸ ਵਿਰੁਧ ਤੇ ਅੰਭੀ ਵਾਸਤੇ ਅਪਣਾਈ ਸੀ, ਜਾਂ ਉਹ ਹੀ ਜਿਹੜੀ ਅੰਗਰੇਜ਼ਾਂ ਨੇ ਰਣਜੀਤ ਸਿੰਘ ਵੇਲੇ ਫੂਲਕੀਆਂ ਦੀਆਂ ਰਿਆਸਤਾਂ ਨਾਲ ਅਪਣਾਈ ਸੀ ਜਾਂ ਹੋਰ ਸਪੱਸ਼ਟ ਕਰਨ ਲਈ ਜੋ ਡਿਊਕ ਆਫ਼ ਪਰਮਾ ਨੇ ਡੱਚਾਂ ਦੀ ਆਜ਼ਾਦੀ ਦੀ ਜੰਗ ਵੇਲੇ ਦੱਖਣ ਨੂੰ ਉੱਤਰ ਨਾਲ ਪਾੜਨ ਲਈ ਅਪਣਾਈ ਸੀ। ਪਰ ਆਲਾ ਸਿੰਘ 'ਗ਼ਦਾਰ' ਨਹੀਂ ਸੀ ਬਣ ਸਕਦਾ। ਉਹ ਤਾਂ ਤੂਫ਼ਾਨ ਅਗੇ ਝੁਕਿਆ ਸਿਰਫ ਵਕਤ ਗੁਜ਼ਾਰਨ ਲਈ। ਸਿੱਖੀ ਲਹਿਰ ਨੂੰ ਛੱਡਣ ਨੂੰ ਤਿਆਰ ਨਹੀਂ ਸੀ। ਖ਼ਾਲਸਾ ਨੇ ਉਸ ਦੇ ਅਬਦਾਲੀ ਨਾਲ ਸੰਬੰਧਾਂ ਦਾ ਬਹੁਤ ਰੋਸ ਮਨਾਇਆ ਤੇ ਤਨਖ਼ਾਹੀਆ ਵੀ ਕਹਿਆ ਪਰ ਆਲਾ ਸਿੰਘ ਨੇ ਤਨਖ਼ਾਹ ਭਰ ਕੇ ਸਰਬਤ ਖ਼ਾਲਸਾ ਕੋਲੋਂ ਮੁਆਫ਼ੀ ਮੰਗ ਲਈ। ਮਲੇਰਕੋਟਲਾ ਤੇ ਹਮਲਾ ਹੋਣ ਵੇਲੇ ਆਲਾ ਸਿੰਘ ਨੇ ਫ਼ੌਜਾਂ ਨਾਲ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਮਦਦ ਕੀਤੀ। ਬਾਬਾ ਆਲਾ ਸਿੰਘ ਨੂੰ ਕਈ ਸਿੱਖ ਸਰਦਾਰ ਗ਼ਦਾਰ ਵੀ ਸਮਝਦੇ ਰਹੇ ਪਰ ਇਹ ਹੀ ਕਹਿਣਾ ਠੀਕ ਰਹੇਗਾ ਕਿ ਉਸ ਦੇ 'ਅਬਦਾਲੀ ਨਾਲ ਸੰਬੰਧ ; 'ਮੌਕਾ ਸੰਭਾਲੂ ਪਾਲਿਸੀ' ਦਾ ਹਿੱਸਾ ਸਨ (Matter of Expediency).

**੧੭੬੩ ਦੀ ਵੈਸਾਖੀ ਅਤੇ ਕਸੂਰ ਤੇ ਹਮਲਾ**—ਅਬਦਾਲੀ ਦਾ ਮੁੜਨਾ ਸੁਣ ਕੇ ਸਿੱਖ ਜੰਗਲਾਂ, ਟਿਕਾਣਿਆਂ ਅਤੇ ਦੂਰ ਦਰਾਡੇ ਥਾਵਾਂ ਤੋਂ ਨਿਕਲ ਕੇ ਫਿਰ ਪੰਜਾਬ ਵਿਚ ਵਿਚਰਨ ਲੱਗੇ। ੧੦ ਅਪ੍ਰੈਲ ੧੭੬੩ ਨੂੰ ਸ੍ਰੀ ਅੰਮ੍ਰਿਤਸਰ ਵੈਸਾਖੀ ਦੇ ਮੌਕੇ ਉਤੇ ਇਕੱਠੇ ਹੋਏ। ਅਜੇ ਇਕੱਠੇ ਹੋਏ ਹੀ ਸਨ ਕਿ ਕਸੂਰ ਦੇ ਬ੍ਰਹਿਮਣਾਂ ਨੇ ਆ ਕੇ ਕਸੂਰ ਦੇ ਫ਼ੌਜਦਾਰ ਉਸਮਾਨ ਖ਼ਾਨ ਵਲੋਂ ਦਿੱਤੇ ਜਾ ਰਹੇ ਤਸੀਹਾਂ ਦਾ ਜ਼ਿਕਰ ਕੀਤਾ ਅਤੇ ਦਸਿਆ ਕਿ ਉਨ੍ਹਾਂ ਦੀਆਂ ਬਹੂ, ਬੇਟੀਆਂ ਦੀ ਇੱਜ਼ਤ ਮਹਿਫ਼ੂਜ਼ ਨਹੀਂ ਹੈ। ਉਸਮਾਨ ਖ਼ਾਨ ਨੇ ਹੁਣੇ ਹੀ ਸਾਡੇ ਸਾਥੀ ਦੀ ਪਤਨੀ ਨੂੰ ਜ਼ਬਰਦਸਤੀ ਖੋਹ ਕੇ ਆਪਣੇ ਹਰਮ ਵਿਚ ਪਾਇਆ ਹੈ। ਸਿੱਖ ਵਿਚਾਰਾਂ ਵਿਚ ਪੈਣ ਲਗੇ ਤਾਂ ਸਰਦਾਰ ਹਰੀ ਸਿੰਘ ਨੇ ਕਹਿਆ ਕਿ ਸਿੱਖ ਹਰ ਧੀ, ਭੈਣ ਦੀ ਇੱਜ਼ਤ ਦਾ ਰਾਖਾ ਹੈ, ਕਸੂਰ ਨੂੰ ਸੋਧਨਾ ਜ਼ਰੂਰੀ ਹੈ। ਸਿੱਖ ਸਰਦਾਰਾਂ ਨੇ ਕੁਝ ਚਿਰ ਉਡੀਕਨ ਲਈ ਕਹਿਆ ਪਰ ਸਰਦਾਰ ਹਰੀ ਸਿੰਘ ਭੰਗੀ ਨੇ ਗਰਜ ਕੇ ਕਹਿਆ,

"ਤੁਮ ਚਲੋ ਕੋਊ ਨ ਚਲੋ, ਹਮ ਤੋਂ ਚਲੇਂ ਜ਼ਰੂਰ ਹੈ।
ਹਮ ਤੋਂ ਸ਼ਹੀਦੀ ਲੈਂਗੇ, ਛੂਟੈ ਨ ਜਬ ਕਸੂਰ ਹੈ।"

ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਫਿਰ ਵੀ ਇਹੀ ਕਹਿਆ ਕਿ ਗੁਰੂ ਵਾਕ

ਲਇਆ ਜਾਏ, ਜੋ ਹੁਕਮ ਆਵੇ ਉਸ ਤੇ ਅਮਲ ਕੀਤਾ ਜਾਏ। ਜਦ ਗੁਰੂ ਗ੍ਰੰਥ ਸਾਹਿਬ ਤੋਂ ਵਾਕ ਲਇਆ ਗਇਆ ਤਾਂ ਹੁਕਮ ਆਇਆ :

> "ਥਿਰ ਘਰਿ ਬੈਸਹੁ ਹਰਜਨ ਪਿਆਰੇ,
> ਸਤਿਗੁਰ ਤੁਮਰੇ ਕਾਜ ਸਵਾਰੇ। ਰਹਾਓ।
> ਦੁਸ਼ਟ ਦੂਤ ਪਰਮੇਸਰ ਮਾਰੇ,
> ਜਨਕੀ ਪੈਜ ਰੱਖੀ ਕਰਤਾਰੇ।

ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ :

> "ਜੱਸੇ ਸਿੰਘ ਸਰਦਾਰ ਭਾਖਯੋ ਵਿਚਾਰ।
> ਅਬ ਚਲੋਂ ਦਰਬਾਰ ਵਾਕ ਚਾਹੀਏ ਗੁਰੂ ਲਯੋ।
> ਜਾਇ ਖੜੇ ਸਾਰੇ, ਗੁਰੂ ਗ੍ਰੰਥ ਜੀ ਪੁਕਾਰੇ।
> ਪੈਜ ਰਾਖੀ ਕਰਤਾਰੇ, ਦੂਤ ਦੁਸ਼ਟ ਕਰੇ ਖਯੋ।
> ਬਨ ਕੇ ਮਹਾਨ, ਮੋਦ ਪੰਥ ਮਾਨਤ ਸਹੀ।
> ਬਾਟ ਕੇ ਤਿਹਾਵਲੇ, ਉਤਾਵਲੇ ਚਰੈ ਮਯੋ।

ਸਰਦਾਰ ਜੱਸਾ ਸਿੰਘ ਆਹਲੂਵਾਲੀਆ ਤੇ ਸਰਦਾਰ ਜੈ ਸਿੰਘ ਕਨ੍ਹੀਆ ਵੀ ਨਾਲ ਚਲ ਪਏ। ਕਸੂਰ ਤੇ ਹਮਲਾ ਹੋਇਆ ਅਤੇ ਉਸਮਾਨ ਖ਼ਾਨ ਆਪਣੇ ੫੦੦ ਸਾਥੀਆਂ ਸਮੇਤ ਮਾਰਿਆ ਗਿਆ। ਸਿੱਖਾਂ ਨੇ ਬ੍ਰਾਹਮਣ ਦੀ ਪਤਨੀ ਘਰ ਪਹੁੰਚਾਈ ਤੇ ਵਾਪਸ ਮੁੜ ਕੇ ਵੈਸਾਖੀ ਮਨਾਈ। ਕਸੂਰ ਦੀ ਜਿੱਤ ਨਾਲ ਕਾਫ਼ੀ ਮਾਲ ਮਤਾ ਵੀ ਸਿੱਖਾਂ ਦੇ ਹੱਥ ਆਇਆ।

**ਜਲੰਧਰ ਦੇ ਨਵਾਬ ਦਾ ਭੱਜਣਾ**—ਜਲੰਧਰ ਦੇ ਨਿਯਤ ਨਵਾਬ ਸਾਦਤ ਯਾਰ ਖ਼ਾਨ ਨੇ ਸਿੱਖਾਂ ਦੀ ਤਾਕਤ ਨੂੰ ਰੋਕ ਪਾਉਣ ਦੀ ਕੋਸ਼ਿਸ਼ ਕੀਤੀ ਪਰ ਆਪ ਇਤਨਾ ਕਮਜ਼ੋਰ ਸੀ ਕਿ ਇਕ ਹੱਲਾ ਹੀ ਨਾ ਸਹਾਰ ਸਕਿਆ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਉਸ ਦੇ ਏਜੰਟ ਬਿਸ਼ੰਭਰ ਦਾਸ ਲਸਾੜਾ ਨੂੰ ਉਰਮੜ ਟਾਂਡਾ ਹਰਾ ਕੇ ਕਈ ਪਿੰਡਾਂ ਉਤੇ ਕਬਜ਼ਾ ਕਰ ਲਿਆ। ਸਾਦਤ ਯਾਰ ਖ਼ਾਨ ਲਾਹੌਰ ਭੱਜ ਉਠਿਆ।

**ਜਹਾਨ ਖ਼ਾਨ ਨੂੰ ਹਰਾਉਣਾ**—ਸਿੱਖਾਂ ਦੇ ਵਾਧੇ ਤੇ ਆਪਣੇ ਫ਼ੌਜਦਾਰਾਂ ਦੀ ਹਾਰ ਦੀ ਖ਼ਬਰ ਜਦ ਅਹਿਮਦ ਸ਼ਾਹ ਨੇ ਸੁਣੀ ਤਾਂ ਉਸ ਨੇ ਜਹਾਨ ਖ਼ਾਨ ਨੂੰ ਸਿੱਖਾਂ ਨਾਲ ਲੋਹਾ ਲੈਣ ਲਈ ਭੇਜਿਆ। ਸਿੱਖ ੪ ਨਵੰਬਰ ੧੭੬੩ ਨੂੰ ਅੰਮ੍ਰਿਤਸਰ ਇਕੱਠੇ ਹੋਏ ਹੀ ਸਨ ਕਿ ਜਹਾਨ ਖ਼ਾਨ ਦੇ ਹਮਲੇ ਦੀਆਂ ਖ਼ਬਰਾਂ ਪੁੱਜੀਆਂ। ਦੀਵਾਲੀ ਵਾਲੇ ਦਿਨ ਦੁਬਾਰਾ ਹਰਿਮੰਦਰ ਸਾਹਿਬ ਦਾ ਨੀਂਹ ਪੱਥਰ ਰੱਖਣਾ ਸੀ। ਇਸ ਨੂੰ ਅਗੇਰੇ ਪਾ ਕੇ ਸਰਦਾਰ ਚੜ੍ਹਤ ਸਿੰਘ ਸੁਕਰਚੱਕੀਆ ਦੀ ਅਗਵਾਈ ਹੇਠਾਂ ਸਰਦਾਰ ਝੰਡਾ ਸਿੰਘ, ਸਰਦਾਰ ਗੁਜਰ ਸਿੰਘ ਨੇ ਜਹਾਨ ਖ਼ਾਨ ਨੂੰ ਰੋਕਣ ਲਈ ਹਮਲਾ ਕਰ ਕੇ ਟਾਕਰਾ ਕਰ ਦਿਤਾ। ਉਸ ਜੰਗ ਵਿਚ ਜਹਾਨ ਖ਼ਾਨ ਦਾ ਘੋੜਾ ਮਾਰਿਆ ਗਇਆ ਅਤੇ ਉਹ ਭੱਜ ਉਠਿਆ। ਭੱਜਕੇ ਜਹਾਨ ਖਾਨ ਨੂੰ ਸਿਖਾਂ ਕੁਝ ਨ ਕਹਿਆ ਕਿਉਂਕਿ ਉਹ ਪੈਦਲ ਸੀ। ਸਿੱਖਾਂ ਦੇ ਹੱਥ ਜਹਾਨ ਖ਼ਾਨ ਦੇ ਰਿਸ਼ਤੇਦਾਰ ਤੇ ਬੇਗਮਾਂ ਵੀ ਆਈਆਂ ਪਰ ਸਿੱਖਾਂ ਨੇ ਆਪ ਬੇਗਮਾਂ ਸੁਰਖਿਅਤ ਥਾਂ ਉਤੇ ਜੰਮੂ ਪਹੁੰਚਾ ਦਿੱਤੀਆਂ। ਸਿੱਖਾਂ ਬੇਦੋਸ਼ੇ ਬੱਚਿਆਂ ਤੇ ਇਸਤਰੀਆਂ

ਉਤੇ ਹੱਥ ਨਹੀਂ ਸੀ ਉਠਾਂਦੇ ।[1] ਫ਼ਾਰਸਟਰ ਵੀ ਲਿਖਦਾ ਹੈ ਕਿ ਇਸ ਹਮਲੇ ਵਿਚ ਕਿਸੇ ਨਿਰਦੋਸ਼ ਉਤੇ ਸਿੱਖਾਂ ਹੱਥ ਨਾ ਉਠਾਇਆ ਤੇ ਬਗੈਰ ਦੋਸ਼ ਦੇ ਕਿਸੇ ਨੂੰ ਵੀ ਕਤਲ ਨਾ ਕੀਤਾ ।[2] ਵਾਪਸ ਮੁੜ ਕੇ ਦਰਬਾਰ ਸਾਹਿਬ ਦਾ ਨੀਂਹ ਪੱਥਰ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਰਖਿਆ । ਅੰਮ੍ਰਿਤਸਰ ਦੀ ਕਾਰ ਸੇਵਾ ਕੀਤੀ ਗਈ ।

**ਦੋਖੀਆਂ ਨੂੰ ਸਜ਼ਾਵਾਂ, ਮਲੇਰ ਕੋਟਲਾ ਤੇ ਹਮਲਾ**—ਸਿੱਖ ਮੁਕੰਮਲ ਤੌਰ ਤੇ ਹੀ ਪੰਜਾਬ ਦੇ ਮਾਲਕ ਸਨ । ਅੰਮ੍ਰਿਤਸਰ ਪਹਿਲੀ ਸ਼ਕਲ ਵਿਚ ਆ ਰਹਿਆ ਸੀ । ਸਿੱਖਾਂ ਦੀ ਇਹ ਵਿਚਾਰ ਬਣੀ ਕਿ ਉਨ੍ਹਾਂ ਸਭ ਦੋਖੀਆਂ ਨੂੰ ਸਜ਼ਾ ਦਿਤੀ ਜਾਏ ਜਿਨ੍ਹਾਂ ਪਿਛਲੇ ਵਡੇ ਘੱਲੂਘਾਰੇ ਵਿਚ ਅਬਦਾਲੀ ਦੀ ਮਦਦ ਕੀਤੀ ਹੈ । ਮਲੇਰਕੋਟਲਾ ਦੇ ਭੀਖਨ ਖ਼ਾਨ ਨੇ ਸਿੱਖਾਂ ਵਿਰੁਧ ਵੱਧ ਚੜ੍ਹ ਕੇ ਹਿੱਸਾ ਲਿਆ ਸੀ । ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਮਲੇਰਕੋਟਲਾ ਉਤੇ ਹਮਲਾ ਕੀਤਾ । ਬਾਬਾ ਆਲਾ ਸਿੰਘ ਨੇ ਵੀ ਮਦਦ ਭੇਜੀ । ਭੀਖਣ ਖ਼ਾਨ ਤੇ ਉਸ ਦੇ ਸਾਥੀ ਥਾਂ ਹੀ ਮਾਰੇ ਗਏ । ਉਸ ਨੂੰ ਸਜ਼ਾ ਦੇ ਕੇ ਸਿੱਖਾਂ ਨੇ ਸਰਹੰਦ ਵੱਲ ਧਿਆਨ ਕੀਤਾ ।

**ਸਰਹੰਦ ਤੇ ਹਮਲਾ**—ਸਰਹੰਦ ਦਾ ਜ਼ੈਨ ਖ਼ਾਨ ਜ਼ੁਲਮ ਕਰਨ ਵਿਚ ਕਈਆਂ ਤੋਂ ਬਾਜ਼ੀ ਲੈਜਾ ਰਹਿਆ ਸੀ । ਮਲੇਰਕੋਟਲਾ ਵਲੋਂ ਸਿੱਖਾਂ ਨੇ ਸਰਹੰਦ ਵੱਲ ਮੂੰਹ ਮੋੜਿਆ । ਭਾਵੇਂ ਆਲਾ ਸਿੰਘ ਨੇ ਮਲੇਰਕੋਟਲਾ ਮਦਦ ਭੇਜੀ ਸੀ ਪਰ ਕਈ ਸਿੱਖ ਸਰਦਾਰਾਂ ਦਾ ਖ਼ਿਆਲ ਸੀ ਕਿ ਬਰਨਾਲਾ ਤੇ ਵੀ ਹਮਲਾ ਕੀਤਾ ਜਾਏ ਪਰ ਸਰਦਾਰ ਜੱਸਾ ਸਿੰਘ ਨੇ ਰੋਕ ਪਾਈ । ਸਰਹੰਦ ਤੇ ਹਮਲੇ ਲਈ ਵੀ ਆਲਾ ਸਿੰਘ ਨੇ ਸਿੱਖਾਂ ਦੀ ਮਦਦ ਲਈ ਫ਼ੌਜ ਭੇਜੀ । ਜ਼ੈਨ ਖ਼ਾਨ ਇਕੱਲਾ ਹੀ ਲੜਨ ਲਈ ਰਹਿ ਗਿਆ ਕਿਉਂਕਿ ਸਾਰੇ ਸਾਥੀ ਜਾਂ ਭੱਜ ਗਏ ਜਾਂ ਸਾਥ ਛਡ ਗਏ ਜਾਂ ਮਾਰੇ ਗਏ ਸਨ । ਅਹਿਮਦਸ਼ਾਹ ਦੂਰ ਸੀ । ਕਾਬਲੀ ਮੱਲ ਲਾਹੌਰ ਵਿਚ ਆਪ ਕਮਜ਼ੋਰ ਸੀ । ਸਾਦਤ ਖ਼ਾਨ ਹਾਰ ਗਿਆ ਸੀ । ਭੀਖਨ ਖ਼ਾਨ ਮਲੇਰਕੋਟਲਾ ਵਾਲਾ ਖ਼ਤਮ ਹੋ ਗਿਆ । ਮੁਰਤਜ਼ਾ ਖ਼ਾਨ ਤੇ ਕਾਸਮ ਖ਼ਾਨ ਭੱਜ ਗਏ ਸਨ । ੧੪ ਜਨਵਰੀ ੧੭੬੪ ਨੂੰ ਸਰਹੰਦ ਉਤੇ ਹਮਲਾ ਕੀਤਾ ਗਿਆ । ਜ਼ੈਨ ਖ਼ਾਨ ਥਾਂ ਉਤੇ ਹੀ ਮਾਰਿਆ ਗਿਆ । ਸ਼ਹਿਰ ਦੀ ਸੱਚਮੁਚ ਹੀ ਇੱਟ ਨਾਲ ਇੱਟ ਵਜਾ ਦਿੱਤੀ ਗਈ । ਜਿਥੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਜੀ ਨੂੰ ਦੀਵਾਰਾਂ ਵਿਚ ਚਿਣਿਆ ਗਿਆ ਸੀ ਉਥੇ 'ਫਤਹਿਗੜ੍ਹ ਸਾਹਿਬ' ਬਣਾਇਆ । ਗੁਰੂ-ਮਾਰੀ ਸਰਹੰਦ ਨੂੰ ਕੋਈ ਵੀ ਕਬਜ਼ੇ ਵਿਚ ਲੈਣ ਲਈ ਤਿਆਰ ਨਹੀਂ ਸੀ । ਸਰਹੰਦ ਬਾਬਾ ਬੁੱਢਾ ਸਿੰਘ ਨੂੰ ਦਿੱਤਾ ਗਿਆ ਤੇ ਆਲਾ ਸਿੰਘ ਨੂੰ ਕਹਿਆ ਗਿਆ ਕਿ ਉਹ ਬੇਸ਼ਕ ਸਰਹੰਦ ਖਰੀਦ ਲਵੇ ।

**ਗੰਗ ਜਮਨ ਦੁਆਬ**—ਗੰਗ ਜਮਨ ਦੁਆਬ ਵਿਚ ਬੁੱਢਾ ਦਲ ਦੇ ਜਥੇਦਾਰ ਨੇ ਚਾਲੀ ਹਜ਼ਾਰ ਸਿੰਘਾਂ ਨੂੰ ਲੈ ਕੇ ਬੂੜੀਆ ਘਾਟ ਤੋਂ ਜਮਨਾ ਪਾਰ ਕਰਕੇ ਗੰਗ ਦੁਆਬ ਤੇ ਜਾ ਹੱਲਾ ਬੋਲਿਆ । ਦਿਨਾਂ ਵਿਚ ਹੀ ਸਹਾਰਨਪੁਰ, ਦਿਉਬੰਦ, ਨਜੀਬਾਬਾਦ, ਮੁਜ਼ਫਰਨਗਰ, ਮੁਰਾਦਾ-

1. ਸੋਹਨ ਲਾਲ, ਅਲੀ-ਉਲ-ਦੀਨ ।
2. Forster Inidan Travels. Vol. I.P. 229.

ਬਾਦ, ਗੜ੍ਹ ਮੁਕੇਤਸ਼ਵਰ ਕਬਜ਼ੇ ਵਿਚ ਕਰ ਲਏ। ਜਦ ਸਿਘਾਂ ਨੂੰ ਪਤਾ ਲੱਗਾ ਕਿ ਜਲਾਲਾਬਾਦ ਲੁਹਾਰੀ ਦੇ ਨਵਾਬ ਬੜੇ ਬਦਚਲਨ ਤੇ ਹਿੰਦੂਆਂ ਦੀਆਂ ਬਹੂ ਬੇਟੀਆਂ ਦੀ ਇੱਜ਼ਤ ਉਤਾਰਦੇ ਹਨ ਤਾਂ ਉਨ੍ਹਾਂ ਨੂੰ ਸੋਧਣ ਦਾ ਫੈਸਲਾ ਕੀਤਾ। ਹਿੰਦੂ ਲੜਕੀਆਂ ਨੂੰ ਛੁਡਾ ਕੇ ਲਿਆਂਦਾ, ਹਿਦੂ ਸਮਾਜ ਨੇ ਹਿਦੂ ਲੜਕੀਆਂ ਨੂੰ ਘਰ ਵਸਾਉਣ ਉਤੇ ਇਨਕਾਰ ਕਰ ਦਿੱਤਾ। ਸਿਘਾਂ ਨੇ ਰੋਸ ਮਨਾਇਆ ਤੇ ਹਿੰਦੂਆਂ ਨੂੰ ਸਬਕ ਸਿਖਾਲਣ ਲਈ ਹਿੰਦੂ ਬੀਬੀਆਂ ਨੂੰ ਪਰਸ਼ਾਦ ਪਕਾਉਣ ਲਈ ਆਖਿਆ। ਉਨ੍ਹਾਂ ਬੀਬੀਆਂ ਦਾ ਤਿਆਰ ਕੀਤਾ ਲੰਗਰ ਪਹਿਲਾਂ ਆਪ ਛਕਿਆ ਤੇ ਫੇਰ ਹਿੰਦੂਆਂ ਨੂੰ ਛਕਵਾਇਆ। ਉਨ੍ਹਾਂ ਬੱਚੀਆਂ ਨੂੰ "ਆਪਣੀਆਂ ਬੱਚੀਆਂ" ਆਖ ਕੇ ਘਰੋ ਘਰੀਂ ਟੋਰਿਆ। ਨਜੀਬ ਉਦ-ਦਉਲਾ ਭਰਤਪੁਰ ਦੇ ਸੂਰਜ ਮੱਲ ਨਾਲ ਲੜ ਲੜ ਅਕ ਤੇ ਥਕ ਚੁੱਕਾ ਸੀ। ਹੁਣ ਸਿੱਖਾਂ ਨੂੰ ਸ਼ਾਮਲੀ ਵੱਲ ਵੱਧਦਾ ਦੇਖ ਉਸ ਨੇ ਗਿਆਰਾਂ ਲੱਖ ਰੁਪੈ ਭੇਜੇ ਕਿ ਉਹ ਵਾਪਸ ਮੁੜ ਜਾਣ। ਉਨ੍ਹਾਂ ਵਾਪਸ ਹੋਣਾ ਠੀਕ ਜਾਣ ਰੁਪੈ ਸਵੀਕਾਰ ਕਰ ਲਏ। ਗੰਗ ਦੁਆਬ ਤੇ ਸਿੰਘਾਂ ਨੇ ੧੭ ਵਾਰੀ ਹਮਲੇ ਕੀਤੇ।

**ਲਾਹੌਰ ਕਬਜ਼ੇ ਵਿਚ**—ਗੰਗ ਜਮਨ ਦੁਆਬ ਕਬਜ਼ੇ ਵਿਚ ਆਉਣ ਨਾਲ ਸਿੱਖਾਂ ਦਾ ਪੰਜਾਬ ਉਤੇ ਕਬਜ਼ਾ ਪੂਰਨ ਸੀ ਪਰ ਲਾਹੌਰ ਅਜੇ ਵੀ ਕਾਬਲੀ ਮੱਲ ਕੋਲ ਸੀ। ਸੋ ਫ਼ਰਵਰੀ ੧੭੬੪ ਨੂੰ ਲਾਹੌਰ ਤੇ ਹਮਲਾ ਕੀਤਾ ਗਿਆ। ਸਿੱਖ ਸ਼ਹਿਰ ਵਿਚ ਦਾਖ਼ਲ ਹੋ ਗਏ ਤੇ ਕਾਬਲੀ ਮੱਲ ਨੂੰ ਕਹਿਆ ਕਿ ਉਹ ਸਾਰੇ ਕਸਾਈ ਹਵਾਲੇ ਕਰ ਦੇਵੇ ਜਿਨ੍ਹਾਂ ਨੇ ਗਾਵਾਂ ਮਾਰੀਆਂ ਹਨ। ਪਹਿਲਾਂ ਤਾਂ ਕਾਬਲੀ ਮੱਲ ਹਿਚਕਚਾਇਆ ਪਰ ਜਦ ਫ਼ੌਜਾਂ ਦਰਵਾਜ਼ੇ ਅੰਦਰ ਪੁੱਜ ਗਈਆਂ ਤਾਂ ਕਸਾਈਆਂ ਦੇ ਹੱਥ ਤੇ ਨੱਕ ਵੱਡੇ ਹੋਏ ਪੇਸ਼ ਕਰ ਦਿੱਤੇ। ਨਾਲ ਹੀ ਟੇਕਚੰਦ ਨੂੰ ਆਪਣੇ ਦਰਬਾਰ ਵਿਚ ਸਿੱਖਾਂ ਦੇ ਏਲਚੀ ਦੇ ਤੌਰ ਉਤੇ ਰੱਖਣਾ ਵੀ ਮੰਨ ਗਿਆ। ਲਾਹੌਰ ਨੂੰ ਕਬਜ਼ੇ ਲਿਆਉਣ ਤੋਂ ਬਾਅਦ ਤਰਨਾ ਦੱਲ ਨੇ ਦੋ ਵੱਡੇ ਜਥੇ ਬਣਾ ਲਏ। ਇਕ ਸਰਦਾਰ ਹਰੀ ਸਿੰਘ ਭੰਗੀ ਦੀ ਅਗਵਾਈ ਹੇਠਾਂ ਦਖਣ ਪੱਛਮ ਵੱਲ ਮਾਰ ਕਰਨ ਲੱਗਾ ਤੇ ਦੂਜਰੇ ਨੇ ਸਰਦਾਰ ਚੜ੍ਹਤ ਸਿੰਘ ਦੀ ਅਗਵਾਈ ਹੇਠਾਂ ਪੱਛਮ ਵੱਲ ਹਲੇ ਜਾਰੀ ਰੱਖੇ। ਸਰਦਾਰ ਹਰੀ ਸਿੰਘ ਨੇ ਦਿਨਾਂ ਵਿਚ ਹੀ ਮੁਲਤਾਨ, ਡੇਰਾ ਜਾਤ ਖ਼ਾਨ, ਝੰਗ, ਖੁਸ਼ਾਬ ਅਤੇ ਚਿਨੋਟ ਤੱਕ ਕਬਜ਼ਾ ਕਰ ਲਿਆ। ਸਰਬੁਲੰਦ ਕਿਲ੍ਹਾ ਛੱਡ ਕੇ ਕਾਬਲ ਨੱਸਣ ਲਗਾ ਹੀ ਸੀ ਕਿ ਸਿੱਖਾਂ ਪਕੜ ਕੇ ਤਾਵਾਨ ਮੰਗਿਆ। ਸਰਬੁਲੰਦ ਖ਼ਾਨ ਸਰਦਾਰ ਚੜ੍ਹਤ ਸਿੰਘ ਦੇ ਵਰਤਾਵੇ ਤੋਂ ਇਤਨਾ ਪ੍ਰਭਾਵਤ ਹੋਇਆ ਕਿ ਉਸ ਨੇ ਆਪਣੇ ਆਪ ਨੂੰ ਚੜ੍ਹਤ ਸਿਘ ਦੀ ਬਾਦਸ਼ਾਹੀ ਵਿਚ ਗਵਰਨਰ ਬਣਨ ਦੀ ਖਾਹਿਸ਼ ਪਰਗਟ ਕੀਤੀ। ਸਰਦਾਰ ਚੜ੍ਹਤ ਸਿੰਘ ਨੇ ਕਹਿਆ ਕਿ ਬਾਦਸ਼ਾਹੀ ਤਾਂ ਗੁਰੂ ਨੇ ਸਾਨੂੰ ਮੁੱਢ ਤੋਂ ਹੀ ਦਿੱਤੀ ਹੋਈ ਹੈ। ਉਸ ਨੂੰ ਬੰਦੀ ਪਾਕੇ ਕੋਲ ਰੱਖਣਾ ਚਾਹੁੰਦਾ ਹਾਂ ਤਾਂ ਕਿ ਲੋਕੀਂ ਇਹ ਕਹਿਣ ਕਿ ਚੜ੍ਹਤ ਸਿੰਘ ਨੇ ਅਬਦਾਲੀ ਦੇ ਚਾਚੇ ਨੂੰ ਬੰਦੀ ਵਿਚ ਪਾਇਆ ਹੋਇਆ ਹੈ। ਸਰਬੁਲੰਦ ਖ਼ਾਨ ਨੇ ਕਿਹਾ ਕਿ ਉਸ ਦੀ ਬਹੁਤੀ ਪ੍ਰਸਿੱਧੀ ਇਸ ਗੱਲ ਵਿਚ ਹੋਵੇਗੀ ਕਿ ਲੋਕੀਂ ਕਹਿਣ ਕਿ ਅਬਦਾਲੀ ਦੇ ਚਾਚੇ ਨੂੰ ਸਰਦਾਰ ਚੜ੍ਹਤ ਸਿੰਘ ਨੇ ਪਕੜ ਵੀ ਲਇਆ ਤੇ ਛੱਡ ਦਿੱਤਾ।[1] ਦੋ ਲੱਖ ਦਾ ਤਾਵਾਨ ਲੈ ਕੇ ਸਰਬੁਲੰਦ ਨੂੰ ਛੱਡ ਦਿੱਤਾ। ਸਰਦਾਰ ਚੜ੍ਹਤ ਸਿੰਘ ਸ਼ੁਕਰਚਕੀਆ ਨੇ ਧੰਨੀ, ਪੋਠੋਹਾਰ, ਚਕਵਾਲ, ਪਿੰਡ ਦਾਦਨ ਖ਼ਾਨ ਨੂੰ ਵੀ ਕਬਜ਼ੇ ਵਿਚ ਕੀਤਾ। ਕਈ ਕਿਲ੍ਹੇ ਬਣਾਏ ਤੇ ਉਥੇ ਆਪਣੀਆਂ ਹੀ ਫ਼ੌਜਾਂ ਰੱਖੀਆਂ।

1. ਸੋਹਨ ਲਾਲ।

**ਅਬਦਾਲੀ ਦਾ ਸੱਤਵਾਂ ਹਮਲਾ**—ਅਹਿਮਦਸ਼ਾਹ ਨੇ ਜਦ ਜਹਾਨ ਖ਼ਾਨ ਦੀ ਹਾਰ ਤੇ ਸਰਬਲੰਦ ਖ਼ਾਨ ਦਾ ਪਕੜੇ ਜਾਣਾ ਅਤੇ ਸਿੱਖਾਂ ਦਾ ਉੱਤਰੀ ਹੱਦ ਤਕ ਪੁੱਜਣ ਦੀਆਂ ਖ਼ਬਰਾਂ ਸੁਣੀਆਂ ਤਾਂ ਉਸ ਨੇ ਸਤਵਾਂ ਹਮਲਾ ਕਰਨ ਦਾ ਵਿਚਾਰ ਬਣਾਇਆ। ਕਲਾਤ ਦੇ ਨਸੀਰ ਖ਼ਾਨ ਨੂੰ ਵੀ ਉਸ ਹਮਲੇ ਵਿਚ ਸ਼ਾਮਲ ਹੋਣ ਲਈ ਕਹਿਆ। ਨਸੀਰ ਖ਼ਾਨ ਨੇ ਹਜ ਉਤੇ ਜਾਣ ਦੀ ਮਜਬੂਰੀ ਦੱਸ ਕੇ ਸ਼ਾਮਲ ਹੋਣ ਇਨਕਾਰ ਕੀਤਾ ਤਾਂ ਅਬਦਾਲੀ ਨੇ ਲਿਖਿਆ, "ਮੱਕਾ ਜਾਣ ਦਾ ਕੀ ਲਾਭ, ਜਦ ਕਾਫ਼ਰ ਇਤਨਾ ਖਰੂਦ ਮਚਾ ਰਹੇ ਹਨ। ਤੂੰ ਕਲਾਤ ਵਲੋਂ ਹਮਲਾ ਕਰ ਮੈਂ ਇਸ ਪਾਸੇ ਕਰਦਾ ਹਾਂ। ਇਸ ਤਰ੍ਹਾਂ ਹੀ ਸਿੱਖਾਂ ਨੂੰ ਜੜੋਂ ਮੁਕਾਇਆ ਜਾ ਸਕਦਾ ਹੈ। ਮੱਕੇ ਦੀ ਹਜ ਨਾਲੋਂ ਇਨ੍ਹਾਂ ਵਿਰੁੱਧ ਜਹਾਦ ਕਰਨਾ ਕਈ ਦਰਜੇ ਪੁੰਨ ਹੈ। ਸੋ ਉਠ ਤਾਕਿ ਇਨ੍ਹਾਂ ਕਾਫ਼ਰਾਂ ਨੂੰ ਸਖ਼ਤ ਸਜ਼ਾਵਾਂ ਦੇ ਕੇ ਇਨ੍ਹਾਂ ਦੇ ਬੱਚੇ ਤੇ ਇਸਤ੍ਰੀਆਂ ਨੂੰ ਗ਼ੁਲਾਮ ਬਣਾਇਆ ਜਾ ਸਕੇ।" ਨਸੀਰ ਖ਼ਾਨ ਨੇ ਜਹਾਦ ਦਾ ਝੰਡਾ ਖੜਾ ਕਰ ਦਿੱਤਾ। ਅਬਦਾਲੀ ਨੇ ਅਕਤੂਬਰ ੧੭੬੪ ਵਿਚ ਸਿੰਧ ਪਾਰ ਕੀਤਾ ਅਤੇ ਨਸੀਰ ਖ਼ਾਨ ਵੀ ਐਮਨਾਬਾਦ ੧੨,੦੦੦ ਬਲੋਚੀਆਂ ਨਾਲ ਆ ਮਿਲਿਆ।

ਸਿੱਖ ਵੀ ਅਬਦਾਲੀ ਦਾ ਆਉਣਾ ਸੁਣ ਕੇ ਦੂਰ-ਦੁਰਾਡੇ ਹਟ ਗਏ। ਸਿੱਖਾਂ ਦੀ ਵੱਡੀ ਗਿਣਤੀ ਭਰਤਪੁਰ ਸ੍ਰ: ਜਵਾਹਰ ਸਿੰਘ ਦੀ ਮਦਦ ਉਤੇ ਗਈ ਹੋਈ ਸੀ ਪਰ ਅਬਦਾਲੀ ਨੂੰ ਜਲਦੀ ਹੀ ਖ਼ਬਰ ਪੁੱਜੀ ਕਿ ਸਿੱਖਾਂ ਦੀ ਵੱਡੀ ਗਿਣਤੀ ਲਾਗੇ ਹੀ ਛੁਪੀ ਹੋਈ ਹੈ, ਜੇ ਜਲਦੀ ਹਮਲਾ ਨਾ ਕੀਤਾ ਤਾਂ ਵੱਡੀ ਹਾਰ ਦਾ ਮੂੰਹ ਦੇਖਣਾ ਪਵੇਗਾ। ਸਿੱਖਾਂ ਉਤੇ ਉਸੇ ਵਕਤ ਹਮਲਾ ਕਰ ਦਿੱਤਾ ਗਿਆ। ਫ਼ੌਜ ਦਾ ਅਗਲਾ ਹਿੱਸਾ ਅਗੇ ਵਧਿਆ ਹੀ ਸੀ ਕਿ ਉਸ ਨੂੰ ਹਾਰ ਹੋਈ। ਨਸੀਰ ਖ਼ਾਨ ਅਗੇ ਵਧਿਆ ਤੇ ਚੜ੍ਹਤ ਸਿੰਘ ਦੀਆਂ ਫ਼ੌਜਾਂ ਨਾਲ ਮੁਠ-ਭੇੜ ਹੋ ਗਈ। ਪਹਿਲ਼ੀ ਝੜਪ ਵਿਚ ਹੀ ਅਹਿਮਦ ਖ਼ਾਨ ਬਲੋਂਦੀ ਤੇ ਉਸ ਦੇ ਪੁਤਰ ਮਾਰੇ ਗਏ। ਮੀਰ ਅਬਦੁਲ ਨਬੀ ਰਾਏਜ਼ਾਨੀ ਤੇ ਮੀਰ ਨਸੀਰ ਖ਼ਾਨ ਉਸਦੀ ਸਹਾਇਤਾ ਲਈ ਗਏ ਪਰ ਗਹਿਗਚ ਜੰਗ ਵਿਚ ਮੀਰ ਨਸੀਰ ਖ਼ਾਨ ਦਾ ਘੋੜਾ ਇਕ ਸਿੱਖ ਦੀ ਗੋਲੀ ਨਾਲ ਮਾਰਿਆ ਗਇਆ। ਉਸ ਦੇ ਅੰਗ ਰਖਸ਼ਕ ਨੇ ਉਸ ਨੂੰ ਭੁੰਜਿਉਂ ਉਠਾ ਲਇਆ। ਸਿੱਖ ਦੂਰ ਨਿਕਲ ਗਏ। ਸਿੱਖਾਂ ਦਾ ਲੜਨ ਢੰਗ ਉਹ ਹੀ ਪੁਰਾਣਾ ਸੀ। ਹਮਲਾ ਕਰਦੇ, ਮਾਰਦੇ ਤੇ ਹਰਨ ਹੋ ਜਾਂਦੇ। ਨੂਰ ਮੁਹੰਮਦ ਨੇ ਆਪਣੇ ਜੰਗ ਨਾਮਾ ਵਿਹ ਲਿਖਿਆ ਹੈ, "ਇਹ ਕਾਫ਼ਰ ਗ਼ਾਜ਼ੀਆਂ ਉਤੇ ਦੂਰ ਤੋਂ ਹਮਲਾ ਕਰਦੇ ਤੇ ਮਾਰ ਕੇ ਨਸ ਜਾਂਦੇ।" ਅਬਦਾਲੀ ਨੇ ਹੁਕਮ ਦਿੱਤਾ ਕਿ ਕੋਈ ਵੀ ਸਿਪਾਹੀ ਆਪਣਾ ਕੈਂਪ ਛੱਡ ਕੇ ਅਗੇ ਨਾ ਵਧੇ, ਦੁਸ਼ਮਨ ਬੇਸ਼ਕ ਆਵੇ। ਕਾਜ਼ੀ ਨੇ ਫੇਰ ਲਿਖਿਆ ਹੈ, "ਛੇ ਕੁ ਮੀਲ ਗਏ ਸੀ ਕਿ ਕਾਲੇ ਕੁੱਤੇ (ਨੀਲੇ ਬਾਣੇ ਵਾਲੇ ਸਿੰਘ) ਸਾਡੇ ਉਤੇ ਫਿਰ ਹਮਲਾਆਵਰ ਹੋਏ, ਉਹ ਸ਼ੇਰ ਦੀ ਤਰ੍ਹਾਂ ਆਏ ਤੇ ਚਾਲਾਕ ਲੂੰਮੜ ਵਾਂਗ ਚਲੇ ਗਏ। ਇਹ ਭੈੜੇ ਆਦਮੀ ਰੋਜ਼ ਮੈਦਾਨ ਵਿਚ ਆ ਕੇ ਲੜਦੇ ਤੇ ਦੋੜ ਜਾਂਦੇ ਸਨ। ਇਨ੍ਹਾਂ ਦਾ ਨਸਣਾ ਵੀ ਇਕ ਦਾਅ ਹੈ" ਇਸ ਤਰ੍ਹਾਂ ਸਿੱਖ ਰਾਤ ਪੈਣ ਤਕ ਬਹੁਤ ਦੂਰ ਨਿਕਲ ਗਏ।

**ਅੰਮ੍ਰਿਤਸਰ ਤੇ ਹਮਲਾ**—ਅਹਿਮਦਸ਼ਾਹ ਨੂੰ ਖਬਰ ਪੁੱਜ ਗਈ ਸੀ ਕਿ ਸਿੱਖ ਅੰਮ੍ਰਿਤਸਰ ਚਲੇ ਗਏ ਹਨ। ਉਸ ਨੇ ਵੀ ਨਵਾਂ ਤਰੀਕਾ ਅਪਣਾਇਆ। ਕੁਝ ਚੋਣਵੇਂ ਸਿਪਾਹੀਆਂ ਨਾਲ ਬਹੁਤਾ ਦਾਰੂ-ਸਿੱਕਾ ਲੈਕੇ ਅਹਿਮਦਸ਼ਾਹ ਲਾਹੌਰ ਤੋਂ ਅੰਮ੍ਰਿਤਸਰ ਵੱਲ ਚਲ

ਪਿਆ। ੩੨ ਮੀਲਾਂ ਦਾ ਸਫ਼ਰ ਉਸਨੇ ੪ ਦਿਨਾਂ ਵਿਚ ਕੀਤਾ ਪਰ ਜਦ ੧ ਦਸੰਬਰ ੧੭੬੪ ਨੂੰ ਅੰਮ੍ਰਿਤਸਰ ਪੁਜਿਆ ਤਾਂ ਇਕ ਸਿੱਖ ਵੀ ਦਿਖਾਈ ਨਾ ਦਿੱਤਾ। ਸਿਰਫ਼ ਅਕਾਲ ਤਖ਼ਤ ਤੇ ਤੀਹ ਸਿੱਖ ਸਨ, ਪਰ ਉਨ੍ਹਾਂ ਵਿਚ ਰਤੀ ਭਰ ਵੀ ਡਰ ਨਹੀਂ ਸੀ। ਉਹ ਤਾਂ ਆਪਣੀਆਂ ਜਾਨਾਂ ਗੁਰੂ ਤੋਂ ਘੋਲ ਘੁਮਾਣ ਲਈ ਬੈਠੇ ਹੋਏ ਸਨ।"[1] ਉਹ ਤੀਹ ਸਿੱਖ ਅਬਦਾਲੀ ਦੀਆਂ ਫ਼ੌਜਾਂ ਨਾਲ ਲੜੇ। ਹਰ ਇਕ ਸਿੱਖ ਸ਼ਹੀਦ ਹੋਇਆ ਪਰ ਕਿਸੇ ਲਾਜ਼ ਨਾ ਲਗਣ ਦਿੱਤੀ। ਸ਼ਹੀਦ ਹੋਣ ਵਾਲਿਆਂ ਵਿਚ **ਸਰਦਾਰ ਗੁਰਬਖ਼ਸ਼ ਸਿੰਘ** ਉਘੇ ਸਨ। ਜਦ ਬਾਬਾ ਗੁਰਬਖ਼ਸ਼ ਸਿੰਘ ਜੀ ਨੂੰ ਬਰਛੇ ਮਾਰ ਮਾਰ ਕੇ ਸ਼ਹੀਦ ਕੀਤਾ ਗਇਆ ਤਾਂ ਉਹ ਇੱਕ ਗੱਲ ਆਖ ਰਹੇ ਸਨ ਕਿ ਉਨ੍ਹਾਂ ਦਾ ਮੂੰਹ ਹਰਮੰਦਰ ਸਾਹਿਬ ਵੱਲ ਹੋਵੇ ਤੇ ਪਿਠ ਤੇ ਬਰਛਾ ਕੋਈ ਨਾ ਮਾਰਿਆ ਜਾਏ। ਅਬਦਾਲੀ ਦੀਆਂ ਫ਼ੌਜਾਂ ਸਿੱਖਾਂ ਨੂੰ ਲਭਦੀਆਂ ਫਿਰਦੀਆਂ ਪਰ ਕੋਈ ਨਾ ਮਿਲ ਸਕਿਆ। ਦਰਬਾਰ ਸਾਹਿਬ ਉਨ੍ਹਾਂ ਢਾਹਿਆਂ ਤੇ ਵਾਪਸ ਲਾਹੌਰ ਮੁੜ ਗਏ।

**ਅਬਦਾਲੀ ਦਾ ਸਰਹੰਦ ਵੱਲ ਵੱਧਣਾ**—ਅਬਦਾਲੀ ਨੇ ਅਗੇ ਸਰਹੰਦ ਵੱਲ ਵਧਣਾ ਸ਼ੁਰੂ ਕੀਤਾ। ਰਸਤੇ ਵਿਚ ਪਿੰਡਾਂ ਦੇ ਪਿੰਡ ਉਜਾੜਦਾ ਗਿਆ। ਅਬਦਾਲੀ ਦੀਆਂ ਫ਼ੌਜਾਂ ੪ ਮੀਲ ਰੋਜ਼ ਕਰਦੀਆਂ ਤੇ ਰਸਤੇ ਵਿਚ ਹਰ ਪਿੰਡ ਦਾ ਵਸਨੀਕ ਉਨ੍ਹਾਂ ਦਾ ਸ਼ਿਕਾਰ ਹੁੰਦਾ। ਇਸ ਤਬਾਹੀ ਕਾਰਨ ਹੀ ਇਹ ਅਖਾਣ ਪਰਚਲਤ ਹੋ ਗਿਆ :—

"ਖਾਧਾ ਪੀਤਾ ਲਾਹੇ ਦਾ,
ਬਾਕੀ ਅਹਿਮਦ ਸ਼ਾਹਿ ਦਾ!"

ਲੋਕਾਂ ਤੇ ਪਿੰਡਾਂ ਨੂੰ ਲਿਤਾੜਦੇ ਅਬਦਾਲੀ ਨੇ ਜਦ ਬਿਆਸ ਪਾਰ ਕੀਤਾ ਤਾਂ ਸਿੱਖਾਂ ਨਾਲ ਕੁਝ ਟਕਰ ਹੋਈ। ਉਥੋਂ ਬੜੀ ਮੁਸ਼ਕਲ ਨਾਲ ਤਿੰਨਾਂ ਦਿਨਾਂ ਵਿਚ ਸੁਤਲਜ ਪਾਰ ਕੀਤਾ। ਸਰਹੰਦ ਜਾਣ ਦਾ ਖ਼ਿਆਲ ਛੱਡ ਕੇ ਅਬਦਾਲੀ ਪੰਜੌਰ ਦੇ ਬਾਗ਼ਾਂ ਵਿਚ ਗਇਆ। ਉਥੋਂ ਹੀ ਨਸੀਰ ਖ਼ਾਨ ਨੇ ਰਾਇ ਦਿੱਤੀ ਸੀ ਕਿ ਦਿੱਲੀ ਜਾਇਆ ਜਾਏ ਅਤੇ ਨਜੀਬ-ਉਦ-ਦਉਲਾ, ਸ਼ੁੱਜਾ-ਉਦ-ਦਉਲਾ, ਜਾਟਾਂ ਤੇ ਮਰਹੱਟਿਆਂ ਨੂੰ ਇਕੱਠਾ ਕਰਕੇ ਸਿੱਖਾਂ ਵਿਰੁੱਧ ਖੜਾ ਕੀਤਾ ਜਾਏ ਕਿਉਂਜੋ ਪਿੰਡ ਦੇ ਖਰਗੋਸ਼ ਨੂੰ ਪਿੰਡ ਦਾ ਕੁੱਤਾ ਹੀ ਪਕੜ ਸਕਦਾ ਹੈ। ਅਬਦਾਲੀ ਤੇ ਉਸ ਦੀਆਂ ਫੋਜਾਂ ਥਕ ਚੁਕੀਆਂ ਸਨ, ਇਸ ਲਈ ਵਾਪਸ ਜਾਣਾ ਹੀ ਠੀਕ ਸਮਝ ਕੇ ਸਰਹੰਦ ਆਇਆ। ਦੂਜਰੇ ਸਿੱਖ ਫ਼ੌਜਾਂ ਭਰਤਪੁਰ ਤੋਂ ਮੁੜ ਆਈਆਂ ਸਨ ਤੇ ਅਬਦਾਲੀ ਟਾਕਰੇ ਲਈ ਤਿਆਰ ਨਹੀਂ ਸੀ। ਸਰਹੰਦ ਨੂੰ ਉਜਾੜਿਆ ਦੇਖ ਕੇ ਆਲਾ ਸਿੰਘ ਨੂੰ ਅਬਦਾਲੀ ਨੇ ਪੁਛਿਆ ਕਿ ਉਹ ਖ਼ੂਬਸੂਰਤ ਸ਼ਹਿਰ ਕਿਥੇ ਗਿਆ ਤਾਂ ਆਲਾ ਸਿੰਘ ਨੇ ਕਹਿਆ ਕਿ ਉਹ ਸਿੱਖਾਂ ਉਜਾੜ ਦਿੱਤਾ ਹੈ। ਇਹ ਫਿਰ ਵੱਸ ਸਕਦਾ ਹੈ ਜੇ ਸਰਹੰਦ ਦਾ ਦਕਲਦਾਰ ਉਸ ਨੂੰ ਬਣਾ ਦਿੱਤਾ ਜਾਏ। ਅਬਦਾਲੀ ਤਾਂ ਅਗੇ ਹੀ ਇਹ ਚਾਹੁੰਦਾ ਸੀ। ਉਸ ਦੀ ਅੰਤ੍ਰੀਵ ਖ਼ਾਹਿਸ਼ ਸੀ ਕਿ ਕਦੀ ਸਿੱਖ ਸਰਦਾਰ ਇਸ ਤਰ੍ਹਾਂ ਈਨ ਮੰਨਣ। ਆਲਾ ਸਿੰਘ ਨੇ ਸਰਹੰਦ ਦੀ ਚਕਲਦਾਰੀ ਲੈ ਕੇ ਸਾਲਾਨਾ ਖ਼ਿਰਾਜ ਦੇਣਾ ਮੰਨ ਲਿਆ। ਸਿੱਖਾਂ ਨੇ ਫਿਰ ਆਲਾ ਸਿੰਘ ਦੇ ਇਸ ਕਰਮ ਨੂੰ ਬੁਰਾ ਮਨਾਇਆ ਤੇ ਉਸ ਦੀ ਮੌਤ ਬਾਅਦ ਪਟਿਆਲਾ ਉਤੇ ਹਮਲਾ ਕਰ ਦਿੱਤਾ।

**ਅਬਦਾਲੀ ਦਾ ਵਾਪਸ ਮੁੜਨਾ**— ਅਬਦਾਲੀ ਨੇ ਰੋਪੜ ਤੋਂ ਸਤਲੁਜ ਪਾਰ ਕੀਤਾ।

1. ਜੰਗਨਾਮਾ, ਕਾਜ਼ੀ ਨੂਰ ਮੁਹੰਮਦ।

ਅਜੇ ਕੁਝ ਮੀਲ ਹੀ ਗਿਆ ਸੀ ਕਿ ਸਿੱਖਾਂ ਉਸ ਦੇ ਅਗਲੇ ਹਿੱਸੇ ਉਤੇ ਹਮਲਾ ਕਰ ਦਿੱਤਾ । ਹਮਲਾ ਹੁੰਦਾ ਦੇਖ ਅਬਦਾਲੀ ਨੇ ਚੀਕ ਕੇ ਕਹਿਆ : "ਹੈਂ, ਮੇਰੇ ਹੁੰਦਿਆਂ ਹੀ ਸ਼ਾਹੀ ਤੱਖ਼ਤ ਸਿੱਖਾਂ ਦੇ ਹੱਥੋਂ ਹਿੱਲ ਰਹਿਆ ਹੈ । ਕੀ ਹੋਵੇਗਾ ਜਦ ਮੈਂ ਨਹੀਂ ਹੋਵਾਂਗਾ । ਲੋਕੀਂ ਕੀ ਆਖਣਗੇ ਜਦ ਪੰਜਾਬ ਦੇ ਹਰ ਕੋਨੇ ਵਿਚ ਸਿੱਖਾਂ ਦਾ ਹੀ ਬੋਲ ਬਾਲਾ ਹੋਵੇਗਾ।" ਸੋ ਉਸ ਨੇ ਟਾਕਰੇ ਲਈ ੧੨,੦੦੦ ਫ਼ੌਜ ਨੂੰ ਇਕ ਪਾਸੇ ਜਹਾਨ ਖ਼ਾਨ ਦੀ ਕਮਾਨ ਅਤੇ ੧੨,੦੦੦ ਦੀ ਫੌਜ ਨੂੰ ਖਬੇ ਪਾਸੇ ਨਸੀਰ ਖ਼ਾਨ ਦੀ ਕਮਾਨ ਹੇਠਾਂ ਕਰ ਕੇ ਆਪ ਵਿਚਕਾਰ ਲੜਨਾ ਅਰੰਭ ਕੀਤਾ । ਸਿੱਖਾਂ ਵੀ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਤੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਨੂੰ ਵਿਚਕਾਰ ਰਖ ਕੇ ਸੱਜੇ ਪਾਸੇ ਸਰਦਾਰ ਚੜ੍ਹਤ ਸਿੰਘ ਤੇ ਝੰਡਾ ਸਿੰਘ ਤੇ ਲਹਿਣਾ ਸਿੰਘ ਨਾਲ ਤੇ ਖੱਬਾ ਪਾਸਾ ਸਰਦਾਰ ਹਰੀ ਸਿੰਘ ਭੰਗੀ, ਗੁਲਾਬ ਸਿੰਘ ਨੂੰ ਕਰਕੇ ਲੜਨਾ ਅਰੰਭਿਆ । ਪਹਿਲੇ ਦੀ ਤਰ੍ਹਾਂ ਹੀ ਦੂਰੋਂ ਗੋਲੀ ਚਲਾ ਕੇ ਫ਼ੌਜ ਦੇ ਅਗਲੇ ਹਿੱਸੇ ਨੂੰ ਵੱਡੀ ਫ਼ੌਜ ਨਾਲੋਂ ਨਿਖੇੜਦੇ ਤੇ ਆਪ ਭੱਜ ਕੇ ਦੂਰ ਚਲੇ ਜਾਂਦੇ । ਯਕਦਮ ਘੋੜੇ ਖੜੇ ਕਰ ਕੇ ਮੁਕਾਬਲਾ ਕਰਦੇ ਤੇ ਦੁਸ਼ਮਨ ਨੂੰ ਮਾਰ ਮੁਕਾਂਦੇ । ਸਤ ਦਿਨ ਬਿਆਸ ਪਾਰ ਹੋਣ ਤਕ ਇਸੇ ਤਰ੍ਹਾਂ ਟਾਕਰੇ ਹੁੰਦੇ ਰਹੇ । ਸਿੱਖ ਵਾਪਸ ਹੋ ਗਏ ਤੇ ਲਾਹੌਰ ਤੇ ਦੁਰਾਨੀ ਦੇ ਹਮਲੇ ਦੀ ਉਡੀਕ ਵਿਚ ਬੈਠ ਗਏ ਪਰ ਅਬਦਾਲੀ ਲਾਹੌਰ ਨਾ ਠਹਿਰਿਆ ਅਤੇ ਚਨਾਬ ਤੇ ਜਿਹਲਮ ਪਾਰ ਕਰਕੇ ਰੁਹਤਾਸ ਜਾ ਕੇ ਸਾਹ ਲਿਆ । ਕਾਜ਼ੀ ਨੂਰ ਮੁਹੰਮਦ ਦੇ ਸ਼ਬਦਾਂ ਵਿਚ "ਸ਼ਰਮ ਲਾਹੇ ਬਗ਼ੈਰ ਸਿੱਖ ਬਾਰ ਬਾਰ ਅਬਦਾਲੀ ਤੇ ਹਮਲਾ ਕਰਦੇ ਤੇ ਪਿੱਛੇ ਹੱਟਦੇ । ਸੱਚ ਹੈ ਕਿ ਸਿੱਖ ਨੂੰ ਇਕ ਵਾਰੀ ਨਹੀਂ, ਦੋ ਵਾਰੀ ਮਾਰਨਾ ਪੈਂਦਾ ਹੈ ।" ਰੁਹਤਾਸ ਤੋਂ ਹੀ ਉਥੋਂ ਕਾਬਲੀ ਮੱਲ ਨੂੰ ਲਾਹੌਰ ਭੇਜਿਆ ਅਤੇ ਨਸੀਰ ਖ਼ਾਨ ਕੋਲੋਂ ਵੀ ਛੁੱਟੀ ਲਈ । ਮਦਦ ਦੇਣ ਦੇ ਸਿੱਟੇ ਉਸ ਨੂੰ ਸਾਲ ਦਾ ਇਲਾਕਾ ਜਿਸ ਨੂੰ ਅੱਜ ਕੱਲ੍ਹ ਕੋਇਟਾ ਕਹਿੰਦੇ ਹਨ ਦਿੱਤਾ । ਅਬਦਾਲੀ ਚਨਾਬ, ਝੰਗ, ਮੁਲਤਾਨ ਤੇ ਡੇਰਾ ਜਾਤ ਖ਼ਾਨ ਦੇਣਾ ਚਾਹੁੰਦਾ ਸੀ ਪਰ ਉਹ ਸਿੱਖਾਂ ਦੇ ਹੱਥੋਂ ਸੁਆਦ ਚੱਖ ਚੁੱਕਾ ਸੀ । ਅਬਦਾਲੀ ਵਾਪਸ ਮੁੜਿਆ ਤੇ ਸਿੱਖ ਨਿਰਸੰਦੇਹ ਪੰਜਾਬ ਦੇ ਰਾਜੇ ਬਣੇ ।

**ਪੰਜਾਬ ਦੇ ਮਾਲਕ**—ਅਹਿਮਦਸ਼ਾਹ ਅਬਦਾਲੀ ਮਾਰਚ ੧੭੬੫ ਨੂੰ ਵਾਪਸ ਮੁੜਿਆ ਹੀ ਸੀ ਕਿ ਸਿੱਖ ਵੈਸਾਖੀ ਵਾਲੇ ਦਿਨ ੧੦ ਅਪਰੈਲ ੧੭੬੫ ਨੂੰ ਸ੍ਰੀ ਅੰਮ੍ਰਿਤਸਰ ਇਕੱਠੇ ਹੋਏ । ਗੁਰਮਤਾ ਪਾਸ ਕਰ ਕੇ ਲਾਹੌਰ ਤੇ ਕਬਜ਼ਾ ਕਰਨ ਦਾ ਫ਼ੈਸਲਾ ਕੀਤਾ । ਲਾਹੌਰ ਦਾ ਗਵਰਨਰ ਕਾਬਲੀ ਮੱਲ ਜੰਮੂ ਫ਼ੌਜਾਂ ਨੂੰ ਇਕੱਠਿਆਂ ਕਰਨ ਲਈ ਗਿਆ ਹੋਇਆ ਸੀ । ਭੰਗੀ ਸਰਦਾਰ ਭਾਈ ਗੁੱਜਰ ਸਿੰਘ ਅਤੇ ਲਹਿਣਾ ਸਿੰਘ ੨,੦੦੦ ਸਿੱਖ ਸਿਪਾਹੀਆਂ ਸਮੇਤ ਲਾਹੌਰ ਦਾਖ਼ਲ ਹੋਏ । ਕਿਲ੍ਹੇ ਵਿਚ ਸੁਰਾਖ਼ ਕਰ ਕੇ ਭਾਈ ਗੁੱਜਰ ਸਿੰਘ ਸਭ ਪਹਿਲਾਂ ਦਾਖ਼ਲ ਹੋਏ । ਫਿਰ ਲਹਿਣਾ ਸਿੰਘ ਤੇ ਦੂਸਰੇ ਸਿੰਘ ਕਿਲ੍ਹੇ ਅੰਦਰ ਗਏ । ਤਾਰਾ ਸਿੰਘ ਮੁਜੰਗ ਨੇ ਆਪਣੇ ਸਾਥੀਆਂ ਦੀ ਮਦਦ ਨਾਲ ਕਿਲ੍ਹੇ ਦੀ ਰਾਖੀ ਕਰ ਕੇ ਸਿਪਾਹੀਆਂ ਨੂੰ ਹਰਾਇਆ । ਕਾਬਲੀ ਮੱਲ ਦਾ ਭਤੀਜਾ ਅਮੀਰ ਸਿੰਘ ਵੀ ਟਾਕਰੇ ਉੱਤੇ ਆਇਆ ਪਰ ਉਸ ਵੀ ਹਾਰ ਖਾਧੀ ਤੇ ਗ੍ਰਿਫ਼ਤਾਰ ਕਰ ਲਿਆ ਗਿਆ । ਦੂਸਰੇ ਦਿਨ ਸਰਦਾਰ ਸੋਭਾ ਸਿੰਘ ਕਨ੍ਹਈਆ ਨੇ ਸ਼ਹਿਰ ਦੇ ਬਹੁਤੇ ਹਿੱਸੇ ਉੱਤੇ ਕਬਜ਼ਾ ਕਰ ਲਿਆ । ਹੌਲੇ ਹੌਲੇ ਸਾਰਾ ਪੰਜਾਬ ਹੀ ਸਿੱਖਾਂ ਦੇ ਕਬਜ਼ੇ ਵਿਚ ਹੋ ਗਿਆ ਪਰ ਪੱਕੀਆਂ ਲਕੀਰਾਂ ਨਾ ਪਈਆਂ ਕਿਉਂ ਜੋ ਅਬਦਾਲੀ ਦਾ ਖ਼ਤਰਾ ਦਿਸ ਰਹਿਆ ਸੀ ।

**ਅਬਦਾਲੀ ਦਾ ਅੱਠਵਾਂ ਤੇ ਆਖ਼ਰੀ ਹਮਲਾ**—ਅਬਦਾਲੀ ਨੇ ਜਦ ਪੰਜਾਬ ਨੂੰ ਅਫ਼ਗਾਨ ਸਾਮਰਾਜ ਨਾਲੋਂ ਟੁੱਟਦਾ ਤੇ ਫਿਰ ਸਿੱਖਾਂ ਦੇ ਹੱਥਾਂ ਵਿਚ ਜਾਂਦਾ ਸੁਣਿਆ ਤਾਂ ੧੭੬੭ ਨੂੰ ਅੱਠਵਾਂ ਹਮਲਾ ਕਰ ਦਿੱਤਾ। ਇਸ ਵਾਰੀ ਸਿੱਖ, ਹਮਲੇ ਦੀ ਸੋਤ ਸੁਣ ਕੇ ਪਹਾੜੀਆਂ ਤੇ ਜੰਗਲਾਂ ਵੱਲ ਨਾ ਨੱਸੇ ਸਗੋਂ ਅੰਮ੍ਰਿਤਸਰ ਇਕੱਠੇ ਹੋਏ ਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਹੇਠਾਂ ਤਿੰਨ ਜਥੇ ਬਣਾਏ। ੧੩,੦੦੦ ਦੀ ਫ਼ੌਜ ਇਕੱਠੀ ਕੀਤੀ ਤੇ ਅਬਦਾਲੀ ਦੇ ਇਰਦ ਗਿਰਦ ਘੁੰਮਦੇ ਰਹੇ। ਅਬਦਾਲੀ ਕਿਸੇ ਤਰੀਕੇ ਨਾਲ ਵੀ ਸਿੱਖਾਂ ਨੂੰ ਰੋਕ ਨਾ ਸਕਿਆ। ਅਬਦਾਲੀ ਨੇ ਔਰੰਗਾਬਾਦ, ਗੁਜਰਾਤ, ਸਿਆਲਕੋਟ, ਪਸਰੂਰ ਦੇ ਜ਼ਿਮੀਂਦਾਰਾਂ ਉੱਤੇ ਦੋਸ਼ ਲਗਾਇਆ ਕਿ ਉਹ ਸਿੱਖਾਂ ਨੂੰ ਪਨਾਹ ਦਿੰਦੇ ਹਨ ਅਤੇ ਰਾਖੀ ਦੇ ਕੇ ਸਿੱਖਾਂ ਦੀ ਹੌਸਲਾ ਅਫ਼ਜ਼ਾਈ ਕਰਦੇ ਹਨ। ਨਾਲ ਹੀ ਭਾਰੀ ਜੁਰਮਾਨਾ ਦੇਣ ਲਈ ਕਹਿਆ ਤੇ ਹੁਕਮ ਦਿੱਤਾ ਕਿ ਜਿੱਥੇ ਸਿੱਖ ਮਿਲੇ ਪੇਸ਼ ਕੀਤਾ ਜਾਏ। ਅਜਿਹਾ ਨਾ ਕਰਨ ਦੀ ਸੂਰਤ ਵਿਚ ਸਖ਼ਤ ਸਜ਼ਾ ਦਿੱਤੀ ਜਾਏਗੀ। ਜਦ ਸਾਰੇ ਹੁਰਬੇ ਫੇਲ੍ਹ ਹੋਏ ਤਾਂ ਅਬਦਾਲੀ ਨੇ ਸਿੱਖ ਆਗੂਆਂ ਨੂੰ ਨਿਖੇੜਨ ਤੇ ਲਾਲਚ ਦੇਣੇ ਅਰੰਭੇ।

**ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਸੱਦਾ-ਪੱਤਰ**—ਅਬਦਾਲੀ ਨੇ ਜੰਗ ਨੀਤੀ ਛੱਡ ਕੇ ਚਾਣਕਯ ਨੀਤੀ ਅਪਨਾਉਣੀ ਅਰੰਭੀ। ਉਸ ਨੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਭਰਮਾਉਣ ਲਈ ਜਾਗੀਰ ਦਾ ਲਾਲਚ ਦਿੱਤਾ। ਅਬਦਾਲੀ ਆਪਣਾ ਨੱਕ ਨਮੂਜ਼ ਬਚਾ ਕੇ ਹਿੰਦੁਸਤਾਨ ਸਦੀਵੀ ਤੌਰ ਉੱਤੇ ਛੱਡ ਜਾਣਾ ਚਾਹੁੰਦਾ ਸੀ। ਅਬਦਾਲੀ ਨੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਜਾਗੀਰ ਦੀ ਪੇਸ਼ਕਸ਼ ਕੀਤੀ ਤੇ ਖਿਲਤ ਦੇਣ ਦਾ ਇਕਰਾਰ ਕੀਤਾ। ਇਹ ਭੀ ਆਖਿਆ ਕਿ ਪਿਛਲਾ ਕੀਤਾ ਵਾਚਿਆ ਨਹੀਂ ਜਾਏਗਾ। ਸਿੱਖ ਸਰਦਾਰ ਨੇ ਮੂੰਹ ਤੋੜ ਜੁਆਬ ਦਿੱਤਾ।

**ਅੰਮ੍ਰਿਤਸਰ ਉੱਤੇ ਹਮਲਾ**—ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਨਾ ਵੱਸ ਹੁੰਦਾ ਦੇਖ ਕੇ ਅਬਦਾਲੀ ਨੇ ਨਸੀਰ ਖ਼ਾਨ ਤੇ ਜਹਾਨ ਖ਼ਾਨ ਨੂੰ ਅੰਮ੍ਰਿਤਸਰ ਤੇ ਹਮਲਾ ਕਰਨ ਲਈ ਕਹਿਆ। ਸਿੰਘ ਅੰਮ੍ਰਿਤਸਰ ਦੇ ਲਾਗੇ ਹੀ ਸਨ ਅਤੇ ਉਨ੍ਹਾਂ ੪ ਘੰਟੇ ਡਟ ਕੇ ਮੁਕਾਬਲਾ ਕੀਤਾ। ਜਹਾਨ ਖ਼ਾਨ ਸਖ਼ਤ ਜ਼ਖ਼ਮੀ ਹੋ ਗਿਆ। ਅਬਦਾਲੀ ਆਪ ਨਸੀਰ ਖ਼ਾਨ ਦੀ ਮਦਦ ਉੱਤੇ ਆਇਆ। ਸਿੱਖਾਂ ਪੈਰ ਪੱਕੇ ਰੱਖੇ ਪਰ ਇਹ ਵਿਚਾਰ ਬਣੀ ਕਿ ਲਾਹੌਰ ਵੱਲ ਵਧਿਆ ਜਾਏ ਤਾਂ ਕਿ ਅਬਦਾਲੀ ਨੂੰ ਮੁੜਨ ਦਾ ਰਸਤਾ ਨਾ ਮਿਲੇ। ਅਬਦਾਲੀ ਨੇ ਇਹ ਸਮਝ ਕੇ ਕਿ ਸਿੱਖਾਂ ਦਾ ਇਕ ਤਬਕਾ ਖ਼ਰੀਦੇ ਬਗ਼ੈਰ ਕੰਮ ਨਹੀਂ ਟੁਰਨਾ। ਸਰਦਾਰ ਗੁੱਜਰ ਸਿੰਘ ਤੇ ਸਰਦਾਰ ਲਹਿਣਾ ਸਿੰਘ ਭੰਗੀ ਨੂੰ ਖ਼ਰੀਦਣਾ ਚਾਹਿਆ।

**ਸਰਦਾਰ ਗੁੱਜਰ ਸਿੰਘ ਭੰਗੀ ਦਾ ਉੱਤਰ**—ਅਬਦਾਲੀ ਨੇ ਲਾਹੌਰ ਦੀ ਗਵਰਨਰੀ ਦਾ ਪਰਵਾਨਾ, ਧੁਸਾ ਤੇ ਕਾਬਲ ਦੇ ਮੇਵੇ, ਕਸ਼ਮੀਰ ਦੇ ਸੇਬ ਸਰਦਾਰ ਗੁੱਜਰ ਸਿੰਘ ਵੱਲ ਭੇਜੇ। ਲਾਹੌਰ ਦੀ ਗਵਰਨਰੀ ਦਾ ਪਰਵਾਨਾ ਜਦ ਸਰਦਾਰ ਗੁੱਜਰ ਸਿੰਘ ਨੇ ਦੇਖਿਆ ਤਾਂ ਉਸੇ ਵਕਤ ਪਾੜ ਕੇ ਵਾਪਸ ਭੇਜ ਦਿੱਤਾ। ਨਾਲ ਇਕ 'ਭੂਰਾ' ਧੁਸੇ ਦੀ ਥਾਂਵੇਂ ਭੇਜਿਆ ਕਿ ਸਾਨੂੰ ਭੂਰਾ ਚੰਗਾ ਹੈ ਪਰਾਏ ਧੁੱਸਿਆਂ ਨਾਲੋਂ, ਇਲਾਕੇ ਦੇ ਗੋਂਗਲੂ ਭੇਜੇ ਕਿ ਤੇਰੇ ਸੇਬਾਂ ਦੇ ਟਾਕਰੇ ਪੰਜਾਬ ਦੇ ਗੋਂਗਲੂ ਹੀ ਸੋਭਦੇ ਹਨ। ਮੇਵਿਆਂ

ਦੇ ਟਾਕਰੇ ਸਾਨੂੰ ਛੋਲੇ ਪਿਆਰੇ ਹਨ। ਫ਼ਰਮਾਨ ਬਾਰੇ ਲਿਖਿਆ :

ਸਿੰਘ ਹੋਇ ਰਾਖੈ ਕਿਮ ਕਾਨ,
ਐਰੇ ਗੈਰੇ ਕਾ ਮੰਗੈ ਫ਼ਰਮਾਨ।

ਅਬਦਾਲੀ ਸਿੱਖਾਂ ਦੇ ਆਚਰਨ ਤੋਂ ਜਾਣੂ ਹੋ ਗਿਆ ਤੇ ਸਮਝ ਗਿਆ ਕਿ ਪੰਜਾਬ ਦੀ ਅਸਲ ਤਾਕਤ ਤੇ ਮਾਲਕ ਇਹ ਹੀ ਹਨ।

**ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦਾ ਜ਼ਖ਼ਮੀ ਹੋਣਾ**—ਅੰਮ੍ਰਿਤਸਰ ਦੀ ਜੰਗ ਵਿਚ ਸਰਦਾਰ ਜੱਸਾ ਸਿੰਘ ਵੀ ਜ਼ਖ਼ਮੀ ਹੋ ਗਏ। ਉਨ੍ਹਾਂ ਇਕ ਪਿੰਡ ਵਿਚ ਟਿਕਾਣਾ ਕੀਤਾ ਪਰ ਪਿੰਡ ਦੇ ਜ਼ਮੀਨਦਾਰ ਅਬਦਾਲੀ ਤੋਂ ਡਰ ਰਹੇ ਸਨ। ਸੋ ਸਰਦਾਰ ਜੱਸਾ ਸਿੰਘ ਲੱਖੀ ਜੰਗਲ਼ ਵੱਲ ਚਲੇ ਗਏ। ਸਿੱਖ ਜਥਿਆਂ ਦੀ ਸਰਦਾਰੀ ਗੁੱਜਰ ਸਿੰਘ ਭੰਗੀ ਤੇ ਸਰਦਾਰ ਸ਼ਾਮ ਸਿੰਘ ਨਾਰੋਕੇ ਨੂੰ ਦੇ ਗਏ। ਅਬਦਾਲੀ ਵੀ ਅੰਮ੍ਰਿਤਸਰ ਤੋਂ ਦਿੱਲੀ ਟੁਰ ਪਿਆ।

**ਅਬਦਾਲੀ ਦਾ ਮੁੜਨਾ**—ਅਬਦਾਲੀ ਦਿੱਲੀ ਵੱਲ ਜਾ ਹੀ ਰਹਿਆ ਸੀ ਕਿ ਉਸ ਨੂੰ ਵਾਪਸ ਮੁੜਨਾ ਪਿਆ। ਸਿੱਖਾਂ ਨੇ ਭਾਈ ਗੁੱਜਰ ਸਿੰਘ ਦੀ ਅਗਵਾਈ ਹੇਠਾਂ ਨਸੀਰ ਖ਼ਾਨ ਦੀਆਂ ਫ਼ੌਜਾਂ ਨੂੰ ਹਰਾਇਆ। ਅੰਮ੍ਰਿਤਸਰ ਦੀ ਜੰਗ ਬਾਅਦ ਅਫ਼ਗਾਨ ਤੇ ਬਲੋਚੀ ਥੱਕੇ ਹਾਰੇ ਪਏ ਹੋਏ ਸਨ। ਸਿੱਖਾਂ ਦੇ ਹੱਲੇ ਦਾ ਟਾਕਰਾ ਨਾ ਕਰ ਸਕੇ। ਕਾਬਲ ਤੋਂ ਸਾਮਾਨ ਨਾਲ ਭਰੇ ੩੦੦ ਊਠ ਆ ਰਹੇ ਸਨ। ਸਿੱਖਾਂ ਨੇ ਮਾਲੇ ਗ਼ਨੀਮਤ ਸਮਝ ਕੇ ਲੁੱਟਿਆ। ਅਬਦਾਲੀ ਦੇ ਸਾਲੇ ਨੂੰ ਲਾਹੌਰ ਹੀ ਰੋਕ ਲਿਆ। ਇਨ੍ਹਾਂ ਹੀ ਹਾਲਤਾਂ ਵਿਚ ਅਬਦਾਲੀ ਵਾਪਸ ਮੁੜਿਆ ਤੇ ਸਿੰਘ ਸਿਆਲਕੋਟ ਤੇ ਪਹਾੜੀਆਂ ਵਿਚ ਖਿੰਡ ਪੁੰਡ ਗਏ।

**ਅਬਦਾਲੀ ਸਰਹੰਦ ਵਿਚ**—ਲਾਹੌਰ ਤੋਂ ਅਬਦਾਲੀ ਫੇਰ ਦਿੱਲੀ ਵੱਲ ਚੱਲਿਆ। ਨਜੀਬ-ਉਦ-ਦਉਲਾ ਅਸਮਾਈਲ ਆਬਾਦ ਮਿਲਿਆ। ਅਬਦਾਲੀ ਨੇ ਦਿੱਲੀ ਪੁੱਜਣਾ ਉਚਿਤ ਨਾ ਸਮਝ ਕੇ ਸਰਹੰਦ ਟਿਕਾਣਾ ਕੀਤਾ। ਸਿੱਖਾਂ ਦੀ ਪਕੜ ਧਕੜ ਜਾਰੀ ਰੱਖੀ। ਅਬਦਾਲੀ ਨੇ ਇਕ ਲੜਾਕਾ ਦਸਤਾ (ਹਰਾਵਲ) ਵੀ ਬਣਾਇਆ ਜੋ ਫਿਰ ਕੇ ਸਿੱਖਾਂ ਨੂੰ ਖ਼ਤਮ ਕਰਦਾ। ਜਹਾਨ ਖ਼ਾਨ ਦੇ ਪੁੱਤਰ ਜਬੈਤਾ ਖ਼ਾਨ ਨੂੰ ਉਸ ਦਸਤੇ ਦਾ ਇਨਚਾਰਜ ਬਣਾਇਆ। ਪਰ ਸਿੱਖ ਹੁਣ ਕਿਸੇ ਦੇ ਮੁਕਾਇਆਂ ਮੁੱਕਦੇ ਨਹੀਂ ਸਨ, ਡਰਾਇਆਂ ਡਰਦੇ ਵੀ ਨਹੀਂ ਸਨ। ਸਿੱਖਾਂ ਨੂੰ ਖ਼ਤਮ ਕਰਨਾ ਤਾਂ ਇਕ ਪਾਸੇ, ਖਿੰਡਾਉਣਾ ਵੀ ਮੁਸ਼ਕਲ ਹੋ ਗਿਆ ਸੀ। ਸਿੱਖਾਂ ਨੂੰ ਚੁੱਪ ਕਰਾਉਣਾ ਵੀ ਇਕ ਮੁਸ਼ਕਲ ਕੰਮ ਸੀ। ਅਬਦਾਲੀ ਨੇ ਸਰਹੰਦ ਦੀ ਫ਼ੌਜਦਾਰੀ ਆਲਾ ਸਿੰਘ ਦੇ ਪੋਤਰੇ ਸਰਦਾਰ ਅਮਰ ਸਿੰਘ ਨੂੰ ਦੇਣ ਦੀ ਵਿਚਾਰ ਕੀਤੀ। ਸਰਦਾਰ ਅਮਰ ਸਿੰਘ ਨੂੰ ਰਾਜਾ-ਏ-ਰਾਜ ਗਾ ਦਾ ਖ਼ਿਤਾਬ ਵੀ ਦਿੱਤਾ। ਅਬਦਾਲੀ ਦਾ ਖ਼ਿਆਲ ਸੀ ਕਿ ਇਸ ਤਰ੍ਹਾਂ ਸਿੱਖਾਂ ਵਿਚ ਫੁੱਟ ਪਾਈ ਜਾ ਸਕੇਗੀ ਪਰ ਅਬਦਾਲੀ ਦਾ ਇਹ ਹਥਿਆਰ ਵੀ ਖੁੰਡਾ ਹੋ ਗਿਆ ਸੀ।

**ਅਬਦਾਲੀ ਦਾ ਕਾਬਲ ਮੁੜਨਾ**—ਅਬਦਾਲੀ ਦੀਆਂ ਫ਼ੌਜਾਂ ਉਸ ਦੇ ਨਿੱਤ ਨਵੇਂ ਹੁਕਮਾਂ ਤੇ ਹਮਲਿਆਂ ਤੋਂ ਘਬਰਾ ਗਈਆਂ ਸਨ। ਫ਼ੌਜਾਂ ਵਿਚ ਥਕਾਵਟ ਦੇ ਨਾਲ ਨਾਲ ਗ਼ਮ ਤੇ ਗੁੱਸਾ ਵੀ ਸੀ। ਅਫ਼ਗਾਨਾਂ ਨੂੰ ਲੁੱਟ ਦਾ ਮਾਲ ਵੀ ਨਹੀਂ ਮਿਲ ਰਹਿਆ ਸੀ।

ਤਨਖ਼ਾਹਾਂ ਮਿਲਿਆਂ ਤਾਂ ਕਈ ਮਹੀਨੇ ਗੁਜ਼ਰ ਗਏ ਸਨ। ਸੋ ਫ਼ੌਜਾਂ ਅਬਦਾਲੀ ਦੇ ਪੁਛੇ ਬਗੈਰ ਹੀ ਵਾਪਸ ਮੁੜਨ ਲਗ ਪਈਆਂ । ਇਹ ਅਬਦਾਲੀ ਦੇ ਵਕਾਰ ਤੇ ਭਾਰੀ ਸੱਟ ਸੀ। ਅਬਦਾਲੀ ਤਾਂ ਇਸ ਵਾਰੀ ਮਨ ਬਣਾ ਕੇ ਆਇਆ ਸੀ ਕਿ ਸਿੱਖਾਂ ਨੂੰ ਪੱਕੇ ਤੌਰ ਉੱਤੇ ਰੋਕ ਪਾ ਕੇ ਹੀ ਮੁੜੇਗਾ। ਅਬਦਾਲੀ ਆਪਣੀ ਸਿਹਤ ਅਤੇ ਬੁਢੇਪੇ ਤੋਂ ਵੀ ਜਾਣੂ ਸੀ। ਉਸ ਦਾ ਹਿੰਦੁਸਤਾਨ ਉੱਤੇ ਆਖ਼ਰੀ ਹਮਲਾ ਸੀ। ਅਬਦਾਲੀ ਇਹ ਚੰਗੀ ਤਰ੍ਹਾਂ ਸਮਝ ਗਿਆ ਸੀ ਕਿ ਪੰਜਾਬ, ਅਫ਼ਗਾਨ ਸਾਮਰਾਜ ਦਾ ਹਿੱਸਾ ਨਹੀਂ ਰਹਿ ਸਕਦਾ। ਮਾਝੇ ਦੇ ਜ਼ਿਲ੍ਹੇ ਉਹ ਆਪਣੇ ਫ਼ੌਜਦਾਰਾਂ ਵਿਚ ਵੰਡ ਕੇ ਸਿੱਖਾਂ ਦੇ ਟਾਕਰੇ ਤੋਂ ਡਰਦਾ ਉਹ ਇਸ ਵਾਰੀ ਚਨਾਬ ਦੇ ਰਾਹੀਂ ਕਾਬਲ ਨ ਗਇਆ ਸਗੋਂ ਮੁਲਤਾਨ ਤੋਂ ਕਾਬਲ ਗਇਆ। ਇਸ ਤੋਂ ਵੱਡੀ ਸਿੱਖਾਂ ਦੀ ਜਿੱਤ ਕਿਹੜੀ ਹੋ ਸਕਦੀ ਸੀ ਕਿ ਉਹ ਅਬਦਾਲੀ ਜੋ ਹਨੇਰੀ ਵਾਂਙ ਪੰਜਾਬ ਤੇ ਹਮਲਾ ਕਰਦਾ ਸੀ, ਹਵਾ ਦੇ ਬੁੱਲੇ ਵਾਂਙ ਲੁਕ ਕੇ ਆਪਣੇ ਦੇਸ਼ ਜਾ ਰਹਿਆ ਸੀ। ਜੋ ਬਾਜ਼ ਵਾਂਙ ਝੱਪਟਦਾ ਸੀ, ਕਬੂਤਰ ਵਾਂਙ ਅੱਖਾਂ ਮੀਟ ਕੇ ਜਾਨ ਬਚਾ ਕੇ ਘਰ ਆਲ੍ਹਣੇ ਵਿਚ ਜਾਣਾ ਲੌੜ ਰਹਿਆ ਸੀ। ਜਿਸ ਦੀ ਧਮਕ ਤੋਂ ਦਿੱਲੀ ਦਹਿਲਦੀ ਸੀ, ਉਹ ਪੰਜਾਬ ਵਿਚ ਪੈਰ ਰੱਖਣ ਜੋਗਾ ਨਹੀਂ ਸੀ ਰਹਿਆ। ਉਹ ਸਿੰਧ ਸਾਗਰ ਤੇ ਚਜ ਦੁਆਬ ਹੀ ਰੱਖ ਕੇ ਸੰਤੁਸ਼ਟ ਸੀ। ਸਿੱਖਾਂ ਦੀ ਹੋਂਦ ਤੋਂ ਇਨਕਾਰ ਨਹੀਂ ਸੀ ਕੀਤਾ ਜਾ ਸਕਦਾ।

**ਸਿੱਖਾਂ ਦਾ ਸਾਰੇ ਪੰਜਾਬ ਤੇ ਕਬਜ਼ਾ**—ਅਬਦਾਲੀ ਦੇ ਕਾਬਲ ਮੁੜਨ ਨਾਲ ਹੀ ਲਾਹੌਰ ਉੱਤੇ ਸਿੱਖਾਂ ਫੇਰ ਕਬਜ਼ਾ ਕਰ ਲਿਆ । ਬਾਕੀ ਇਲਾਕਿਆਂ ਉੱਤੇ ਵੀ ਸਿੱਖਾਂ ਕਬਜ਼ਾ ਕਰ ਲਿਆ[1] । ਹੁਣ ਕੋਈ ਤਾਕਤ ਸਿੱਖਾਂ ਦੇ ਟਾਕਰੇ ਦੀ ਨਹੀਂ

1. ਸਤਲੁਜ ਪਾਰ (Cis-Sutlej) ਵੀ ਸਿੱਖਾਂ ਨੇ ਅਧਿਕਾਰ ਜਮਾ ਲਿਆ ਸੀ।

**ਰਾਜਾ ਅਮਰ ਸਿੰਘ** ਪਟਿਆਲਾ ਨੇ ਮਲੇਰਕੋਟਲਾ ਤੋਂ ਲੈ ਕੇ ਅੰਬਾਲਾ ਤਕ ਕਬਜ਼ਾ ਕਰ ਲਿਆ ਸੀ। ਸ਼ਿਵਾਲਕ ਦੀਆਂ ਪਹਾੜੀਆਂ, ਲੱਖੀ ਜੰਗਲ ਤੇ ਹਿਸਾਰ ਹਾਂਸੀ ਤਕ ਉਸ ਦਾ ਦਬਦਬਾ ਸੀ।

**ਨੌਧ ਸਿੰਘ ਨਿਸ਼ਾਨ** ਵਾਲੀਆਂ ਨੇ ਲਧਿਆਣਾ ਦੇ ਅਮੀਰ ਇਲਾਕੇ ਖੇੜੀ ਤੇ ਕਬਜ਼ਾ ਕਰ ਲਿਆ ਸੀ।

**ਧਰਮ ਸਿੰਘ ਡਲੇਵਾਲੀਆ** ਜੋ ਸਰਦਾਰ ਤਾਰਾ ਸਿੰਘ ਘੇਬਾ ਦਾ ਚਾਚੇ ਪੁਤ ਭਰਾ ਸੀ, ਨੇ ਲੁਧਿਆਣਾ ਵਿਚ ਹੀ ਧਰਮ ਸਿੰਘ ਵਾਲਾ ਨਾਮ ਦਾ ਪਿੰਡ ਵਸਾਇਆ ਸੀ।

**ਸੁਧ ਸਿੰਘ ਬਾਜਵਾ** ਨੇ ਮਾਛੀਵਾੜਾ ਤੇ ਕਬਜ਼ਾ ਕਰ ਲਿਆ।

**ਰਾਇ ਸਿੰਘ ਕੰਗ** ਨੇ ਖੰਨਾ ਤੇ ਸਮਰਾਲਾ ਤਹਿਸੀਲਾ ਤੇ ਕਬਜ਼ਾ ਕਰ ਲਿਆ।

**ਰਾਇ ਸਿੰਘ ਕਰੋੜ ਸਿੰਘੀਆ** (ਭਾਈ ਮਹਿਤਾਬ ਸਿੰਘ ਦੇ ਪੁੱਤਰ) ਨੇ ਸਮਰਾਲਾ ਦੀ ਤਹਿਸੀਲ ਦੇ ਕਈ ਪਿੰਡਾਂ ਤੇ ਕਬਜ਼ਾ ਕਰ ਲਿਆ। ਭਾਈ ਰਤਨ ਸਿੰਘ ਭੰਗੂ ਇਨ੍ਹਾਂ ਦੇ ਹੀ ਪੁੱਤਰ ਸਨ।

**ਕੌਰ ਸਿੰਘ ਡਲੇਵਾਲੀਆ** ਨੇ ਲੋਹੀਆਂ ਤੇ ਕਬਜ਼ਾ ਕਰ ਲਿਆ।

**ਜੱਸਾ ਸਿੰਘ ਆਹਲੂਵਾਲੀਆ** ਨੇ ਜਗਰਾਉਂ, ਭਰੋਅ, ਫਤਹਿਗੜ੍ਹ।

**ਤਾਰਾ ਸਿੰਘ ਕਕੜ** ਨੇ ਫਿਲੌਰ, ਨੂਰਪੁਰ, ਸਿਆਲਾ, ਕੋਰਾਲਾ ਸਤਲੁਜ ਦੇ ਕੰਪਨੀ ਕਿਨਾਰੇ।

**ਸੋਧਾ ਸਿੰਘ ਡਲੇਵਾਲੀਆ** ਖੰਨਾ ਦੇ ਕੁਝ ਹਿੱਸੇ ਤੇ।

**ਦਸੌਂਧਾ ਸਿੰਘ ਨਿਸ਼ਾਨ ਵਾਲਾ** (ਪੁੱਤਰ ਚੋਧਰੀ ਸਾਹਿਬ ਰਾਇ ਮਨਸੂਰ) ਸਿਘਾਂ ਵਾਲਾ, ਸਾਹਨੇਵਾਲ, ਸਰਾਇਲਸਕਰੀ ਖ਼ਾਨ, ਦੋਰਾਹ, ਸੋਤੀ, ਅਮਲੋਹ, ਜੀਰਾ, ਲਿਧਰ ਅਤੇ ਅੰਬਾਲਾ। ☞

ਸੀ ਰਹੀ । ਸਠ ਸਾਲ ਦੀ ਲਗਾਤਾਰ ਜਦੋ-ਜਹਿਦ ਨੇ ਸਿੱਖਾਂ ਨੂੰ ਪੰਜਾਬ ਦਾ ਮਾਲਕ ਬਣਾ ਦਿੱਤਾ ਸੀ । ਮੁਗ਼ਲ ਤਾਕਤ ਦਿੱਲੀ ਦੇ ਇਰਦ ਗਿਰਦ ਲਾਲ ਕਿਲ੍ਹੇ ਤਕ ਹੀ ਸੀਮਤ ਸੀ। ਪਜਾਬ ਵਿਚ ਕੋਈ ਵੀ ਫ਼ੋਜਦਾਰ ਅਦੀਨਾ ਬੇਗ ਜਾਂ ਮੀਰ ਮਨੂੰ ਵਰਗਾ ਨਹੀਂ ਸੀ ਰਹਿਆ । ਅਫਗਾਨਾਂ ਦੀ ਤਾਕਤ ਵੀ ਕਮਜ਼ੋਰ ਹੋ ਕੇ ਕਾਬਲ ਜਾ ਬੈਠੀ ਸੀ । ਭਾਵੇਂ ਸਿੰਧ ਸਾਗਰ ਤੇ ਚਜ ਦੁਆਬ ਨੂੰ ਅਬਦਾਲੀ ਆਪਣੇ ਨਾਲ ਮਿਲਾਈ ਰੱਖਣ ਦਾ ਖ਼ਾਹਿਸ਼ਮੰਦ ਸੀ ਪਰ ਉਹ ਇਲਾਕੇ ਵੀ ਬਹੁਤ ਦੇਰ ਅਫ਼ਗਾਨਾਂ ਦੇ ਕਬਜ਼ੇ ਵਿਚ ਨਾ ਰਹਿ ਸਕੇ। ਸਰਦਾਰ ਚੜ੍ਹਤ ਸਿੰਘ ਦੀ ਤਲਵਾਰ ਅਟਕ ਨੂੰ ਛੂਹੰਦੀ ਸੀ। ਰਹੁਤਾਸ ਤੇ ਸਰਦਾਰ ਚੜ੍ਹਤ ਸਿੰਘ

---

☞ **ਜੈ ਸਿੰਘ ਨਿਸ਼ਾਨ ਵਾਲੀਆ,** ਲਿਧਰਾਂ ਤੇ ਖਰੜ ਦੇ ਕਈ ਪਿੰਡ।

**ਨਾਹਰ ਸਿੰਘ ਤੇ ਸੁਰਜਨ ਸਿੰਘ** ਨੇ ਅਨੰਦਪੁਰ।

**ਹਰੀ ਸਿੰਘ ਡਲੇਵਾਲੀਆ,** ਰੋਪੜ, ਸਿਆਲਬਾ, ਖਿਜ਼ਰਾਬਾਦ, ਕੁਰਾਲੀ।

**ਖੁਸ਼ਹਾਲ ਸਿੰਘ ਸਿੰਘਪੁਰੀਆ** (ਨਵਾਬ ਕਪੂਰ ਸਿੰਘ ਦੇ ਭਤੀਜੇ) ਨੇ ਬਨੂੜ, ਮਨੌਲੀ, ਅਨੌਲੀ, ਭਰਤਗੜ੍ਹ, ਕੰਡੋਲਾ, ਬੰਗਾ, ਭਰੇਲੀ ।

**ਜੈ ਸਿੰਘ, ਰਾਮ ਸਿੰਘ,** ਸਰਧਾ ਸਿੰਘ, ਸਾਹਿਬ ਸਿੰਘ, ਬਖਤ ਸਿੰਘ, ਕੰਵਰ ਸਿੰਘ, ਮਥਨ ਸਿਘ ਨੇ ਘਮਾਊ ਦੇ ੫੫ ਪਿੰਡਾਂ ਤੇ, ਕਰਮ ਸਿੰਘ ਸ਼ਹੀਦ ਨੇ ਸ਼ਹਿਜ਼ਾਦਪੁਰ ਤੇ ਕੇਸਰੀ ਤੇ, ਰਸੀਆ, ਦਮਦਮਾ ਸਾਹਿਬ ਤੇ ਜਰੋਲੀ।

**ਦੇਸੂ ਸਿੰਘ ਡਲੇਵਾਲੀਆ,** ਮੁਸਤਫ਼ਾਬਾਦ ਤੇ ਜਗਾਧਰੀ, ਅਰਨੌਲੀ, ਸਿਧੂਵਾਲ, ਬੰਗਰ, ਆਮਲੂ ।

**ਰਾਇ ਸਿੰਘ ਭੰਗੀ** ਤੇ ਚਾਰ ਪੁੱਤਰਾਂ ਬਾਘ ਸਿੰਘ, ਬਾਜ਼ ਸਿੰਘ, ਰਾਇ ਸਿੰਘ ਅਤੇ ਪਰਜਾ ਸਿੰਘ ਨੇ ਬੂੜੀਆਂ ਤੇ ਜਗਾਧਰੀ ਦੇ ਕੁਝ ਇਲਾਕਿਆਂ ਤੇ ।

**ਜੋਧ ਸਿੰਘ ਕਰੋੜ ਸਿੰਘੀਆ** ਨੇ ਕਲਸੀਆ।

**ਦੀਵਾਨ ਸਿੰਘ ਲੁੰਡਾ** ਸਿਕੰਦਰਾ, ਸਰਨ, ਅਕਾਲਗੜ੍ਹ ਤੇ ਬਗੜ, ਅੰਬਾਲਾ ਜ਼ਿਲ੍ਹਾ।

**ਕਰਮ ਸਿੰਘ ਨਿਰਮਲਾ** ਨੇ ਮਾਰਕੰਡਾ ਦੀ ਬੇਟ ਤੇ।

**ਨੌਧ ਸਿੰਘ ਕਰੋੜ ਸਿੰਘੀਆ** ਨੇ ਲੋਧਾ ਪਰਗਨਾਂ ਤੇ।

**ਸਾਹਿਬ ਸਿੰਘ ਤੇ ਗੁਰਦਿਤ ਸਿੰਘ ਡਲੇਵਾਲੀਆ** ਨੇ ਲਾਡਵਾ, ਇੰਦਰੀ, ਬਬਈਂ, ਸ਼ਾਮਗੜ੍ਹ, ਕਰਨਾਲ ਦੇ ਲਾਗੇ ੧੧੧ ਪਿੰਡ।

**ਮਿਤ ਸਿੰਘ ਡਲੇਵਾਲੀਆ** ਨੇ ਭੰਗਾ ਸਿੰਘ, ਭਾਗ ਸਿੰਘ, ਬੋਧ ਸਿੰਘ ਨੇ ਪੇਹੋਵਾ, (ਕੋਰੋ ਕਸ਼ੇਤਰ) ਤੇ ਥਾਨੇਸਰ ਦੇ ਇਲਾਕੇ।

**ਬਘੇਲ ਸਿੰਘ ਕਰੋੜ ਸਿੰਘੀਆ** ਖਰਦੀਨ, ਕਿਨੌੜੀ, ਜਮੀਅਤਗੜ੍ਹ, ਛਲੌਡੀ।

**ਦੂਲਚਾ ਸਿੰਘ ਕਰੋੜ ਸਿੰਘੀਆ** ਨੇ ਰਾਦੌਰ, ਲਾਡਵਾ ਤੇ ਦਾਮਲਾ ਤੇ—

**ਸਾਵਨ ਸਿੰਘ,** ਦਸੌਂਧਾ ਸਿੰਘ ਤੇ ਸੰਗਤ ਸਿੰਘ ਦੇ ਚਾਚੇ ਪੁਤਰ ਭਰਾ ਸੀ, ਨੇ ਸੌਂਤੀ ਤੇ ।

**ਗੁਜਰ ਸਿੰਘ ਭੰਗੀ** ਨੇ ਆਪਣੇ ਭਰਾਵਾਂ ਨੌਸ਼ੁਬਾ ਸਿੰਘ ਤੇ ਭਤੀਜਿਆਂ ਗੁਰਬਖ਼ਸ਼ ਸਿੰਘ ਅਤੇ ਮਸਤਾਨ ਸਿੰਘ ਨੇ ਫ਼ੀਰੋਜ਼ਪੁਰ ਤੇ ਜੈ ਸਿੰਘ ਘਰੀਆ ਨੇ ਖਾਈ, ਵਾਂ ਤੇ ਬਜੀਦਪੁਰ ਤੇ।

**ਮਿਹਰ ਸਿੰਘ ਨਿਸ਼ਾਨਵਾਲਾ,** ਜ਼ੀਰਾ ਤਹਿਸੀਲ ਦੇ ਕਈ ਪਿੰਡ।

**ਪੰਜਾਬ ਸਿੰਘ** ਨੇ ਸਾਢੋਰਾ ਤੇ।

ਦਾ ਹੀ ਕਬਜ਼ਾ ਸੀ । ਬਾਕੀ ਸਰਦਾਰਾਂ ਨੇ ਵੀ ਹੰਨੇ ਹੰਨੇ ਮੀਰੀ ਬਣਾ ਲਈ । ਮਿਸਲਾਂ ਦਾ ਵਿਕਾਸ ਸ਼ੁਰੂ ਹੋਇਆ ਤੇ ਪੰਜਾਬ ਸਾਰਾ ਸਾਰੀਆਂ ਮਿਸਲਾਂ ਨੇ ਵੰਡ ਲਿਆ। ਅਠ੍ਹਾਰਵੀਂ ਸਦੀ ਦੇ ਅੰਤ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਉਤੇ ਪੂਰਨ ਅਧਿਕਾਰ ਕੀਤਾ । ਲਿਤਾੜੇ ਹੋਏ, ਬੇਘਰ, ਬੇਹਥਿਆਰ, ਖਿੰਡੇ ਪੁੰਡੇ ਸਿੱਖਾਂ ਨੇ ਪੰਜਾਬ ਦੁਸ਼ਮਨਾਂ ਦੇ ਹਥੋਂ ਨਾ ਸਿਰਫ਼ ਛੁਡਾਇਆ ਸਗੋਂ ਆਪਣਾ ਪੂਰਨ ਅਧਿਕਾਰ ਕਾਇਮ ਕੀਤਾ । ਡਾਕਟਰ ਹਰੀ ਰਾਮ ਗੁਪਤਾ ਇਸ ਨੂੰ ਗੁਰੂ ਦੀ ਇਕ ਕਰਾਮਾਤ ਕਹਿੰਦਾ ਹੈ । ਭੂਰਿਆਂ ਵਾਲੇ ਰਾਜੇ ਹੋਏ ਤੇ ਮੁਗ਼ਲਾਂ ਜ਼ਹਿਰ ਪਿਆਲੇ ਪੀਤੇ । ਏਸ਼ੀਆ ਦੇ ਵੱਡੇ ਯੋਧੇ ਅਬਦਾਲੀ ਵਿਰੁਧ ਸਿੱਖਾਂ ਦੀ ਜਿਤ ਇਕ ਹੈਰਾਨ ਕਰਨ ਵਾਲਾ ਹੀ ਕਾਰਨਾਮਾ ਹੈ । ਇਹ ਕਾਰਨਾਮਾ ਕਿਸ ਤਰ੍ਹਾਂ ਹੋਇਆ ਉਸ ਨੂੰ ਵਰਨਣ ਦੀ ਲੋੜ ਹੈ ।

---

## ਅਧਿਆਇ ਚੌਦਵਾਂ

# ਸਿੱਖਾਂ ਦੀ ਜਿੱਤ ਦੇ ਕਾਰਨ

ਅਬਦਾਲੀ ਆਪਣੇ ਸਮੇਂ ਦਾ ਇਕ ਪ੍ਰਸਿੱਧ ਯੋਧਾ ਹੋਇਆ ਹੈ, ਜਿਸ ਦੇ ਟਾਕਰੇ ਤੇ ਹਿੰਦੁਸਤਾਨ ਦੀ ਕੋਈ ਤਾਕਤ ਨਾ ਟਿਕ ਸਕੀ। ਅਬਦਾਲੀ ਆਪਣੇ ਅੰਤਲੇ ਦਿਨਾਂ ਵਿਚ ਹੈਰਾਨ ਹੋਇਆ ਕਿ ਇਕ ਤਾਕਤ ਐਸੀ ਹੈ ਜੋ ਉਸ ਦੇ ਨਾਮ ਤੇ ਹਮਲੇ ਤੋਂ ਨਹੀਂ ਡਰਦੀ। ਉਹ ਹੀ ਤਾਕਤ ਪੰਜਾਬ ਦੀ ਨਾ ਸਿਰਫ ਮਾਲਕ ਬਣੀ ਸਗੋਂ ਉਸ ਦੇ ਸਾਮਰਾਜ ਨੂੰ ਖੇਰੂੰ ਖੇਰੂੰ ਕਰਨ ਦਾ ਇਕ ਵੱਡਾ ਕਾਰਨ ਵੀ ਬਣੀ। ਉਹ ਤਾਕਤ ਸੀ ਸਿੱਖਾਂ ਦੀ। ਸੋ ਸਿੱਖਾਂ ਦੀ ਜਿੱਤ ਦੇ ਕਾਰਨਾਂ ਨੂੰ ਵਾਚਨ ਦੀ ਲੋੜ ਹੈ।

## ਜਿੱਤ ਦੇ ਕਾਰਨ

**੧. ਸਿੱਖਾਂ ਦਾ ਲੜਾਈ ਢੰਗ**—ਅਬਦਾਲੀ ਨਿਰਸੰਦੇਹ ਆਪਣੇ ਸਮੇਂ ਦਾ ਇਕ ਪ੍ਰਸਿੱਧ ਜਰਨੈਲ ਸੀ। ਨਾਦਰ ਸ਼ਾਹ ਨੇ ਅਹਿਮਦ ਸ਼ਾਹ ਦੁਰਾਨੀ ਦੀ ਲਿਆਕਤ ਦੇਖਕੇ ਹੀ ਕਹਿਆ ਸੀ, 'ਇਹੋ ਜਹਿਆ ਪੁਰਸ਼ ਉਸ ਤੁਰਕਸਾਨ, ਈਰਾਨ ਤੇ ਹਿੰਦੁਸਤਾਨ ਵਿਚ ਨਹੀਂ ਦੇਖਿਆ।' ਆਲਮਗੀਰ ਦੂਜਾ ਤਾਂ ਇਹ ਸਮਝਦਾ ਸੀ ਕਿ ਅਬਦਾਲੀ ਦਾ ਨਾਮ ਸੁਣ ਕੇ ਹੀ ਕਈ ਮੋਰਚੇ ਛੱਡ ਕੇ ਭੱਜ ਜਾਂਦੇ ਹਨ ਪਰ ਸਿੱਖ ਅਬਦਾਲੀ ਤੋਂ ਡਰਨਾ ਤਾਂ ਇਕ ਪਾਸ ਸਗੋਂ ਉਸ ਦੇ ਕੈਂਪਾਂ ਵਿਚ ਜਾ ਕੇ ਜਿਚ ਕਰ ਕੇ ਮੁੜਦੇ ਸਨ।[1] ਸਿੱਖਾਂ ਦਾ ਲੜਨ ਢੰਗ ਹੀ ਕੁਝ ਐਸਾ ਸੀ ਕਿ ਉਨ੍ਹਾਂ ਨੂੰ ਹਰਾਇਆ ਨਹੀਂ ਸੀ ਜਾ ਸਕਦਾ। ਵਕਤ ਤੇ ਮੌਕੇ ਅਨੁਸਾਰ ਉਹ ਸਭ ਤੋਂ ਵਧੀਆ ਤਰੀਕਾ ਸੀ। ਸਿੱਖਾਂ ਨੇ ਨਾ ਤਾਂ ਬਿਲਕੁਲ ਚੁਪ ਕਰ ਕੇ ਦਿਨ ਕਟਣ ਦਾ ਤਰੀਕਾ ਅਪਣਾਇਆ ਤੇ ਨਾ ਹੀ ਮੈਦਾਨ ਵਿਚ ਡੱਟ ਕੇ ਮੁਕਾਬਲਾ ਕਰਨ ਵਾਲਾ ਸਗੋਂ ਵਿਚਕਾਰਲਾ ਢੰਗ ਅਪਣਾਇਆ। ਸਿੱਖ ਕਿਸੇ ਵੇਲੇ ਵੀ ਚੁਪ ਕਰ ਕੇ ਨਹੀਂ ਸਨ ਬੈਠਦੇ। ਸਿੱਖ ਲੀਡਰ ਮਹਿਸੂਸ ਕਰਦੇ ਸਨ ਕਿ ਇਸ ਵਿਚ ਕੋਈ ਸਿਆਣਪ ਨਹੀਂ ਕਿ ਇਕ ਵਾਰ ਹੀ ਟਾਕਰੇ ਵਿਚ ਸਾਰੀਆਂ ਤਾਕਤਾਂ ਖ਼ਤਮ ਕਰਾ ਲੈਣ ਜਾਂ ਖਿੰਡਾ ਲੈਣ। (ਜਿਵੇਂ ਪਾਨੀਪਤ ਦੀ ਤੀਸਰੀ ਲੜਾਈ ਵਿਚ ਮਰਹੱਟਿਆਂ ਨਾਲ ਹੋਈ ਸੀ।) ਸਿੱਖ ਜਾਣਦੇ ਸਨ ਕਿ ਮੈਦਾਨੀ ਤੇ ਆਹਮੋ ਸਾਹਮਣੇ ਦੀ ਜੰਗ ਵਿਚ ਅਬਦਾਲੀ ਦੀਆਂ ਵੱਡੀਆਂ ਤੇ ਭਾਰੀਆਂ ਤੋਪਾਂ ਸਾਹਮਣੇ ਉਨ੍ਹਾਂ ਦੀ ਪੇਸ਼ ਨਹੀਂ ਜਾ ਸਕਦੀ। 'ਸੰਘਣੀ ਤੋਂ ਸੰਘਣੀ ਤੇ ਦੂਬਦੂ ਜੰਗ

1. ਭਾਈ ਹਾਠੂ ਸਿੰਘ ਆਦਿ।

ਵਿਚ, ਦੂਜੇ ਪਾਸੇ ਸਿੱਖਾਂ ਨੂੰ ਕੋਈ ਹਰਾ ਨਹੀਂ ਸਕਦਾ' ਸੋ ਇਹ ਹੀ ਠੀਕ ਸੀ ਕਿ ਵਿਚਕਾਰਲਾ ਰਸਤਾ ਹੀ ਅਪਣਾਇਆ ਜਾਏ ਜਿਸ ਨਾਲ ਦੁਸ਼ਮਣ ਵੀ ਕਮਜ਼ੋਰ ਹੋਵੇ ਤੇ ਆਪਣੀ ਤਾਕਤ ਵੀ ਨਾ ਟੁਟੇ। ਸਿੱਖ ਜਦ ਅਬਦਾਲੀ ਦਾ ਆਉਣਾ ਸੁਣਦੇ ਤਾਂ ਕਿਸੇ ਲਾਗਲੇ ਸੁਰੱਖਿਅਤ ਇਲਾਕੇ ਵਿਚ ਚਲੇ ਜਾਂਦੇ। ਜਦ ਉਹ ਪੇਸ਼ੀ ਕਰਕੇ ਦੂਰ ਨਿਕਲ ਜਾਂਦਾ ਤਾਂ ਉਸ ਦੇ ਪਿਛਲੇ ਹਿੱਸੇ ਤੇ ਟੁੱਟ ਪੈਂਦੇ। ਅਬਦਾਲੀ ਦੀਆਂ ਫ਼ੌਜਾਂ ਹਮਲਾ ਕਰਨ ਲਈ ਪਿਛੇ ਮੁੜਦੀਆਂ ਹੀ ਸਨ ਕਿ ਉਹ ਮੁੜ ਜਾਂਦੇ ਸਨ। ਸਿੰਘਾਂ ਦੀ ਇਹ ਚਾਲ ਸੀ ਕਿ ਅਬਦਾਲੀ ਨੂੰ ਸਿੱਧੀ ਵੱਡੀ ਜੰਗ ਵਿਚ ਘਸੀਟੇ ਬਗ਼ੈਰ ਨੁਕਸਾਨ ਪਹੁੰਚਾਇਆ ਜਾਏ। ਸਿੱਖ ਇਸ ਮਕਸਦ ਵਿਚ ਸੌ ਫੀ ਸਦੀ ਕਾਮਯਾਬ ਹੋਏ। ਇਕ ਵਾਰੀ, ਜਦ ਵੱਡੇ ਘਲੂਘਾਰੇ ਵੇਲੇ ਅਬਦਾਲੀ ਨੇ ਸਿੱਖਾਂ ਨੂੰ ਅਚਾਨਚਕ ਆਣ ਲਿਆ ਤਾਂ ਸਿੱਖਾਂ ਦਾ ਇਤਨਾ ਜਾਨੀ ਨੁਕਸਾਨ ਹੋਇਆ ਕਿ ਸਿੱਖਾਂ ਨੂੰ ਆਪਣੇ ਪਹਿਲੇ ਤਰੀਕੇ ਦੀ ਕਾਮਯਾਬੀ ਉਤੇ ਕੋਈ ਸ਼ਕ ਨਾ ਰਹਿਆ।

ਸਿੱਖਾਂ ਨੇ ਅਬਦਾਲੀ ਦੇ ਪਹਿਲੇ ਹਮਲੇ ੧੭੪੮ ਤੋਂ ਲੈ ਕੇ ੧੭੬੭ ਤਕ ਇਹ ਹੀ ਸੁਨਹਿਰੀ ਤਰੀਕਾ ਅਪਣਾਇਆ। ਅਬਦਾਲੀ ਮੁਕਾਉਣਾ ਚਾਹੁੰਦਾ ਹੋਇਆ ਵੀ ਸਿੱਖਾਂ ਨੂੰ ਮੁਕਾ ਨਾ ਸਕਿਆ। ਜੰਗਲਾਂ ਤਕ ਉਸ ਦੀ ਪਹੁੰਚ ਨਹੀਂ ਸੀ ਤੇ ਪਹੁੰਚ ਵਾਲੇ (ਅਦੀਨਾ, ਮਨੂੰ) ਖ਼ਤਮ ਹੋ ਗਏ ਸਨ। ਸਿੱਖਾਂ ਨੂੰ ਢੂੰਡ ਢੂੰਡ ਕੇ ਮਾਰਨਾ ਉਸ ਦੇ ਵਸ ਦਾ ਰੋਗ ਨਹੀਂ ਸੀ। ਪੰਜਾਬ ਦੇ ਗਵਰਨਰਾਂ ਨੂੰ ਆਪੋ ਧਾਪੀ ਸੀ। ਸਿੱਖਾਂ ਦੀ ਕਾਮਯਾਬੀ ਦਾ ਵੱਡਾ ਤੇ ਪਹਿਲਾ ਕਾਰਨ ਉਨ੍ਹਾਂ ਦਾ ਨਿਰਾਲਾ ਲੜਨ ਢੰਗ ਸੀ। ਕਾਜ਼ੀ ਨੂਰ ਮੁਹੰਮਦ ਨੇ ਜੰਗ ਨਾਮੇ ਵਿਚ ਸਿੰਘਾਂ ਦੇ ਜੰਗੀ ਢੰਗ ਉਤੇ ਵਿਸਥਾਰ ਸਹਿਤ ਨਜ਼ਰ ਪਾਈ ਹੈ। ਨੂਰ ਮੁਹੰਮਦ ਅਹਿਮਦ ਸ਼ਾਹ ਅਬਦਾਲੀ ਨਾਲ ਸਤਵੇਂ ਹਮਲੇ ਵੇਲੇ ਆਇਆ ਸੀ। ਇਸ ਨੇ ਆਪ ਕਈ ਜੰਗਾਂ ਵਿਚ ਹਿੱਸਾ ਲਿਆ ਸੀ। ਉਸ ਨੇ ਆਪਣੇ ਸੁਭਾ ਮੁਤਾਬਕ ਸਿੰਘਾਂ ਨੂੰ ਹਰ ਥਾਂ ਸਗ (ਕੁੱਤੇ) ਲਿਖਿਆ ਹੈ ਪਰ ਸਿੰਘਾਂ ਦੇ ਲੜਨ-ਢੰਗ ਦੀ ਪ੍ਰਸੰਸਾ ਕਰਨ ਤੋਂ ਨਹੀਂ ਰੁਕ ਸਕਿਆ। ਉਹ ਲਿਖਦਾ ਹੈ, "ਸਿੰਘਾਂ ਨੂੰ ਸਗ (ਕੁੱਤੇ) ਨਾ ਆਖ, ਉਹ ਸ਼ੇਰ ਹਨ, ਉਹ ਮਰਦਾਂ ਦੇ ਮਰਦ ਸ਼ੇਰਾਂ ਵਾਂਗ ਦਲੇਰ ਹਨ, ਭਲਾ ਕੋਈ ਰਣ ਦਾ ਸੂਰਮਾ ਜੋ ਲੜਾਈ ਵਿਚ ਸ਼ੇਰਾਂ ਵਾਂਗ ਬੁਕੇ, ਕਦੇ ਸਗ ਹੋ ਸਕਦਾ ਹੈ, ਜੇ ਤੈਨੂੰ ਲੜਾਈ ਦਾ ਕਸਬ ਸਿਖਣ ਦਾ ਚਾਹ ਹੈ ਤਾਂ ਰਣ-ਭੂਮੀ ਵਿਚ ਇਨ੍ਹਾਂ ਦੇ ਸਾਹਮਣੇ ਹੋ, ਉਹ ਤੈਨੂੰ ਜੰਗ ਦੇ ਐਸੇ ਢੰਗ ਸਿਖਲਾਉਣਗੇ ਕਿ ਸਾਰੇ ਪਏ ਵਾਹ ਵਾਹ ਕਰਨ। ਹੇ ਤਲਵਾਰੀਏ, ਜੇ ਤੈਨੂੰ ਜੰਗੀ ਹੁਨਰ ਸਿੱਖਣ ਦਾ ਚਾਅ ਹੈ ਤਾਂ ਇਨ੍ਹਾਂ ਪਾਸੋਂ ਸਿਖ ਕਿ ਕਿਸ ਤਰ੍ਹਾਂ ਲੜਾਈ ਵਿਚੋਂ ਆਪਣੇ ਆਪ ਨੂੰ ਸਾਫ਼ ਬਚਾ ਲਿਜਾਣਾ ਚਾਹੀਦਾ ਹੈ। ਇਨ੍ਹਾਂ ਦਾ ਲਕਬ ਸਿੰਘ (ਸ਼ੇਰ) ਹੈ। ਇਹ ਇਨਸਾਫ਼ ਦੀ ਗੱਲ ਨਹੀਂ ਕਿ ਇਨ੍ਹਾਂ ਨੂੰ ਸਗ ਕਹਿਆ ਜਾਏ। ਹਿੰਦੁਸਤਾਨ ਵਿਚ ਸਿੰਘ ਨੂੰ ਸ਼ੇਰ ਕਹਿਆ ਜਾਂਦਾ ਹੈ। ਲੜਾਈ ਸਮੇਂ ਇਹ ਸੱਚਮੁਚ ਹੀ ਸ਼ੇਰ ਹਨ। ਸਖ਼ਾਵਤ ਸਮੇਂ ਇਹ ਹਾਤਮ ਨੂੰ ਵੀ ਪਿਛੇ ਸੁੱਟ ਜਾਂਦੇ ਹਨ।

"ਇਨ੍ਹਾਂ ਸਾਹਮਣੇ ਕੋਈ ਅੜ ਨਹੀਂ ਸਕਦਾ। ਭਾਵੇਂ ਉਹ ਕਿਤਨਾ ਹੀ ਵੱਡਾ ਜਰਵਾਨਾ ਕਿਉਂ ਨਾ ਹੋਵੇ। ਜਦ ਉਹ ਨੇਜ਼ਾ ਫੜਦੇ ਹਨ ਤਾਂ ਵੈਰੀ ਦੀ ਸੈਨਾ ਵਿਚ ਭਾਜੜ ਪਾ ਦਿੰਦੇ ਹਨ। ਜਦ ਉਹ ਨੇਜ਼ੇ ਦੀ ਅਣੀ ਉਤਾਂਹ ਚੁਕਦੇ ਹਨ ਤਾਂ ਅੱਗੇ ਭਾਵੇਂ

ਕੋਹ ਕਾਫ਼ ਹੋਵੇ ਉਸ ਨੂੰ ਵੀ ਲੀਰੋ ਲੀਰ ਕਰ ਦਿੰਦੇ ਹਨ। ਜਦ ਉਹ ਕਮਾਨਾਂ ਦਾ ਚਿੱਲਾ ਚਾੜਦੇ ਹਨ ਤਾਂ ਉਸ ਵਿਚ ਵੈਰੀ ਦੀ ਜਾਨ ਲੈਣ ਵਾਲਾ ਤੀਰ ਰਖਦੇ ਹਨ ਤੇ ਫਿਰ ਚਿੱਲੇ ਨੂੰ ਖਿੱਚ ਕੇ ਕੰਨ ਤੀਕ ਲੈ ਜਾਂਦੇ ਹਨ ਤਾਂ ਵੈਰੀ ਦਾ ਸਰੀਰ ਥਰ ਥਰ ਕੰਬਣ ਲਗ ਜਾਂਦਾ ਹੈ। ਜਦ ਤੀਰ ਛੁਟਦਾ ਹੈ ਤਾਂ ਵੈਰੀ ਲਈ ਕਫਨ ਬਣ ਜਾਂਦਾ ਹੈ।" ਕਾਜ਼ੀ ਫੇਰ ਲਿਖਦਾ ਹੈ, "ਲੜਾਈ ਦੇ ਸਮੇਂ ਇਹ ਬੰਦੂਕ ਹੱਥ ਫੜ ਕੇ ਪੈਲਾਂ ਪਾਉਂਦੇ ਰਣ-ਭੂਮੀ ਵਿਚ ਆਉਂਦੇ ਹਨ। ਆਉਂਦੇ ਹੀ ਕਈਆਂ ਦੇ ਸੀਨੇ ਚੀਰ ਦੇਂਦੇ ਹਨ ਤੇ ਕਈਆਂ ਦਾ ਲਹੂ ਮਿੱਟੀ ਵਿਚ ਮਿਲਾਉਂਦੇ ਹਨ। ਇਸ ਤਰ੍ਹਾਂ ਸਮਝੋ ਕਿ ਪਿਛਲੇ ਸਮੇਂ ਬੰਦੂਕ ਇਹਨਾਂ ਹੀ ਬਣਾਈ ਹੋਵੇਗੀ, ਲੁਕਮਾਨ ਨੇ ਨਹੀਂ ਬਣਾਈ ਹੋਣੀ। ਭਾਵੇਂ ਬੰਦੂਕਾਂ ਤਾਂ ਹਰ ਇਕ ਪਾਸ ਬਹੁਤੇਰੀਆਂ ਹਨ ਪਰ ਇਨ੍ਹਾਂ ਨਾਲੋਂ ਵੱਧ ਕੇ ਇਸ ਦੇ ਜਾਨਣ ਵਾਲਾ ਕੋਈ ਨਹੀਂ। ਇਹ ਸੱਜੇ, ਖੱਬੇ, ਅੱਗੇ ਪਿੱਛੇ ਲਗਾਤਾਰ ਗੋਲੀਆਂ ਦਾਗੀ ਜਾਂਦੇ ਹਨ। ਜੇਕਰ ਮੇਰੀ ਗੱਲ ਦਾ ਨਿਸਚਾ ਨਹੀਂ ਤਾਂ ਲੜਾਈ ਕਰਨ ਵਾਲਿਆਂ ਕੋਲੋਂ ਪੁਛ ਵੇਖੋ। ਉਹ ਤੈਨੂੰ ਮੈਥੋਂ ਵੀ ਵਧ ਦੱਸਣਗੇ ਤੇ ਇਨ੍ਹਾਂ ਦੇ **ਜੰਗੀ ਢੰਗ** ਨੂੰ ਚੰਗਾ ਕਹਿਣਗੇ। ਮੇਰੀ ਗੱਲ ਦੇ ਗਵਾਹ ਉਹ ਤੀਹ ਹਜ਼ਾਰ ਸੂਰਮੇ ਹਨ ਜੋ ਇਨ੍ਹਾਂ ਨਾਲ ਲੜੇ ਹਨ।"

ਫਿਰ ਲੜਾਈ ਢੰਗ ਉਤੇ ਇਕ ਅਛੂਤੀ ਜਿਹੀ ਨਜ਼ਰ ਪਾਉਂਦੇ ਹੋਏ ਲਿਖਦਾ ਹੈ, "ਜੇ ਇਹ (ਜੰਗ ਵਿਚ) ਨਸ ਉਠਣ ਤਾਂ ਇਸ ਨੂੰ ਇਨ੍ਹਾਂ ਦੀ ਭਾਜੜ ਨਾ ਸਮਝ। ਇਹ ਵੀ ਇਨ੍ਹਾਂ ਦਾ **ਲੜਾਈ ਦਾ ਢੰਗ** ਹੈ। ਵੇਖੀਂ ਇਨ੍ਹਾਂ ਦੀ ਇਸ ਫਾਹੀ ਤੋਂ ਬਚੀਂ। ਇਹ ਢੰਗ ਇਸ ਲਈ ਵਰਤਿਆ ਜਾਂਦਾ ਹੈ ਤਾਂ ਕਿ ਵੈਰੀ ਤਕੜਾ ਹੋ ਕੇ ਇਨ੍ਹਾਂ ਦੇ ਮਗਰ ਪਵੇ ਤੇ ਆਪਣੇ ਲਸਕਰ ਨਾਲੋਂ ਅੱਡ ਹੋ ਜਾਏ ਤੇ ਕੁਮਕ (ਸਹਾਇਤਾ) ਨਾ ਲੈ ਸਕੇ। ਤਦ ਇਹ ਪਿਛੇ ਮੁੜ ਪੈਂਦੇ ਹਨ ਅਤੇ ਫਿਰ ਪਾਣੀ ਵਿਚ ਅੱਗ ਲਗਾ ਦਿੰਦੇ ਹਨ। ਤੂੰ ਨਹੀਂ ਦੇਖਿਆ ਕਿ ਲੜਾਈ ਸਮੇਂ (ਅਬਦਾਲੀ ਦੇ ਸਤਵੇਂ ਹਮਲੇ ਵੇਲੇ) ਕਿਸ ਮਕਰ ਨਾਲ ਆਪਣੇ ਖਾਨ (ਅਹਿਮਦ ਸ਼ਾਹ ਦੁਰਾਨੀ) ਅਗੇ ਨਸ ਉਠੇ ਤੇ ਫਿਰ ਪਿਛਾਂਹ ਮੁੜ ਕੇ ਉਸ ਨੂੰ ਚੁਤਰਫਿਓਂ ਘੇਰ ਲਿਆ। ਓ ਸੂਰਮੇ ਆਪ ਦੇਖ ਕਿ ਇਨ੍ਹਾਂ ਦੀ ਲੜਾਈ ਕੈਸੀ ਹੈ। ਇਹ ਲੜਾਈ ਢੰਗ ਹੀ ਸੀ ਜਿਸ ਸਿੱਖ ਕੌਮ ਨੂੰ ਕਦੇ ਜ਼ੇਰ ਨਹੀਂ ਹੋਣ ਦਿੱਤਾ।"

**੨. ਕਿਲ੍ਹੇ ਕਮਜ਼ੋਰ ਹੋ ਗਏ**—ਅਬਦਾਲੀ ਹਰ ਹਮਲੇ ਵਿਚ ਤਕਰੀਬਨ ਜਿੱਤ ਕੇ ਹੀ ਜਾਂਦਾ ਸੀ ਪਰ ਉਸ ਲਈ ਇਹ ਬਹੁਤ ਮੁਸ਼ਕਲ ਗੱਲ ਸੀ ਕਿ ਸਾਰੇ ਇਲਾਕਿਆਂ ਤੇ ਫੌਜ ਛੱਡ ਕੇ ਜਾਏ। ਉਹ ਸਿਰਫ਼ ਮਹੱਤਵ-ਪੂਰਨ ਤੇ ਜੰਗੀ ਨੁਕਤਾ ਨਿਗਾਹ ਤੋਂ ਜ਼ਰੂਰੀ ਥਾਵਾਂ ਤੇ ਹੀ ਆਪਣੇ ਨਾਇਬ ਨਿਯਤ ਕਰ ਸਕਦਾ ਸੀ। ਅਬਦਾਲੀ ਦਾ ਇਹ ਖਿਆਲ ਸੀ ਕਿ ਉਨ੍ਹਾਂ ਥਾਵਾਂ ਨੂੰ ਸੁਰੱਖਿਅਤ ਰਖ ਕੇ ਸਾਰੇ ਪੰਜਾਬ ਉਤੇ ਕਬਜ਼ਾ ਕੀਤਾ ਰਖਣਾ ਆਸਾਨ ਹੈ। ਹੋਰ ਕੋਈ ਤਾਕਤ ਪੰਜਾਬ ਤੇ ਕਬਜ਼ਾ ਨਹੀਂ ਕਰ ਸਕਦੀ। ਕਹਿੰਦੇ ਹਨ ਨੇਪੋਲੀਅਨ ਨੇ ਵੀ ਸਪੇਨ ਵਿਚ ਲੜਨ ਜਾਂਦੇ ਜਰਨੈਲਾਂ ਨੂੰ ਇਹੀ ਗੱਲ ਆਖੀ ਸੀ "ਸਿਰਫ ਇਹ ਜ਼ਰੂਰੀ ਹੈ ਕਿ ਤੁਸੀਂ ਮਹੱਤਵ-ਪੂਰਨ ਥਾਵਾਂ ਨੂੰ ਨਾ ਛਡੋ, ਹਰ ਥਾਵੇਂ ਜਾਣਾ ਕਠਨ ਹੈ ਤੇ ਉਚਿਤ ਵੀ ਨਹੀਂ।" ਅਬਦਾਲੀ ਨੇ ਵੀ ਆਪਣੇ ਸਮੇਂ ਦਾ ਇਕ ਪ੍ਰਸਿੱਧ ਜਰਨੈਲ ਹੋਣ ਦੇ ਨਾਤੇ ਇਹੋ ਜਿਹੇ ਹੁਕਮ ਦਿੱਤੇ। ਅਬਦਾਲੀ ਦਾ ਖ਼ਿਆਲ ਸੀ ਕਿ ਰਹੁਤਾਸ, ਗੁਜਰਾਤ, ਲਾਹੌਰ, ਜਲੰਧਰ, ਮੁਲਤਾਨ ਤੇ ਸਰਹੰਦ ਥਾਵਾਂ ਨੂੰ ਜੇ ਸੁਰੱਖਿਅਤ

ਕਰ ਲਿਆ ਜਾਏ ਤਾਂ ਸਿੱਖ ਕੁਝ ਵਿਗਾੜ ਨਹੀਂ ਸਕਣਗੇ ਪਰ ਉਸ ਦਾ ਇਹ ਖ਼ਿਆਲ ਗਲਤ ਹੀ ਨਿਕਲਿਆ ਕਿਉਂਕਿ ਜਿਹੜੀਆਂ ਫ਼ੌਜਾਂ ਉਹ ਛੱਡ ਜਾਂਦਾ ਸੀ ਉਹ ਸਿਰਫ਼ ਸ਼ਹਿਰ ਜਾਂ ਕਿਲ੍ਹੇ ਨੂੰ ਹੀ ਸੁਰੱਖਿਅਤ ਰਖਦੀਆਂ। ਕਦੀ ਵਾਰੀ ਸਿੱਖ ਜਦੋ ਜਹਿਦ ਵਿਚ ਐਸਾ ਹੋਇਆ ਕਿ ਲਾਹੌਰ ਦਾ ਕਿਲ੍ਹਾ ਤਾਂ ਅਬਦਾਲੀ ਦੇ ਨਾਇਕਾਂ ਕੋਲ ਹੈ ਪਰ ਸ਼ਹਿਰ ਉਤੇ ਸਿੰਘਾਂ ਦਾ ਕਬਜ਼ਾ ਹੈ।[1] ਫ਼ੌਜਾਂ ਸਿੰਘਾਂ ਦੇ ਜੱਥਿਆਂ ਨੂੰ ਅੰਮ੍ਰਿਤਸਰ, ਗੁਜਰਾਂਵਾਲਾ, ਅਬਾਲਾ ਦੇ ਇਲਾਕੇ ਵਿਚ ਜਾਣ ਤੋਂ ਰੋਕਣ ਤੋਂ ਅਸਮਰਥ ਸਨ। ਇਹੀ ਕਾਰਨ ਹੈ ਕਿ ਸਿੱਖਾਂ ਦਾ ਅੰਮ੍ਰਿਤਸਰ ਇਕੱਠੇ ਹੋਣਾ ਭੀ ਰੋਕਿਆ ਨਾ ਜਾ ਸਕਿਆ। ਜੇ ਫ਼ੌਜਾਂ ਸਿੱਖਾਂ ਨੂੰ ਰੋਕ ਪਾਉਣ ਲਈ ਅੰਮ੍ਰਿਤਸਰ ਪੁੱਜੀਆਂ ਤਾਂ ਲਾਹੌਰ ਖਾਲੀ ਹੋ ਗਿਆ ਤੇ ਸਿੰਘਾਂ ਲਾਹੌਰ ਉਤੇ ਕਬਜ਼ਾ ਕਰ ਲਿਆ। ਸਿੰਘ ਲਾਹੌਰ ਅਤੇ ਉਸ ਦੇ ਲਾਗਲੇ ਇਲਾਕੇ ਤੇ ਮਾਰ ਕਰਦੇ ਰਹੇ ਪਰ ਕਿਲ੍ਹੇ ਵਿਚ ਰਾਖੀ ਕਰਦੇ ਫ਼ੌਜੀ ਕਿਲ੍ਹਾ ਛੱਡ ਕੇ ਰੋਕਣ ਲਈ ਨ ਆਏ।[2] ਜਿਵੇਂ ਨੇਪੋਲੀਅਨ ਨੂੰ ਸਪੇਨ ਲੈ ਬੈਠਾ ਇਸੇ ਤਰ੍ਹਾਂ ਅਬਦਾਲੀ ਨੂੰ ਪੰਜਾਬ ਉਤੇ ਕਬਜ਼ਾ ਜਮਾਈ ਰੱਖਣਾ ਮਹਿੰਗਾ ਪਿਆ। ਪੰਜਾਬ ਤਾਂ ਹੱਥ ਵਿਚ ਨਾ ਰਿਹਾ ਸਗੋਂ ਉਸ ਦੇ ਉਤਰ ਅਧਿਕਾਰੀਆਂ ਹੱਥੋਂ ਅਫ਼ਗਾਨਿਸਤਾਨ ਵੀ ਖੁਸ ਗਿਆ।

**੩. ਅਬਦਾਲੀ ਦੇ ਕਮਜ਼ੋਰ ਨਾਇਕ**—ਅਬਦਾਲੀ ਆਪ ਤਾਂ ਇਕ ਜ਼ਰੂਰ ਸੁਲਝਿਆ ਹੋਇਆ ਜਰਨੈਲ ਸੀ ਪਰ ਉਸ ਦੇ ਨਾਇਕ ਕਮਜ਼ੋਰ ਸਨ। ਸਿੱਖਾਂ ਦੇ ਮੁਕਾਬਲੇ ਡਟਨ ਵਾਲੇ ਨਹੀਂ ਸਨ। ਅਬਦਾਲੀ ਦਾ ਆਪਣਾ ਪੁੱਤਰ ਜਿਸ ਨੇ ਪੰਜਾਬ ਦੀ ਵਾਗ ਡੋਰ ਸੰਭਾਲੀ, ਐਸੀਆਂ ਬੇਥਵੀਆਂ (Tactless) ਤੇ ਨਦੂਰ ਅੰਦੇਸ਼ੀ ਦੀਆਂ ਗੱਲਾਂ ਕਰਦਾ ਰਹਿਆ ਕਿ ਸਿੱਖਾਂ ਨੂੰ ਰੋਕ ਪਾਉਣੀ ਤਾਂ ਇਕ ਪਾਸੇ ਫ਼ੌਜ ਵੀ ਨਾ ਸੰਭਾਲ ਸਕਿਆ। ਸਪੇਨ ਵਿਚ ਜਿਵੇਂ ਜੋਜ਼ਫ ਬੋਨਾਪਾਰਟ ਵੇਲੇ ਦੀ ਨਜ਼ਾਕਤ ਨਾ ਸਮਝ ਸਕਿਆ ਤਿਵੇਂ ਇਹ ਤੈਮੂਰ ਸ਼ਾਹ ਵੀ ਸਿੰਘਾਂ ਦੀ ਜਥੇਬੰਦੀ ਦਾ ਅੰਦਾਜ਼ਾ ਹੀ ਨਾ ਲਗਾ ਸਕਿਆ। ਸਿੱਖੀ ਕੌਮੀ-ਲਹਿਰ ਇਤਨੀ ਸਖ਼ਤ, ਮਜ਼ਬੂਤ ਤੇ ਸੰਗਠਤ ਸੀ ਕਿ ਤੈਮੂਰ ਉਸ ਹੜ੍ਹ ਦਾ ਮੁਕਾਬਲਾ ਕਰਨ ਯੋਗ ਹੀ ਨਹੀਂ ਸੀ। ਇਸੇ ਤੈਮੂਰ ਸ਼ਾਹ ਨੇ ਪੰਜਾਬ ਦੇ ਲੋਕਾਂ ਦੇ ਜ਼ੋਰ ਦੇਣ ਉਤੇ ਕਿ ਉਹ ਹਮਲਾ ਕਰੇ, ਵੇਲੇ ਲਿਖਿਆ ਸੀ, "ਮੇਰੇ ਪਿਉ ਨੇ ਕੀ ਖੱਟਿਆ ਸਿੱਖਾਂ ਨਾਲ ਲੜ ਲੜ ਕੇ ? ਅਬਦਾਲੀ ਦੇ ਨਿਤ ਹਮਲੇ ਤਾਂ ਸਿੱਖਾਂ ਦੀ ਸਹਾਇਤਾ ਦਾ ਹੀ ਕਾਰਨ ਬਣਦੇ ਰਹੇ ਹਨ।" ਇਹੋ ਜਿਹੇ ਖ਼ਿਆਲ ਰੱਖਣ ਵਾਲਾ ਕਮਜ਼ੋਰ ਅਧਿਕਾਰੀ ਸਿੱਖਾਂ ਜਿਹੀ ਕੌਮ ਦਾ ਕਿਵੇਂ ਟਾਕਰਾ ਕਰ ਸਕਦਾ ਸੀ।

ਅਹਿਮਦ ਸ਼ਾਹ ਦਾ ਦੂਜਾ ਜਰਨੈਲ ਜਹਾਨ ਖ਼ਾਨ ਸੀ। ਉਹ ਲੜਨ ਭਿੜਨ ਨੂੰ ਤਾਂ ਤਗੜਾ ਸੀ ਪਰ ਦੂਰ ਅੰਦੇਸ਼ ਤੇ ਮੌਕਾ ਸੰਭਾਲੂ ਨਹੀਂ ਸੀ। ਉਹ ਅਦੀਨਾ ਬੇਗ਼ ਦੀ ਤਾਕਤ ਤੇ ਮਹੱਤਤਾ ਨੂੰ ਨਾ ਸਮਝ ਸਕਿਆ। ਜਹਾਨ ਖ਼ਾਨ ਜੇ ਅਦੀਨਾ ਬੇਗ਼ ਨੂੰ ਚੰਗੀ ਤਰ੍ਹਾਂ ਸਮਝਦਾ, ਤਾਂ ਅਦੀਨਾ ਬੇਗ਼ ਉਸ ਦੀ ਇਕ ਤਗੜੀ ਬਾਂਹ ਹੋ ਕੇ ਸਿੱਖਾਂ ਵਿਰੁੱਧ ਲੜਦਾ ਨਾ ਕਿ ਮਰਹੱਟਿਆਂ ਦੀ ਸਹਾਇਤਾ ਨਾਲ ਜਹਾਨ ਖ਼ਾਨ ਤੇ ਉਸ ਦੇ ਮਾਲਕ ਤੈਮੂਰ ਨੂੰ ਪੰਜਾਬ ਛੱਡਣ ਲਈ ਮਜਬੂਰ ਕਰਦਾ। ਸਿੱਖਾਂ ਤੇ ਅਦੀਨਾ ਬੇਗ਼ ਦੀ ਦੋਸਤੀ

1. ਸੰਨ ੧੭੫੯ ਵਿਚ ਐਸਾ ਹੀ ਹੋਇਆ ਸੀ।
2. ਅਬਦਾਲੀ ਦੇ ਪੰਜਵੇਂ ਤੇ ਸਤਵੇਂ ਹਮਲੇ ਵੇਲੇ ਐਸੀ ਅਵਸਥਾ ਪੈਦਾ ਹੋਈ ਸੀ।

ਦੀ ਗੱਲ ਜਹਾਨ ਖ਼ਾਨ ਸਮਝ ਹੀ ਨਾ ਸਕਿਆ। ਅਬਦਾਲੀ ਦੇ ਹੱਲਿਆਂ ਵੇਲੇ ਸਿੱਖਾਂ ਕੋਲ ਜਲੰਧਰ ਦੁਆਬ ਇਕ ਐਸੀ ਥਾਂ ਬਣ ਗਈ ਸੀ ਜਿਸ ਵਿਚ ਸਿੱਖ ਸੁਤੰਤਰ ਤੌਰ ਉੱਤੇ ਫਿਰ ਰਹੇ ਸਨ। ਜਹਾਨ ਖ਼ਾਨ ਤਾ ਸਿਆਣਾ ਮਿਥਿਆ ਜਾਂਦਾ ਜੇ ਸਿੱਖਾਂ ਕੋਲੋਂ ਸਾਹ ਲੈਣ ਦੀ ਥਾਂ (Breathing space) ਖੋਂਹਦਾ। ਥਾਂ ਖੋਹਣੀ ਤਾਂ ਇਕ ਪਾਸੇ ਥਾਂ ਦੇ ਮਾਲਕ ਅਦੀਨਾ ਬੇਗ ਨੂੰ ਹੀ ਸਿੱਖਾਂ ਦੀ ਝੋਲੀ ਪਾਂਦਾ ਰਹਿਆ। ਜਹਾਨ ਖ਼ਾਨ ਦੀ ਪਾਲਿਸੀ ਨੇ ਜਲੰਧਰ ਇਕ ਗੜ੍ਹ ਹੀ ਬਣਾ ਦਿੱਤਾ ਸੀ। ਆਖ਼ਰ ਵਿਚ ਇਸੇ ਜਹਾਨ ਖ਼ਾਨ ਨੇ "ਸਿੱਖਾਂ ਦੀ ਨੌਕਰੀ ਕਰਨ ਦੀ ਪੇਸ਼ਕਸ਼ ਕੀਤੀ ਸੀ।"[1]

ਸਰਹੰਦ ਦਾ ਨਵਾਬ ਜ਼ੈਨ ਖ਼ਾਨ ਇਕ ਕਮਜ਼ੋਰ ਤੇ ਬੁਜ਼ਦਿਲ ਜਰਨੈਲ ਸੀ। ਉਹ ਕਿਸੇ ਸਮੇਂ ਵੀ ਅਬਦਾਲੀ ਨੂੰ ਧੋਖਾ ਦੇ ਸਕਦਾ ਸੀ। ਜ਼ੈਨ ਖ਼ਾਨ ਤਾਂ ਆਪਣੀਆਂ ਫ਼ੌਜਾਂ ਨੂੰ ਵੀ ਨਾਲ ਨਾ ਰੱਖ ਸਕਿਆ। ਸਿੱਖਾਂ ਦਾ ਟਾਕਰਾ ਕਿਵੇਂ ਕਰ ਸਕਦਾ ਸੀ। ਕਾਬਲੀ ਮੱਲ, ਜ਼ੈਬਤਾ ਖ਼ਾਨ ਆਦਿ ਵੀ ਟਾਕਰੇ ਦੇ ਜਰਨੈਲ ਨਹੀਂ ਸਨ।

**੪. ਸਿੱਖਾਂ ਦੇ ਸਿਆਣੇ ਤੇ ਸੁਘੜ ਆਗੂ**—ਦੂਸਰੇ ਪਾਸੇ ਸਿੱਖਾਂ ਦੇ ਆਗੂ ਸਿਆਣੇ ਤੇ ਸੁਘੜ ਸਨ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਹੇਠਾਂ ਤਨ ਦੇਹੀ ਨਾਲ ਕੰਮ ਕਰ ਰਹੇ ਸਨ। ਸਰਦਾਰ ਆਹਲੂਵਾਲੀਆ ਦੇ ਹੁਕਮ ਵਿਚ ਟੁਰਨਾ ਸਿੱਖ ਜਰਨੈਲ ਫ਼ਖ਼ਰ ਮਹਿਸੂਸ ਕਰਦੇ ਸਨ। ਸਰਦਾਰ ਚੜ੍ਹਤ ਸਿੰਘ ਸੁਕਰਚਕੀਆ ਇਕ ਜਵਾਂ ਮਰਦ ਤੇ ਹੌਸਲੇ ਵਾਲੇ ਜਰਨੈਲ ਸਨ। ਜਹਾਨ ਖ਼ਾਨ ਦੇ ਟਾਕਰੇ ਉਤੇ ਸਰਦਾਰ ਚੜ੍ਹਤ ਸਿੰਘ ਸੁਕਰਚਕੀਆ ਕਈ ਗੁਣਾਂ ਸੁਘੜ ਤੇ ਨੀਤੀਵਾਨ ਸਨ। ਸਾਰੀ ਚਜ ਦੁਆਬ ਉਨ੍ਹਾਂ ਦੇ ਨਾਮ ਤੋਂ ਸਹਿਮ ਖਾਂਦੀ ਸੀ। ਸਰਦਾਰ ਜੈ ਸਿੰਘ ਕਨ੍ਹੀਆ, ਸਰਦਾਰ ਗੁਜਰ ਸਿਘ, ਸਰਦਾਰ ਲਹਿਣਾ ਸਿੰਘ, ਸਰਦਾਰ ਤਾਰਾ ਸਿੰਘ ਘੇਬਾ, ਸਰਦਾਰ ਸ਼ਾਮ ਸਿੰਘ ਨਾਰੋਕੇ ਵਕਤ ਪ੍ਰਸਿੱਧ ਜਰਨੈਲ ਸਨ, ਜਿਨ੍ਹਾਂ ਦੇ ਕਾਰਨਾਮੇ ਇਤਿਹਾਸ ਵਿਚ ਉਜਾਗਰ ਹਨ। ਉਹ ਨਾ-ਸਿਰਫ਼ 'ਹੁਕਮੀ ਬੰਦੇ' ਸਨ ਸਗੋਂ ਅਗਾਂਹ ਵਧ ਕੇ ਮਰਨ ਵਾਲੇ ਸਨ। ਖ਼ੁਦਗਰਜ਼ੀ ਤੇ ਬੁਜ਼ਦਿਲੀ ਤਾਂ ਸਿੱਖ ਆਗੂਆਂ ਤੋਂ ਕੋਹਾਂ ਦੂਰ ਸੀ। ਇਕ ਦੂਜੇ ਲਈ ਮਰਨ ਦਾ ਚਾਅ ਫੁਟ ਫੁਟ ਪੈਂਦਾ ਸੀ। ਭਾਵੇਂ ਸਰਦਾਰ ਆਲਾ ਸਿੰਘ ਦਾ ਕਾਰਦਾਰ ਕੁਝ ਕਮਜ਼ੋਰ ਸੀ, ਪਰ ਸਿੱਖ ਉਸ ਨੂੰ ਵੀ ਟੁਟਿਆ ਨਹੀਂ ਸਨ ਸਮਝਦੇ। ਇਹੋ ਕਾਰਨ ਹੈ ਕਿ ਉਸ ਦੇ ਪੋਤਰੇ ਨੇ ਸਿੱਖ ਸਰਦਾਰਾਂ ਨਾਲ ਮਿਲਵਰਤਣ ਕਰ ਕੇ ਆਪਣੀ ਪੋਜ਼ੀਸ਼ਨ ਨੂੰ ਸਾਫ ਕੀਤਾ। ਅੰਮ੍ਰਿਤ ਵੀ ਉਸ ਨੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਕੋਲੋਂ ਛਕਿਆ। ਇਨ੍ਹਾਂ ਆਗੂਆਂ ਦੇ ਹੁੰਦਿਆਂ ਕੌਮ ਨੂੰ ਹਰਾਉਣਾ ਜਾਂ ਮੁਕਾਉਣਾ ਅਸੰਭਵ ਸੀ।

**੫. ਅਬਦਾਲੀ ਦੀ ਖ਼ੁਸ਼-ਫ਼ਹਿਮੀ**—ਕਮਜ਼ੋਰ ਜਰਨੈਲਾਂ ਦਾ ਕੁਝ ਇਲਾਜ ਅਬਦਾਲੀ ਤਾਂ ਕਰਦਾ ਜੇ ਉਹ ਆਪ ਖ਼ੁਸ਼-ਫ਼ਹਿਮੀ ਵਿਚ ਨਾ ਫਸਿਆ ਹੁੰਦਾ। ਅਬਦਾਲੀ ਦਾ ਖਿਆਲ ਸੀ ਕਿ ਉਸ ਦਾ ਨਾਮ ਹੀ ਉਸ ਦੇ ਕਾਬਲ ਚਲੇ ਜਾਣ ਪਿਛੋਂ ਸਿੱਖਾਂ ਨੂੰ ਰੋਕ ਪਾਉਣ ਲਈ ਕਾਫ਼ੀ ਹੈ। ਅਬਦਾਲੀ ਨੇ ਕੋਈ ਕੋਸ਼ਿਸ਼ ਹੀ ਨਾ ਕੀਤੀ ਕਿ ਉਹ ਆਪਣੇ ਵੱਲ ਵੀ ਕੋਈ ਪਾਰਟੀ ਬਣਾਏ। ਅਬਦਾਲੀ ਨਿਰੋਲ ਆਪਣੇ ਰੁਹਬ ਦੇ ਬਲ ਬੋਤੇ ਟੁਰਨਾ ਚਾਹੁੰਦਾ ਸੀ। ਜਦ ਇਕ ਦਹਾਕਾ ਇਸ ਪਾਲਿਸੀ ਨੂੰ ਅਪਣਾ ਕੇ ਫ਼ੇਲ੍ਹ ਹੋਇਆ ਤਾਂ ਉਸ

1. ਰਹੁਤਾਸ ਦੀ ਜਿੱਤ ਵੇਲੇ ਸਰਦਾਰ ਚੜ੍ਹਤ ਸਿੰਘ ਸੁਕਰਚਕੀਆ ਨੂੰ।

ਵਲੀ ਖ਼ਾਨ ਦੇ ਕਹਿਣ ਉਤੇ 'ਪਾੜੋ ਤੇ ਰਾਜ ਕਰੋ' ਦੀ ਪਾਲਿਸੀ ਅਪਣਾਈ । ਸਿੱਖਾਂ ਵਿਚ ਪਾਟੋ ਧਾੜ ਪਾਉਣ ਲਈ ਉਸ 'ਮਾਝਾ ਤੇ ਮਾਲਵਾ' ਦਾ ਖ਼ਿਆਲ ਵੀ ਚਲਾਇਆ । ਇਸ ਨੂੰ ਅਮਲੀ ਰੂਪ ਦੇਣ ਲਈ ਆਲਾ ਸਿੰਘ ਨੂੰ ਖੁਲ੍ਹੀ ਛੁੱਟੀ ਦਿੱਤੀ ਤੇ ਕਈ ਰਿਆਇਤਾਂ ਨਾਲ ਆਲਾ ਸਿੰਘ ਨੂੰ ਨਿਵਾਜਿਆ ਪਰ ਅਬਦਾਲੀ ਸਿੱਖਾਂ ਦੀ ਫ਼ਿਤਰਤ ਤੋਂ ਜਾਣੂ ਨਹੀਂ ਸੀ। ਅਬਦਾਲੀ ਦੇ ਜ਼ੁਲਮਾਂ ਤੇ ਉਸਦੀ ਹੋਂਦ ਨੇ ਸਿੱਖਾਂ ਨੂੰ ਇਕ ਜਾਨ ਤੇ ਇਕ ਸੁਰਕਰ ਦਿੱਤਾਸੀ। ਉਸਦਾ ਉਠਾਇਆ ਇਹ ਕਦਮ ਵੀ ਨਿਰਮੂਲ ਹੀ ਗਿਆ । ਬਾਬਾ ਆਲਾ ਸਿਘ ਵਿਚ ਇਤਨੀ ਸ਼ਕਤੀ ਨਹੀਂ ਸੀ ਕਿ ਉਹ ਸਿੱਖ ਜਥੇਬੰਦੀ ਦੀ ਮੁਖਾਲਫ਼ਤ ਕਰ ਸਕੇ । ਆਲਾ ਸਿੰਘ ਵੀ ਆਪਣੇ ਝੁਕਣੇ ਨੂੰ ਤੂਫ਼ਾਨ ਅੱਗੇ ਝੁਕਣਾ ਕਹਿੰਦਾ ਸੀ । ਤੂਫ਼ਾਨ (ਅਬਦਾਲੀ) ਦੇ ਗੁਜ਼ਰ ਜਾਣ ਉਪਰੰਤ ਉਹ ਬਾਕੀ ਸਿੰਘਾਂ ਵਾਂਗੂ ਹੀ ਸੁਤੰਤਰ ਸੀ ਸਗੋਂ ਕਈ ਵਾਰੀ ਅਗੇ ਹੋ ਕੇ ਲੜਦਾ ਸੀ। ਮਲੇਰਕੋਟਲਾ ਤੇ ਸਰਹੰਦ ਦੀ ਫ਼ਤਹਿ (੧੭੬੪) ਵੇਲੇ ਸਰਦਾਰ ਆਲਾ ਸਿੰਘ ਨੇ ਤੋਪਾਂ ਨਾਲ ਮਦਦ ਦਿੱਤੀ ਸੀ। ਅਬਦਾਲੀ ਦੀ ਇਹ ਖ਼ੁਸ਼-ਫ਼ਹਿਮੀ ਹੀ ਸੀ ਤੇ ਉਹ ਖ਼ੁਸ਼-ਫ਼ਹਿਮੀ ਉਸ ਨੂੰ ਲੈ ਬੈਠੀ। ਪਾਣੀ ਜਦ ਸਿਰਿਓਂ ਲੰਘ ਗਿਆ ਤਾਂ ਹੱਥ ਪੈਰ ਮਾਰਨ ਲੱਗਾ। ਉਸ ਸਮੇਂ ਤਕ ਸਿੰਘ ਕਾਫ਼ੀ ਤਾਕਤਵਰ ਹੋ ਗਏ ਸਨ।

**੬. ਦੁੱਖ ਦਾਰੂ**—ਅਬਦਾਲੀ ਨੇ ਸਿੱਖਾਂ ਵਿਰੁੱਧ ਤਿੰਨ ਹਮਲੇ ਕੀਤੇ । ਬਾਕੀ ਹਮਲੇ ਨਿਰੋਲ ਸਿੱਖਾਂ ਵਿਰੁਧ ਨਹੀਂ ਸਨ, ਭਾਵੇਂ ਅਸਰ ਉਨ੍ਹਾਂ ਦਾ ਵੀ ਉਤਨਾ ਹੀ ਸੀ। ਇਨ੍ਹਾਂ ਤਿੰਨ ਹਮਲਿਆਂ ਵਿਚ ਕੌਮ ਦਾ ਬਹੁਤ ਨੁਕਸਾਨ ਹੋਇਆ । ਵੱਡੇ ਘਲੂਘਾਰੇ ਵਿਚ ਅੱਧੀ ਨਾਲੋਂ ਵੱਧ ਕੌਮ ਸ਼ਹੀਦ ਹੋ ਗਈ, ਪਰ ਸਿੱਖ ਆਏ ਦੁੱਖਾਂ ਨੂੰ ਦਾਰੂ ਸਮਝ ਕੇ ਪੀ ਰਹੇ ਸਨ। ਸਿੱਖਾਂ ਸਾਹਮਣੇ ਆਪਣੇ ਸ਼ਹੀਦਾਂ ਦੀਆਂ ਵਾਰਤਾਵਾਂ ਸਨ। ਸ਼ਹੀਦਾਂ ਦੀਆਂ ਕਹਾਣੀਆਂ ਉਤਸ਼ਾਹ ਦੇ ਕੇ ਸ਼ਹਾਦਤ ਲਈ ਪ੍ਰੇਰਦੀਆਂ ਸਨ। ਹਰ ਦੁਖ ਸਿੱਖਾਂ ਨੂੰ ਕੁੰਦਨ ਬਣਾ ਕੇ ਕੱਢ ਰਹਿਆ ਸੀ। ਇਸ ਘਲੂਘਾਰੇ ਨੂੰ ਵੀ ਸਿੱਖਾਂ ਖਿੜੇ ਮੱਥੇ ਝੱਲਿਆ ਤੇ ਦੂਸਰੇ ਦਿਨ ਇਤਿਹਾਸਕ ਅਰਦਾਸ ਕੀਤੀ 'ਸੱਚੇ ਪਾਤਸ਼ਾਹ ਤੇਰਾ ਸ਼ੁਕਰ ਹੈ ਕੱਚੇ ਪਿੱਲੇ ਝੜ ਗਏ ਹਨ, ਤੱਤ ਖ਼ਾਲਸਾ ਰਹਿ ਗਿਆ ਹੈ, ਹੁਣ ਦੁਸ਼ਮਣ ਨਾਲ ਸਿਝ ਲਵਾਂਗੇ।' ਇਤਿਹਾਸਕਾਰ ਗਾਰਡਨ ਨੇ ਬਹੁਤ ਸੁੰਦਰ ਲਿਖਿਆ ਹੈ, "ਤਲਵਾਰ ਜਿਤਨੀ ਲਿਫੇ ਉਤਨੀ ਹੀ ਤੇਜ਼ ਤੇ ਕੀਮਤੀ ਹੁੰਦੀ ਹੈ। ਸਿੱਖਾਂ ਦਾ ਵੀ ਇਹ ਯਕੀਨ ਹੈ ਕਿ ਜ਼ੁਲਮ ਜਿਤਨੇ ਜ਼ਿਆਦਾ ਹੋਣ ਜਥੇਬੰਦੀ ਵੀ ਉਤਨੀ ਹੀ ਮਜ਼ਬੂਤ ਤੇ ਠੀਕ ਹੁੰਦੀ ਹੈ। ਦੁੱਖਾਂ ਨੂੰ ਦਾਰੂ ਸਮਝਣ ਵਾਲੀ ਕੌਮ ਦੀ ਜਿੱਤ ਯਕੀਨੀ ਸੀ।

**੭. ਕੌਮੀ ਲੜਾਈ**—ਅਬਦਾਲੀ ਆਪਣੀ ਨਿਜ ਦੀ ਲੜਾਈ ਲੜ ਰਹਿਆ ਸੀ। ਭਾਵੇਂ ਉਸ ਨੇ ਕੋਸ਼ਿਸ਼ ਕੀਤੀ ਸੀ ਕਿ ਨਸੀਰ ਖ਼ਾਨ ਕਲਾਤ ਨੂੰ ਨਾਲ ਮਿਲਾ ਕੇ ਜਹਾਦ ਦਾ ਝੰਡਾ ਖੜਾ ਕੀਤਾ ਜਾਏ ਪਰ ਉਹ ਆਪਣੇ ਮਕਸਦ ਵਿਚ ਨਾਕਾਮਯਾਬ ਸੀ, ਕਿਉਂ ਜੋ ਹਿੰਦੁਸਤਾਨ ਤੇ ਮੁਸਲਮਾਨ ਉਸ ਨੂੰ ਹਮਲਾਵਰ ਤੇ ਬਦੇਸ਼ੀ ਸਮਝਦੇ ਸਨ। ਦੂਸਰੇ ਪਾਸੇ ਸਿੱਖਾਂ ਦੀ ਲੜਾਈ ਕੌਮੀ ਲੜਾਈ ਸੀ। ਕੌਮੀ ਲੜਾਈ ਵਿਚ ਕੋਈ ਇਕ ਵਿਅਕਤੀ ਭਾਵੇਂ ਉਹ ਕਿਤਨਾ ਬਹਾਦਰ ਹੋਵੇ ਰੋਕ ਨਹੀਂ ਪਾ ਸਕਦਾ। ਅਬਦਾਲੀ ਸਮੁੱਚੀ ਸਿੱਖ ਕੌਮ ਦਾ ਟਾਕਰਾ ਕਰਨ ਜੋਗ ਨਹੀਂ ਸੀ। ਸਿੱਖ ਇਹ ਮਹਿਸੂਸ ਕਰਦੇ ਸਨ ਕਿ ਉਹ ਪੰਜਾਬ ਨੂੰ ਜਰਵਾਣਿਆਂ ਤੋਂ ਜੋ ਬਚਾਉਣ ਲਈ ਲੜ ਰਹੇ ਹਨ। ਸਿੱਖਾਂ ਨੇ ਅਬਦਾਲੀ

ਦੇ ਹਮਲੇ ਦਾ ਸੁਣ ਕੇ ੧੭੪੮ ਦੀ ਵੈਸਾਖੀ ਨੂੰ ਇਤਿਹਾਸਕ ਗੁਰਮਤਾ ਕੀਤਾ ਸੀ "ਪੰਜਾਬ ਉਤੇ ਹੋਇਆ ਹਰ ਹਮਲਾ ਸਿੱਖਾਂ ਉਤੇ ਸਮਝਿਆ ਜਾਏਗਾ।" ਸਿੱਖ ਆਪਣੇ ਗੁਰਮਤੇ ਦੀ ਰੋਸ਼ਨੀ ਵਿਚ ਟੁਰਦੇ ਰਹੇ। ਇਕ ਗੱਲ ਹੋਰ, ਕੌਮੀ ਲੜਾਈ ਵਿਚ ਇਕ ਹਾਰ, ਇਕ ਸੱਟ ਜਾਂ ਇਕ ਵਾਰੀ ਢਾਹਣਾ ਕੋਈ ਅਰਥ ਨਹੀਂ ਰੱਖਦਾ ਤੇ ਫਿਰ ਸਿੱਖਾਂ ਵਿਚ ਤਾਂ ਹਰ ਲੜਾਈ ਬਾਅਦ (ਭਾਵੇਂ ਉਹ ਜਿੱਤ ਦੀ ਸ਼ਕਲ ਵਿਚ ਹੋਵੇ ਭਾਵੇਂ ਹਾਰ ਦੀ) ਕਈ ਗੁਣਾਂ ਤਗੜੇ ਉਠਣ ਦੀ ਸ਼ਕਤੀ ਪੈਦਾ ਹੋ ਜਾਂਦੀ ਸੀ। ਸੋ ਕੌਮੀ ਜੰਗ ਲੜਨ ਵਾਲਿਆਂ ਦੀ ਕੌਮੀ ਜਿੱਤ ਜ਼ਰੂਰੀ ਸੀ।

੮. **ਕੌਮੀ ਗੁਣ**—ਇਤਿਹਾਸਕਾਰ ਰਾਜਰਸ ਨੇ ਸਿੱਖਾਂ ਦੀ ਕੌਮੀ ਜੰਗ ਵਿਚ ਸਫਲਤਾ ਦੇ ਚਾਰ ਮੋਟੇ ਕਾਰਨ ਲਿਖੇ ਹਨ। ਉਹ ਸਭ ਤੋਂ ਪਹਿਲੀ ਥਾਂ ਧਾਰਮਕ ਵਿਸ਼ਵਾਸਾਂ ਨੂੰ ਦੇਂਦਾ ਹੈ। ਇਕ ਵਾਰੀ ਅਬਦਾਲੀ ਨੇ ਗੱਲ ਬਾਤ ਵਿਚ ਇਹ ਕਹਿਆ ਸੀ ਕਿ ਸਿੱਖਾਂ ਦੀ ਹੋਂਦ ਮਿਟਾਉਣ ਲਈ ਇਹ ਜ਼ਰੂਰੀ ਹੈ ਕਿ ਉਨ੍ਹਾਂ ਦੇ ਧਾਰਮਕ ਵਿਸ਼ਵਾਸਾਂ ਦੀ ਕਟੜਤਾ ਘਟਾਈ ਜਾਏ ਜਾਂ ਮਾਰੀ ਜਾਏ, ਪਰ ਉਹ ਉਸ ਵਿਚ ਸਫਲ ਨਾ ਹੋ ਸਕਿਆ। ਧਾਰਮਕ ਵਿਸ਼ਵਾਸ ਸਗੋਂ ਦਿਨੋ ਦਿਨ ਤੇ ਸਮੇਂ ਨਾਲ ਵੱਧਦੇ ਰਹੇ। ਅਰਦਾਸ ਦੇ ਕਈ ਹਿੱਸੇ ਇਸ ਸਚਾਈ ਨੂੰ ਪਰਗਟਾਉਂਦੇ ਹਨ। ਜਦ ਸਿੱਖ ਹੋਣਾ ਜੁਰਮ ਕਰਾਰ ਦੇ ਦਿੱਤਾ ਗਿਆ ਤਾਂ ਸਿੱਖਾਂ ਨੇ 'ਜਹਾਂ ਜਹਾਂ ਖਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ, ਦੇਗ, ਤੇਗ਼, ਫਤਹਿ, ਬਿਰਧ ਕੀ ਪੈਜ. ਪੰਥ ਕੀ ਜੀਤ, ਖ਼ਾਲਸਾ ਜੀ ਕੇ ਬੋਲ ਬਾਲੇ' ਦੇ ਸ਼ਬਦ ਯਾਦ ਕਰ ਲਏ ਤੇ ਰੋਜ਼ ਦੁਹਰਾਉਣ ਲੱਗੇ। ਜਦ ਸ੍ਰੀ ਅੰਮ੍ਰਿਤਸਰ ਦੇ ਦਰਸ਼ਨ ਤੇ ਇਸ਼ਨਾਨ ਤੇ ਪਾਬੰਦੀ ਲਗਾਈ ਤਾਂ "ਅੰਮ੍ਰਿਤਸਰ ਦੇ ਦਰਸ਼ਨ-ਇਸ਼ਨਾਨ ਸਿੱਖਾਂ ਨੇ ਧਾਰਮਕ ਅਕੀਦਾ ਬਣਾ ਲਿਆ।" ਜਦ ਸਿੱਖਾਂ ਦੇ ਟਿਕਾਣੇ ਗਿਰਾਏ ਗਏ ਤਾਂ ਅਰਦਾਸ ਵਿਚ ਇਨ੍ਹਾਂ ਸ਼ਬਦਾਂ ਦਾ ਵਾਧਾ ਹੋ ਗਿਆ "ਚੌਕੀਆਂ, ਝੰਡੇ, ਬੁੰਗੇ, ਜੁਗੋ ਜੁਗ ਅਟਲ।" ਧਾਰਮਕ ਵਿਸ਼ਵਾਸ ਮਰਨਾ ਤਾਂ ਇਕ ਪਾਸੇ, ਹੋਰ ਜਾਗ ਪਿਆ। ਰੈਨਾਡੇ ਨੇ ਮਰਹੱਟਿਆਂ ਦੇ ਇਤਿਹਾਸ ਵਿਚ ਇਕ ਥਾਵੇਂ ਲਿਖਿਆ ਹੈ, "ਇਹ ਕਹਿਣਾ ਸਖਤ ਭੁੱਲ ਹੈ ਕਿ ਮਰਹੱਟੇ ਸਿਰਫ ਲੜਾਕੇ ਤੇ ਲੁੱਟ ਮਾਰ ਕਰਨ ਵਾਲੇ ਲੁਟੇਰੇ ਸਨ। ਲੁੱਟ ਤੋਂ ਉੱਚੀ ਕੋਈ ਹੋਰ ਉਚੇਰੀ ਆਚਰਨਕ (Moral) ਸ਼ਕਤੀ ਸੀ, ਜੋ ਉਨ੍ਹਾਂ ਨੂੰ ਖਿੱਚੀ ਚਲੀ ਜਾਂਦੀ ਸੀ।" ਸਿੱਖਾਂ ਉਤੇ ਵੀ ਇਹ ਗਲ ਢੁਕਦੀ ਹੈ। ਸਿੱਖਾਂ ਨੂੰ ਹੀ ਕੋਈ ਉਚੇਰੀ ਸ਼ਕਤੀ ਧੀ ਜੋ ਜੋੜੀ ਤੇ ਇਕ ਥਾਵੇਂ ਖਿੱਚੀ ਰੱਖਦੀ ਸੀ। ਉਸ ਸ਼ਕਤੀ ਦਾ ਨਾਮ ਸੀ 'ਧਾਰਮਕ ਵਿਸ਼ਵਾਸ।' ਰਾਜਰਸ ਨੇ ਕੌਮੀ ਗੁਣਾਂ ਵਿਚ ਦੂਜੀ ਥਾਂ ਸਿੱਖਾਂ ਦਾ ਧਰਤੀ ਦੇ ਚੱਪੇ ਚੱਪੇ ਤੋਂ ਜਾਣੂ ਹੋਣਾ ਲਿਖਿਆ ਹੈ। **ਧਰਤੀ ਦੇ ਉਹ ਜਾਣੂ** ਪੁੱਤਰ ਸਨ। ਇਕ ਇਕ ਛੰਭ, ਇਕ ਇਕ ਗਲੀ, ਇਕ ਇਕ ਜੂਹ, ਖਿਕ ਇਕ ਕੰਦਰ ਤੋਂ ਉਹ ਜਾਣੂ ਸਨ। ਅਫ਼ਗਾਨ ਬਦੇਸ਼ੀ ਹਮਲਾਵਰ ਉਨ੍ਹਾਂ ਦੇ ਟਿਕਾਣਿਆਂ ਦਾ ਪਤਾ ਲਾਉਣ ਤੋਂ ਅਸਮਰਥ ਸਨ। ਅਦੀਨਾ ਬੇਗ਼ ਹੀ ਇਕ ਗਵਰਨਰ ਸੀ ਜੋ ਸਿੱਖਾਂ ਦੇ ਕੁਝ ਟਿਕਾਣੇ ਜਾਣਦਾ ਸੀ ਪਰ ਉਹ ਸਫ਼ਲਤਾ ਪ੍ਰਾਪਤ ਕਰਨ ਤੋਂ ਪਹਿਲਾਂ ਹੀ ਕੂਚ ਕਰ ਗਿਆ। ਅਬਦਾਲੀ ਜਦ ਸਿੱਖਾਂ ਦੇ ਹਮਲੇ ਦੀ ਖ਼ਬਰ ਸੁਣ ਕੇ ਮੂੰਹ ਫੇਰਦਾ ਤਾਂ ਉਸ ਦੀ ਹੈਰਾਨੀ ਦੀ ਹੱਦ ਹੀ ਨਾ ਰਹਿੰਦੀ ਜਦ ਉਸ ਨੂੰ ਹਮਲਾ ਕਰਨ ਵਾਲੇ ਸਿੱਖਾਂ ਦੇ ਜਥਿਆਂ ਦੇ ਨਿਸ਼ਾਨ ਵੀ ਨਾ ਮਿਲਦੇ। ਇਸ ਧਰਤੀ ਦੀ ਗਿਆਤ ਨੇ ਸਿੱਖਾਂ ਨੂੰ ਕਾਮਯਾਬੀ ਦੀ ਸਿਖਰ ਉੱਤੇ ਪਹੁੰਚਾਇਆ ਅਤੇ ਅਬਦਾਲੀ ਨੂੰ ਨਿਸਫਲ। ਨਿਰਾ ਚੱਪੇ ਚੱਪੇ ਦੇ ਜਾਣੂ ਹੀ ਨਹੀਂ

ਸਨ, ਨਾਲ ਅਥਾਹ ਸ਼ਕਤੀ ਦੇ ਮਾਲਕ ਵੀ ਸਨ। ਇਮਾਦ-ਉਸ-ਸਾਦਤ ਦਾ ਲਿਖਾਰੀ ਲਿਖਦਾ ਹੈ, "ਸਿੰਘ ਬੜੇ ਜ਼ੋਰਾਵਰ, ਸ਼ੇਰਾਂ ਵਰਗੇ ਜੁਆਨ ਤੇ ਭਰਵੇਂ ਕੱਦ ਵਾਲੇ ਹਨ। ਜੇ ਉਹਨਾਂ ਦੀ ਲੱਤ ਵੀ ਕਿਸੇ ਵਲੈਤੀ ਘੋੜੇ ਨੂੰ ਲੱਗ ਜਾਏ ਤਾਂ ਉਹ ਥਾਂ ਮਰ ਜਾਵੇ। ਉਨ੍ਹਾਂ ਦੀ ਬੰਦੂਕ ਸੌ ਸੌ ਕਦਮ ਤੋਂ ਵੈਰੀ ਦੀ ਖ਼ਬਰ ਜਾ ਲੈਂਦੀ ਹੈ। ਹਰ ਸੂਰਮਾ ਦੋ ਦੋ ਸੌ ਕੋਹ ਤੱਕ ਘੋੜੇ ਤੇ ਸਫ਼ਰ ਕਰ ਲੈਂਦਾ ਹੈ। ਜੇ ਇਸ ਤਰ੍ਹਾਂ ਨਾ ਹੁੰਦਾ ਤਾਂ ਇਹ ਵਲੈਤੀ ਫ਼ੌਜ ਉੱਤੇ ਕਿਵੇਂ ਜਿੱਤ ਪਾਉਂਦੇ।" ਨੂਰ ਮੁਹੰਮਦ ਨੇ ਲਿਖਿਆ ਹੈ, "ਇਨ੍ਹਾਂ ਦਾ ਸਰੀਰ ਦੇਖੋ, ਤਾਂ ਹਰ ਇਕ ਇਉਂ ਜਾਪਦਾ ਹੈ ਜਿਵੇਂ ਕੋਈ ਪਹਾੜੀ ਦਾ ਟਿੱਲਾ ਹੋਵੇ, ਡੀਲਡੌਲ ਵਿਚ ਜੁਆਨ ਪੰਜਾਹ ਮਰਦਾਂ ਤੋਂ ਵੀ ਵੱਧ ਕੇ ਹੈ। ਕਹਿੰਦੇ ਹਨ ਕਿ ਜਦ ਬਹਿਰਾਮ ਗੋਰ ਸ਼ਿਕਾਰ ਖੇਡਦਾ ਸੀ ਤਾਂ ਸ਼ੇਰਾਂ ਦੀਆਂ ਚੀਕਾਂ ਕੱਢ ਦਿੰਦਾ ਸੀ ਪਰ ਜੇ ਕਰ ਬਹਿਰਾਮ ਗੋਰ ਇਹਨਾਂ ਦੇ ਸਾਹਮਣੇ ਆ ਜਾਵੇ ਤਾਂ ਇਨ੍ਹਾਂ ਅੱਗੇ ਸਿਰ ਨੀਵਾਂ ਕਰ ਦੇਵੇ।" **ਤੀਜਾ ਕੌਮੀ** ਗੁਣ ਸੀ ਸਿੱਖਾਂ ਵਿਚ ਆਪਾ ਤਿਆਗ (Self Denial) ਦੀ ਸਿਪਿਰਟ ਦਾ। ਸਿੰਘਾਂ ਦੀ ਰਹਿਣੀ ਬਹਿਣੀ ਬੜੀ ਸਾਦਾ ਸੀ। ਤਣੀਆਂ ਵਾਲੀ ਕਮੀਜ਼, ਕਛਹਿਰਾ ਤੇ ਦੋ ਭੂਰੇ ਉਨ੍ਹਾਂ ਦੀ ਪੁਸ਼ਾਕ ਸੀ। ਦਿਨ ਵੇਲੇ ਕੰਬਲ ਘੋੜੇ ਉੱਤੇ ਸੁੱਟ ਲੈਂਦੇ ਤੇ ਰਾਤ ਨੂੰ ਇਸ ਨੂੰ ਥੱਲੇ ਵਿਛਾ ਕੇ ਬਿਸਤਰ ਬਣਾ ਲੈਂਦੇ। ਗੁਰੂ ਗੋਬਿੰਦ ਸਿੰਘ ਜੀ ਦੇ ਸਕੂਲ ਵਿਚ :—

> "ਪਹਿਲਾ ਮਰਨਾ ਕਬੂਲ ਜੀਵਨ ਕੀ ਛਡਿ ਆਸ।
> ਹਉ ਸਭਨਾਂ ਕੀ ਰੇਣਕਾ ਤਉ ਆਓ ਹਮਾਰੈ ਪਾਸਿ।"

ਦਾ ਸਬਕ ਦਿੱਤਾ ਜਾਂਦਾ ਸੀ। ਸਿੱਖਾਂ ਨੂੰ ਰੋਜ਼ ਗਿਆਨ ਦ੍ਰਿੜ੍ਹ ਕਰਾਇਆ ਜਾਂਦਾ ਸੀ :

> "ਜਉ ਤਉ ਪ੍ਰੇਮ ਖੇਲਨ ਕਾ ਚਾਉ।
> ਸਿਰ ਧਰ ਤਲੀ ਗਲੀ ਮੇਰੀ ਆਉ।
> ਇਤੁ ਮਾਰਗਿ ਪੈਰ ਧਰੀਜੈ।
> ਸਿਰ ਦੀਜੈ ਕਾਨ ਨ ਕੀਜੈ।"

ਕੋਈ ਕਿਸੇ ਤੇ ਇਹਸਾਨ (ਕਾਣ) ਕਰ ਕੇ ਨਹੀਂ ਲੜਨਾ, ਦੀਨ (ਗ਼ਰੀਬ) ਦੁਖੀ ਦੇ ਹੇਤ ਲੜਨਾ ਹੈ ਭਾਵੇਂ ਉਸ ਦੀ ਰੱਖਿਆ ਲਈ ਬੰਦ ਬੰਦ ਕੱਟਿਆ ਜਾਏ। ਸਿੱਖਾਂ ਵਿਚ ਆਪਾ ਤਿਆਗ ਇਤਨਾ ਸੀ ਕਿ ਕੋਈ ਸਿੱਖ ਨਿੱਜ ਵਿਚ ਨਹੀਂ ਸੀ ਰੱਖਦਾ, "ਸਭ ਦੇਤ ਖ਼ਜ਼ਾਨੈ ਪਾਇ।" ਭਾਈ ਰਤਨ ਸਿੰਘ ਭੰਗੂ ਨੇ ਗਵਾਹੀ ਭਰੀ ਹੈ ਕਿ ਫਿਰ ਲੋੜ ਅਨੁਸਾਰ ਖ਼ਜ਼ਾਨੇ ਵਿਚੋਂ ਹੀ ਲੈ ਲੈਂਦੇ ਸਨ। ਆਪਾ ਤਿਆਗ ਦੀਆਂ ਮਿਸਾਲਾਂ ਨਾਲ ਸਿੱਖ ਇਤਿਹਾਸ ਭਰਿਆ ਪਿਆ ਹੈ। ਰਾਜਰਸ ਅਖ਼ੀਰ ਵਿਚ **ਚੌਥੇ ਕੌਮੀ** ਗੁਣ ਵਾਲਾ ਇਸ਼ਾਰਾ ਕਰਦੇ ਹੋਏ ਲਿਖਦਾ ਹੈ। ਸਿੱਖਾਂ ਦੇ ਘਰ ਘਾਟ ਨਹੀਂ ਸਨ। ਘਰ ਘੋੜਿਆਂ ਦੀਆਂ ਕਾਠੀਆਂ ਤੇ ਸਨ।[1] ਮੈਦਾਨਾਂ ਵਿਚ ਹੀ ਘਰ ਸਨ (Open Houses) ਨਾਦਰ

---

1. ਕਰਨਲ ਪੋਲੀਅਰ (Pollier) ਮਈ ੧੭੭੬ ਵਿਚ ਲਿਖਦਾ ਹੈ, "ਤੰਬੂ ਜੇ ਕੋਈ ਹੁੰਦਾ ਸੀ ਤਾਂ ਸਰਦਾਰ ਲਈ ਹੀ ਹੁੰਦੇ ਸਨ। ਬਾਕੀ ਲਈ ਕੰਬਲ। ਹਮਲਾ ਬੋਲਣ ਵੇਲੇ ਕੰਬਲ ਨੂੰ ਕਾਠੀਆਂ ਉਤੇ ਪਾ ਲੈਂਦੇ ਹਨ। ਸਿੱਖਾਂ ਦੇ ਕੇਵਲ ਪੰਜਾਹ ਆਦਮੀ ਬਾਦਸ਼ਾਹੀ ਫ਼ੌਜ ਦੀ ਪੂਰੀ ਪਲਟਨ ਨੂੰ ਘੇਰੇ ਵਿਚ ਰੱਖਣ ਲਈ ਕਾਫ਼ੀ ਹਨ।

ਇਲਾਕੇ ਉੱਤੇ ਹਮਲਾ ਬੋਲਿਆ ।[1] ਬਟਾਲਾ ਦਾ ਇਲਾਕਾ ਆਪ ਜੀ ਨੇ ਕਬਜ਼ੇ ਵਿਚ ਕਰ ਲਿਆ । ਕਨ੍ਹਈਆ ਮਿਸਲ ਨੂੰ ਬਹੁਤ ਰੋਸ ਸੀ ਪਰ ਉਹ ਇਕੱਲਿਆਂ ਲੜ ਨਹੀਂ ਸੀ ਸਕਦੀ । ਜਦ ਰਣਜੀਤ ਸਿੰਘ ਨੇ ਸੁਵਰਗਵਾਸੀ ਗੁਰਬਖ਼ਸ਼ ਸਿੰਘ ਦੀ ਲੜਕੀ ਵਿਆਹੀ ਤਾਂ ਸਦਾ ਕੌਰ ਨੂੰ ਵੀ ਮੌਕਾ ਮਿਲਿਆ ਕਿ ਉਹ ਰਾਮਗੜ੍ਹੀਆ ਮਿਸਲ ਨੂੰ ਸਜ਼ਾ ਦੇ ਸਕੇ । ਰਣਜੀਤ ਸਿੰਘ ਨੂੰ ਨਾਲ ਲੈ ਕੇ ੧੭੯੬ ਵਿਚ ਮਿਆਨੀ ਉਤੇ ਜਿੱਥੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਸਨ, ਹਮਲਾ ਬੋਲ ਦਿੱਤਾ । ਆਪ ਜੀ ਨੇ ਬਾਬਾ ਸਾਹਿਬ ਸਿੰਘ ਬੇਦੀ ਨੂੰ ਗੱਲ ਠੱਪਣ ਲਈ ਕਹਿਆ, ਪਰ ਸਦਾ ਕੌਰ ਨੇ ਇਕ ਨਾ ਸੁਣੀ । ਬਾਬਾ ਸਾਹਿਬ ਸਿੰਘ ਬੇਦੀ ਨੇ ਰੋਸ ਮਨਾਇਆ ਤੇ ਕਹਿੰਦੇ ਹਨ ਕਿ ਸਦਾ ਕੌਰ ਦੀ ਬਿਆਸ ਵਿਖੇ ਮਸਾਂ ਜਾਨ ਬਚੀ । ਆਪ ਜੀ ਕਾਫੀ ਬਿਰਧ ਹੋ ਗਏ ਸਨ । ਇਸ ਲਈ ਟਿਕ ਕੇ ਬੈਠਣਾ ਹੀ ਯੋਗ ਸਮਝਿਆ । ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਸੰਨ ੧੮੦੩ ਨੂੰ ਸੁਰਗਵਾਸ ਹੋ ਗਏ । ਉਨ੍ਹਾਂ ਦੇ ਅੱਖਾਂ ਮੀਟਣ ਨਾਲ ਹੀ ਇਸ ਮਿਸਲ ਦੀ ਪ੍ਰਸਿੱਧਤਾ ਵੀ ਘੱਟ ਗਈ । ਇਸ ਮਿਸਲ ਦੇ ਇਲਾਕੇ ਤੇ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਨੇ ਕਬਜ਼ਾ ਕਰ ਲਿਆ । ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੇ ਸਪੁੱਤਰ ਸਰਦਾਰ ਬੁੱਧ ਸਿੰਘ ਨੇ ੧੮੦੮ ਵਿਚ ਈਨ ਮੰਨ ਲਈ । ਇਸ ਮਿਸਲ ਦੇ ਸਿਪਾਹੀਆਂ ਦੀ ਗਿਣਤੀ ੩੦੦੦ ਦੇ ਕਰੀਬ ਸੀ । ਸਤਲੁਜ ਤੋਂ ਪਾਰ ਹਮਲਿਆਂ ਵੇਲੇ ਇਸ ਮਿਸਲ ਦੀ ਗਿਣਤੀ ੮੦੦੦ ਤੱਕ ਜਾ ਪੁੱਜੀ ਸੀ ।

**੪. ਭੰਗੀ ਮਿਸਲ**—ਸਿੱਖ ਮਿਸਲਾਂ ਵਿਚ ਭੰਗੀ ਮਿਸਲ ਇਕ ਰਹੁਬਦਾਰ (Formidable) ਮਿਸਲ ਗਿਣੀ ਜਾਂਦੀ ਹੈ । ਅਰੰਭ ਵਿਚ ਫ਼ੈਜ਼ਲਪੁਰੀਆ ਅਤੇ ਆਹਲੂਵਾਲੀਆ ਮਿਸਲਾਂ ਦਾ ਹੀ ਜ਼ੋਰ ਸੀ । ਉਹ ਦੋਵੇਂ ਮਿਸਲਾਂ ਹੀ ਸਾਰੇ ਪੰਥ ਦੇ ਸਤਿਕਾਰ ਦੀਆਂ ਪਾਤਰ ਸਨ ਪਰ ਅਬਦਾਲੀ ਦੇ ਜਾਣ ਉਪਰੰਤ ਇਨ੍ਹਾਂ ਮਿਸਲਾਂ ਨੇ ਆਪੋ ਵਿਚ ਦੀ ਦੌੜ ਵਿਚ ਹਿੱਸਾ ਨਾ ਲਿਆ ਸੋ ਇਹ ਮਿਸਲਾਂ ਪਿੱਛੇ ਰਹਿ ਗਈਆਂ । ਰਾਮਗੜ੍ਹੀਆ ਮਿਸਲ ਦਾ ਪ੍ਰਭਾਵ ਖੇਤਰ ਵੀ ਸਤਲੁਜੋਂ ਪਾਰ ਹੋ ਗਿਆ । ਜਦ ਉਹ ਮੁੜ ਪੰਜਾਬ ਵਿਚ ਦਖ਼ਲ ਦੇਣ ਜੋਗ ਹੋਈ ਤਾਂ ਭੰਗੀ ਮਿਸਲ ਦਾ ਪ੍ਰਭਾਵ ਸਿਖਰ ਉੱਤੇ ਸੀ । ਕਨ੍ਹਈਆ ਮਿਸਲ ਵੀ ਤਗੜੀਆਂ ਮਿਸਲਾਂ ਵਿਚੋਂ ਗਿਣੀ ਜਾਣ ਲੱਗ ਪਈ ਸੀ । ਡਾਕਟਰ ਸਿਨਹਾ ਦਾ ਤਾਂ ਖ਼ਿਆਲ ਹੈ ਕਿ ਭੰਗੀ ਮਿਸਲ ਸਿਆਣਪ ਤੋਂ ਕੰਮ ਲੈ ਕੇ ਚਲਦੀ ਤਾਂ ਸੁਕਰਚਕੀਆ ਮਿਸਲ ਦੀ ਥਾਂ ਇਸ ਦਾ ਹੀ ਰਾਜ ਪੰਜਾਬ ਉੱਤੇ ਹੋਣਾ ਸੀ ਪਰ ਇਹ ਵੀ ਠੀਕ ਹੈ ਕਿ ਕੁਦਰਤ ਨੇ ਸਾਥ ਨਾ ਦਿੱਤਾ ।

ਇਸ ਮਿਸਲ ਦੇ ਬਾਨੀ ਆਗੂ ਸਰਦਾਰ ਛਜਾ ਸਿੰਘ ਸਨ ।[2] ਸਰਦਾਰ ਛਜਾ ਸਿਘ ਨੇ ਆਪਣੇ ਇਲਾਕੇ ਦੇ ਜੱਟਾਂ ਨੂੰ ਸਿੱਖੀ ਦਾਇਰੇ ਵਿਚ ਲਿਆ ਕੇ ਇਕ ਵੱਖਰਾ ਜਥਾ ਬਣਾ ਲਿਆ । ਮੁਗ਼ਲਾਂ ਦੇ ਇਲਾਕਿਆਂ ਤੇ ਨਿੱਕੇ ਮੋਟੇ ਹਮਲੇ ਅਰੰਭ ਕਰ ਦਿੱਤੇ । ਆਪ ਜੀ ਦੇ ਬਾਅਦ ਭਾਈ ਭੀਮ ਸਿੰਘ ਨੇ ਇਸ ਮਿਸਲ ਦੀ ਅਗਵਾਈ ਸੰਭਾਲੀ । ਭਾਈ ਭੀਮ ਸਿੰਘ ਨੂੰ ਸ੍ਰਦਾਰ ਛਜਾਸਿਘ ਨੇ ਅੰਮ੍ਰਿਤ ਛਕਾ ਕੇ ਸਿੱਖ ਸਜਾਇਆ ਸੀ । ਉਹ ਛਜਾ ਸਿੰਘ ਜੀ ਦੇ ਰਿਸ਼ਤੇਦਾਰ

---

1. ਸਰਦਾਰ ਮਹਾਂ ਸਿੰਘ ਅਤੇ ਸਰਦਾਰ ਜੈ ਸਿੰਘ ਦੀ ਆਪੋ ਵਿਚ ਵਿਗੜ ਗਈ ਸੀ ।

2. ਸਰਦਾਰ ਛਜਾ ਸਿੰਘ ਪੰਜਵੜ ਨੇ ਕਨ੍ਹਈਆ ਲਾਲ ਦੇ ਕਥਨ ਅਨੁਸਾਰ, ਗੁਰੂ ਗੋਬਿੰਦ ਸਿੰਘ ਜੀ ਹੱਥੋਂ ਅੰਮ੍ਰਿਤ ਛਕਿਆ ਸੀ ।

ਵੀ ਸਨ। ਉਨ੍ਹਾਂ ਦਾ ਪਿੰਡ ਕਸੂਰ ਸੀ। ਅੰਮ੍ਰਿਤ ਛਕਣ ਉਪਰੰਤ ਭਾਈ ਭੀਮ ਸਿੰਘ ਦੀਆਂ ਸਾਰੀਆਂ ਸ਼ਕਤੀਆਂ ਜਾਗ ਪਈਆਂ। ਨਾਦਰ ਦੇ ਹਮਲੇ ਵੇਲੇ ਭੀਮ ਸਿੰਘ ਨੇ ਕਾਫ਼ੀ ਨਾਮਨਾ ਖੱਟੀ। ਇਸ ਜਥੇ ਕੋਲ ਕਾਫ਼ੀ ਲੁੱਟ ਦਾ ਮਾਲ ਹੱਥ ਆਇਆ। ਭੀਮ ਸਿੰਘ ਉਪਰੰਤ ਜਥੇ ਦੀ ਜਥੇਦਾਰੀ ਸਰਦਾਰ ਹਰੀ ਸਿੰਘ ਦੇ ਹੱਥ ਆਈ। ਸਰਦਾਰ ਹਰੀ ਸਿੰਘ, ਭੀਮ ਸਿੰਘ ਦੇ ਭਤੀਜੇ ਸਨ ਤੇ ਉਨ੍ਹਾਂ ਨੇ 'ਧਰਮ ਪੁੱਤਰ' ਬਣਾਇਆ ਹੋਇਆ ਸੀ। ਹਰੀ ਸਿੰਘ, ਭਾਈ ਭੂਪ ਸਿੰਘ, ਪਟੋਹ ਦੇ ਜ਼ਮੀਨਦਾਰ (ਵਦਨੀ ਦੇ ਲਾਗੇ) ਦੇ ਲੜਕੇ ਸਨ। ਉਨ੍ਹਾਂ ਦੀ ਅਗਵਾਈ ਹੇਠਾਂ ਇਹ ਮਿਸਲ ਬਹੁਤ ਹੀ ਪ੍ਰਸਿੱਧ ਹੋਈ। ਸਰਦਾਰ ਹਰੀ ਸਿੰਘ ਇਕ ਸੁਘੜ ਨੇਤਾ, ਅਗਾਂਹ-ਵਧੂ ਸਿਪਾਹੀ ਤੇ ਚੰਗੇ ਨੀਤੀਵਾਨ ਸਨ। ਤਾਰੀਖ-ਇ-ਪੰਜਾਬ ਦਾ ਲਿਖਾਰੀ ਲਿਖਦਾ ਹੈ ਕਿ ਹਰੀ ਸਿੰਘ ਬੜੀ ਚਾਤੁਰ ਸ਼ਕਤੀਸ਼ਾਲੀ ਤੇ ਸਿਤਾਰੇ ਵਾਲਾ ਜੀਅ ਸੀ। ਸਿੱਖ ਜਦੋ ਜਹਿਦ ਵਿਚ ਉਹ ਵੱਧ ਚੜ੍ਹ ਕੇ ਹਿੱਸਾ ਪਾਉਂਦੇ ਰਹੇ। ਕਿਸੇ ਸਮੇਂ ਵੀ ਇਸ ਮਿਸਲ ਨੇ ਪਿਛੇ ਰਹਿਣਾ ਠੀਕ ਨਾ ਸਮਝਿਆ। ਆਪਣੇ ਜਥੇ ਨੂੰ ਨਾਲ ਲੈ ਕੇ ਸੌ ਸੌ ਕੋਹ ਤੱਕ ਇਹ ਮਿਸਲ ਮਾਰਾਂ ਕਰਦੀ ਸੀ। ਸਿਰਫ਼ ਇਕ ਇਹ ਹੀ ਮਿਸਲ ਹੈ ਜਿਸ ਨੇ ਆਪਣੇ ਜਵਾਨਾਂ ਲਈ ਸੁੰਦਰ ਤੇ ਕੀਮਤੀ ਘੋੜਿਆਂ ਦਾ ਪ੍ਰਬੰਧ ਕੀਤਾ। ਇਸ ਮਿਸਲ ਨੇ ਆਪਣਾ ਹੈਡਕੁਆਰਟਰ ਗਿਲਵਾਲੀ, ਸ੍ਰੀ ਅੰਮ੍ਰਿਤਸਰ ਬਣਾਇਆ। ਸਿੱਖੀ ਜਦੋਜਹਿਦ ਦਾ ਕੇਂਦਰ ਅੰਮ੍ਰਿਤਸਰ ਹੀ ਸੀ। ਹਕੂਮਤ ਵੀ ਅੰਮ੍ਰਿਤਸਰ ਨੂੰ ਖ਼ਤਮ ਕਰਨ ਦੇ ਉਪਰਾਲੇ ਵਿਚ ਹੀ ਲੱਗੀ ਰਹਿੰਦੀ ਸੀ। ਇਸ ਮਿਸਲ ਨੂੰ ਆਪਣੇ ਆਪ ਹੀ ਕੇਂਦਰਤ ਪੋਜ਼ੀਸ਼ਨ ਮਿਲ ਗਈ। ਇਸੇ ਲਈ ਇਸ ਮਿਸਲ ਦੇ ਸਿਪਾਹੀਆਂ ਦੀ ਗਿਣਤੀ ਵਧ ਕੇ ੨੦,੦੦੦ ਤੱਕ ਪੁੱਜ ਗਈ। ਇਕ ਅੰਦਾਜ਼ੇ ਮੁਤਾਬਕ ਭੰਗੀ ਮਿਸਲ ਕੋਲ ਹਰ ਸਮੇਂ ੧੨,੦੦੦ ਫ਼ੌਜੀ ਰਹਿੰਦੇ ਸਨ। ਅੰਮ੍ਰਿਤਸਰ ਦੀ ਰੱਖਿਆ ਤੇ ਸਤਿਕਾਰ ਕਾਰਨ ਸਾਰੇ ਯੋਧੇ ਤੇ ਅਗਾਂਹ-ਵਧੂ ਇਸ ਮਿਸਲ ਵਿਚ ਸ਼ਾਮਲ ਹੋਣਾ ਲੋੜਦੇ ਸਨ। ਇਸ ਮਿਸਲ ਵਿਚ ਸ਼ਾਮਲ ਹੋਣਾ ਫ਼ੱਖਰ ਦੀ ਗੱਲ ਗਿਣੀ ਜਾਂਦੀ ਸੀ। ਸਰਦਾਰ ਹਰੀ ਸਿੰਘ ਆਪ ਵੀ ਇਕ ਅਣਖੀਲੇ ਤੇ ਅਗਾਂਹ-ਵਧੂ ਨੌਜਵਾਨ ਸਨ। ਸਰਦਾਰ ਹਰੀ ਸਿੰਘ ਜਦ ਲੜਿਆ ਕਰਦੇ ਸਨ ਤਾਂ 'ਲੋਟਨ ਬਾਵਰੇ' ਹੁੰਦੇ ਸਨ। ਲੋਕੀਂ ਇਹ ਸਮਝਦੇ ਕਿ ਇਨ੍ਹਾਂ ਭੰਗ ਪੀਤੀ ਹੋਈ ਹੈ। ਉਨ੍ਹਾਂ ਦੇ ਨਾਮ ਨਾਲ ਭੰਗੀ ਲੱਗ ਗਿਆ ਤੇ ਮਿਸਲ ਵੀ ਭੰਗੀ ਕਰ ਕੇ ਹੀ ਪ੍ਰਸਿੱਧ ਹੋਈ।[1] ਇਸ ਮਿਸਲ ਨੇ ਆਪਣਾ ਅਧਿਕਾਰ ਤੇ ਪ੍ਰਭਾਵ ਖੇਤਰ ਅਬਦਾਲੀ ਦੇ ਜਾਣ ਉਪਰੰਤ ਬਹੁਤੀ ਜਲਦੀ ਵਧਾਇਆ। ਜੋ ਅਧਿਕਾਰ ਖੇਤਰ ਪਹਿਲਾਂ ਅੰਮ੍ਰਿਤਸਰ ਦੇ ਗਿਰਦ ਹੀ ਸੀਮਤ ਸੀ, ਵਧ ਕੇ ਚਿਨਊਟ ਤੇ ਝੰਗ ਤੱਕ ਚਲਾ ਗਿਆ। ਸਿਆਲਕੋਟ, ਨਾਰੋਵਾਲ ਤੇ ਕਰਿਆਲ ਉੱਤੇ ਵੀ ਕਬਜ਼ੇ ਕੀਤੇ। ਰਾਵਲਪਿੰਡੀ[2] ਨੂੰ ਕਬਜ਼ੇ ਵਿਚ ਕੀਤਾ। ਜੰਮੂ ਦੇ ਰਾਜਾ ਰਣਜੀਤ ਦੇਵ ਨੂੰ ਅਧੀਨ ਕੀਤਾ

1. ਇਕ ਇਹ ਖਿਆਲ ਹੈ ਕਿ ਸਰਦਾਰ ਛਜਾ ਸਿੰਘ ਨੇ ਭਾਈ ਭੀਮ ਸਿੰਘ ਨੂੰ ਸਿਖੀ ਦਾਇਰੇ ਵਿਚ ਲਿਆਂਦਾ ਸੀ। ਭਾਈ ਭੀਮ ਸਿੰਘ ਅੰਮ੍ਰਿਤ ਛਕਣ ਤੋਂ ਪਹਿਲਾਂ ਇਕ ਅਵਾਰਾ, ਆਲਸੀ ਪੁਰਸ਼ ਸਨ, ਹਰ ਸਮੇਂ 'ਡੰਡਾ ਦੋਰੀ' ਲੈ ਕੇ ਹਰਿਮੰਦਰ ਸਾਹਿਬ ਦੇ ਨਜ਼ਦੀਕ ਭੰਗ ਹੀ ਘੋਟਦੇ ਰਹਿੰਦੇ ਸਨ। ਅੰਮ੍ਰਿਤ ਛਕਣ ਉਪਰੰਤ ਵੀ ਉਨ੍ਹਾਂ ਦੀ ਅੱਲ 'ਭੰਗੀ' ਪੈ ਗਈ। ਬਾਅਦ ਵਿਚ ਮਿਸਲ ਦਾ ਨਾਮ ਵੀ ਭੰਗੀ ਹੋ ਗਿਆ।

2. ਰਾਵਲਪਿੰਡੀ ਉੱਤੇ ਹਮਲਾ ਬੋਲਣ ਵਾਲਾ ਸਰਦਾਰ ਮਿਲਖਾ ਸਿੰਘ ਸੀ।

ਅਤੇ ਖਿਰਾਜ ਲਿਆ। ਸਿੰਧ ਪਾਰ ਤੱਕ ਇਸ ਮਿਸਲ ਨੇ ਖ਼ਾਲਸਈ ਝੰਡੇ ਗੱਡੇ। ਜਮਨਾ ਦੇ ਪਾਰ ਸਰਦਾਰ ਰਾਇ ਸਿੰਘ ਬੂੜੀਆ ਨੇ ਝੰਡਾ ਲਹਿਰਾਇਆ। ਇਕ ਵਾਰੀ ਸਰਦਾਰ ਰਣਜੀਤ ਸਿੰਘ ਨੇ ਵੀ ਈਨ ਮੰਨੀ। ਕਸ਼ਮੀਰ ਫ਼ਤਹ ਕਰਨ ਦੇ ਵੀ ਭੰਗੀ ਸਰਦਾਰਾਂ ਨੇ ਮਨਸੂਬੇ ਬਣਾਏ ਪਰ ਉਹ ਸਫਲ ਨਾ ਹੋ ਸਕੇ।

ਸਰਦਾਰ ਹਰੀ ਸਿੰਘ ਦੀ ਅਗਵਾਈ ਹੇਠਾਂ ਹੀ ਸਰਦਾਰ ਲਹਿਣਾ ਸਿੰਘ, ਸਰਦਾਰ ਗੁਜਰ ਸਿੰਘ ਤੇ ਸਰਦਾਰ ਸੋਭਾ ਸਿੰਘ ਨੇ ਪਹਿਲਾ ਜਥਾ ਲੈ ਕੇ ਲਾਹੌਰ ਤੇ ੧੭੬੫ ਨੂੰ ਕਬਜ਼ਾ ਕੀਤਾ ਸੀ। ਸਰਦਾਰ ਗੁਜਰ ਸਿੰਘ ਆਪਣੀਆਂ ਫ਼ੌਜਾਂ ਲੈ ਕੇ, ਮੁਕਰਬ ਖ਼ਾਂ ਵਿਰੁੱਧ ਵੀ ਗਏ। ਚਨਾਬ ਤੋਂ ਲੈ ਕੇ ਸਿੰਧ ਤੱਕ ਆਪਣਾ ਰੁਹਬ ਜਮਾਇਆ। ਮੁਕਰਬ ਖ਼ਾਨ ਇਸ ਇਲਾਕੇ ਉੱਤੇ ਅਧਿਕਾਰ ਜਮਾਈ ਬੈਠਾ ਸੀ ਅਤੇ ਅਬਦਾਲੀ ਦੇ ਪਿਛੋਂ ਆਪਣਾ ਹੱਕ ਸਮਝਦਾ ਸੀ। ਭੰਗੀ ਮਿਸਲ ਨੇ ਹਾਰ ਦੇ ਕੇ ਚਨਾਬ ਤੇ ਜਿਹਲਮ ਵਿਚੋਂ ਮੁਕੰਮਲ ਤੌਰ ਤੇ ਮੁਕਰਬ ਖ਼ਾਨ ਨੂੰ ਕੱਢ ਦਿੱਤਾ। ਇਸੇ ਲਈ ਸਰਦਾਰ ਗੁਜਰ ਸਿੰਘ ਨੇ ਆਪਣਾ ਕੇਂਦਰ ਗੁਜਰਾਤ ਬਣਾ ਲਿਆ। ਸਰਦਾਰ ਚੜ੍ਹਤ ਸਿੰਘ ਸੁਕਰਚਕੀਆ ਨੇ ਇਸ ਤਰ੍ਹਾਂ ਭੰਗੀ ਮਿਸਲ ਦੇ ਵਾਧੇ ਨੂੰ ਦੇਖ ਕੇ ਆਪਣਾ ਹਿੱਸਾ ਮੰਗਿਆ। ਸਰਦਾਰ ਗੁਜਰ ਸਿੰਘ ਨੇ ਜਿਹਲਮ ਤੋਂ ਪਾਰ ਸਾਂਝਾ ਹਮਲਾ ਕਰਨ ਲਈ ਆਖਿਆ ਤਾਂ ਕਿ ਮੁਕਰਬ ਖ਼ਾਨ ਨੂੰ ਸਿੰਧ ਪਾਰ ਕੀਤਾ ਜਾਏ। ਨਵੇਂ ਇਲਾਕੇ ਫ਼ਤਹ ਹੋ ਜਾਣ ਦੀ ਸੂਰਤ ਵਿਚ ਹੀ ਸੁਕਰਚਕੀਆ ਨੂੰ ਹੱਕ ਦਿੱਤਾ ਜਾ ਸਕਦਾ ਸੀ। ਦੋਵਾਂ ਨੇ ਰਲ ਕੇ ਰੁਹਤਾਸ ਫ਼ਤਹ ਕੀਤਾ। ਸਰਦਾਰ ਗੁਜਰ ਸਿੰਘ ਨੇ ਰਾਜਨੀਤੀ ਇਸੇ ਵਿਚ ਹੀ ਸਮਝੀ ਕਿ ਜਿਹਲਮ ਪਾਰ ਦੇ ਇਲਾਕੇ ਉੱਤੇ ਸੁਕਰਚਕੀਆ ਸਰਦਾਰ ਦਾ ਅਧਿਕਾਰ ਮੰਨ ਲਿਆ ਜਾਏ।

ਸਰਦਾਰ ਹਰੀ ਸਿੰਘ ੧੭੬੪[1] ਵਿਚ ਚੜ੍ਹਾਈ ਕਰ ਗਏ। ਉਨ੍ਹਾਂ ਦੀ ਥਾਂ ਵੱਡੇ ਪੁੱਤਰ ਸਰਦਾਰ ਝੰਡਾ ਸਿੰਘ ਜੀ ਜਥੇਦਾਰ ਬਣੇ ਤੇ ਮੀਤ ਜਥੇਦਾਰ ਸਰਦਾਰ ਗੰਡਾ ਸਿੰਘ ਨੂੰ ਥਾਪਿਆ ਗਿਆ।

ਸਰਦਾਰ ਝੰਡਾ ਸਿੰਘ ਨੇ ਆਪਣਾ ਧਿਆਨ ਜੰਮੂ, ਕਸ਼ਮੀਰ ਤੇ ਉੱਤਰ ਵੱਲੋਂ ਹਟਾ ਕੇ ਮੁਲਤਾਨ ਵੱਲ ਲੱਗਾ ਦਿੱਤਾ। ਮੁਲਤਾਨ ਤੇ ਅਫ਼ਗਾਨਾਂ ਦਾ ਕਬਜ਼ਾ ਸੀ। ਭੰਗੀ ਸਰਦਾਰ ਦਾ ਖ਼ਿਆਲ ਸੀ ਕਿ ਅਫ਼ਗਾਨਾਂ ਦਾ ਆਖ਼ਰੀ ਅਸਰ ਵੀ ਪੰਜਾਬ ਉਤੋਂ ਹਟਾਉਣਾ ਚਾਹੀਦਾ ਹੈ ਪਰ ਉਹ ਵਿਰੋਧੀਆਂ ਦੀ ਤਾਕਤ ਤੋਂ ਅਣਜਾਣ ਸੀ। ਮੁਲਤਾਨ ਦੀ ਇਮਦਾਦ ਉਤੇ ਭਾਵਲ ਪੁਰ ਦੇ 'ਦਾਊਦ ਪੋਤਰੇ' ਸਭ ਤੋਂ ਅੱਗੇ ਸਨ। ਸਰਦਾਰ ਝੰਡਾ ਸਿੰਘ ਨੇ ਬਿਨਾਂ ਤਿਆਰੀ ਦੇ ਮੁਲਤਾਨ ਤੇ ਚੜ੍ਹਾਈ ਕਰ ਦਿੱਤੀ। ਲੜਾਈ ਫ਼ੈਸਲਾ-ਕੁਨ ਨਾ ਹੋ ਸਕੀ ਤੇ ਸਮਝੌਤਾ ਹੋ ਗਿਆ। ਪਾਕਪਟਨ ਹੱਦ ਨਿਯਤ ਹੋ ਗਈ।[2] ਥੋੜੇ ਹੀ ਸਮੇਂ ਉਪ੍ਰੰਤ ਅਗਲੇ ਸਾਲ ਭੰਗੀ ਮਿਸਲ ਨੇ ਪਾਕਪਟਨ ਹੱਦ ਨੂੰ ਪਾਰ ਕਰਨਾ ਅਰੰਭ ਕਰ ਦਿੱਤਾ। ਭੰਗੀ ਮਿਸਲ ਨੇ ਤਿਆਰੀ ਕੀਤੀ ਤੇ ਮੁਲਤਾਨ ਉਤੇ ਹਮਲਾ ਬੋਲ ਦਿੱਤਾ। ਇਸ ਵਾਰੀ ਫੇਰ ਉਹ ਕਾਮਯਾਬ ਨਾ ਹੋ ਸਕੇ। ਸਰਦਾਰ ਝੰਡਾ ਸਿੰਘ ਨੇ ਤੀਜੀ ਵਾਰ ੧੭੭੧

1. ਸਰਦਾਰ ਹਰੀ ਸਿੰਘ ਤੇ ਸਰਦਾਰ ਅਮਰ ਸਿੰਘ 'ਪਟਿਆਲਾ' ਵਾਲਿਆਂ ਦਾ ਟਾਕਰਾ ਹੋ ਗਿਆ। ਟਾਕਰੇ ਵਿਚ ਸਰਦਾਰ ਹਰੀ ਸਿੰਘ ਚੜ੍ਹਾਈ ਕਰ ਗਏ।

2. ਇਹ ਘਟਨਾ ੧੭੬੬ ਦੀ ਹੈ। ੧੭੬੭ ਵਿਚ ਅੰਮ੍ਰਿਤਸਰ ਲੂਣ ਮੰਡੀ ਲਾਗੇ ਸਰਦਾਰ ਝੰਡਾ ਸਿੰਘ ਨੇ ਕਿਲ੍ਹਾ ਭੰਗੀਆਂ ਬਣਾਇਆ।

ਵਿਚ ਤਗੜਾ ਹਮਲਾ ਕਰਨ ਦੀ ਸੋਚੀ। ਜਿੱਤ ਮੁਸ਼ਕਲ ਲੱਗਦੀ ਸੀ ਪਰ ਮੁਲਤਾਨ ਵਿਚ ਦੋ ਪਾਰਟੀਆਂ ਬਣ ਗਈਆਂ। ਇਕ ਧਿਰ ਦੇ ਆਗੂ ਸ਼ਰੀਫ਼ ਬੇਗ ਤਕਲੂ ਨੇ ਸਰਦਾਰ ਝੰਡਾ ਸਿੰਘ ਨੂੰ ਸੱਦ ਘਲਿਆ। ਇਸ ਤੋਂ ਸਰਦਾਰ ਝੰਡਾ ਸਿੰਘ ਨੇ ਲਾਭ ਉਠਾ ਕੇ ਮੁਲਤਾਨ ਉਤੇ ਕਬਜ਼ਾ ਕਰ ਲਿਆ। ਸ਼ੁਜਾਹ ਖ਼ਾਨ, ਭਾਵਲਪੁਰ ਦੇ ਦਾਊਦ ਪੋਤਰੇ, ਮੈਦਾਨ ਛੱਡ ਕੇ ਨੱਸ ਗਏ। ਸ਼ਰੀਫ਼ ਬੇਗ ਵੀ ਨੱਸ ਕੇ ਸਿੰਧ ਚਲਾ ਗਿਆ। ਸਰਦਾਰ ਦੀਵਾਨ ਸਿੰਘ ਨੂੰ ਮੁਲਤਾਨ ਦਾ ਗਵਰਨਰ ਥਾਪਿਆ ਗਿਆ। ਇਸੇ ਸਾਲ ਰਾਮਨਗਰ ਤੇ ਹਲਾ ਬੋਲ ਕੇ ਤੋਪ 'ਜ਼ਮਜ਼ਮ', ਜੋ ਬਾਅਦ ਵਿਚ ਭੰਗੀਆਂ ਦੀ ਤੋਪ ਪ੍ਰਸਿੱਧ ਹੋਈ ਤੇ ਕਬਜ਼ਾ ਕੀਤਾ। ਇਸ ਜਿੱਤ ਨੇ ਭੰਗੀ ਮਿਸਲ ਦਾ ਸਨਮਾਨ ਸਿਖਰ ਤੇ ਪਹੁੰਚਾ ਦਿੱਤਾ।

ਮੁਲਤਾਨ ਤੋਂ ਬਾਅਦ ਭੰਗੀ ਮਿਸਲ ਦਾ ਨਿਸ਼ਾਨਾ ਕਸੂਰ ਸੀ। ਕਸੂਰ ਦਾ ਫ਼ੌਜਦਾਰ ਅਸਲਮ ਖ਼ਾਨ ਆਪਣੇ ਦੁਰਾਚਾਰ ਤੇ ਪਰਜਾ ਉਤੇ ਸਖਤੀ ਕਾਰਨ ਪ੍ਰਸਿੱਧ ਸੀ। ਕਸੂਰ ਕਈ ਵਾਰੀ ਸਿੱਖਾਂ ਨੇ ਭੰਗੀ ਮਿਸਲ ਦੀ ਅਗਵਾਈ ਹੇਠਾਂ ਦਲਿਆ ਸੀ ਤੇ ਫ਼ੌਜਦਾਰ ਨੂੰ ਸਜ਼ਾ ਦਿੱਤੀ ਸੀ। ਮੁਲਤਾਨ ਵੱਲ ਧਿਆਨ ਹੋਣ ਕਾਰਨ ਕਸੂਰ ਦੇ ਫ਼ੌਜਦਾਰ ਨੇ ਫੇਰ ਤਾਕਤ ਪਕੜ ਲਈ ਸੀ। ਮੁਲਤਾਨ ਤੋਂ ਵਿਹਲਿਆਂ ਹੋ ਕੇ ਸਰਦਾਰ ਝੰਡਾ ਸਿੰਘ ਨੇ ਕਸੂਰ ਤੇ ਹੱਲਾ ਬੋਲਿਆ ਅਤੇ ਕਸੂਰ ਦੇ ਕਿਲ੍ਹੇ ਨੂੰ ਕਬਜ਼ੇ ਵਿਚ ਕਰ ਲਿਆ। ਚਾਰੇ ਪਾਸੇ ਭੰਗੀ ਮਿਸਲ ਦਾ ਹੀ ਬੋਲਬਾਲਾ ਸੀ। ਉਸੇ ਸਮੇਂ ਜਰਨੈਲ ਬਾਰਕਰ ਪੰਜਾਬ ਦੀ ਸਥਿਤੀ ਵਿਚ ਖ਼ਾਸ ਧਿਆਨ ਦੇ ਰਹਿਆ ਸੀ। ਸਰਦਾਰ ਝੰਡਾ ਸਿੰਘ ਨੇ ਜਨਰਲ ਨੂੰ ਲਿਖਿਆ ਕਿ 'ਦਲ ਖ਼ਾਲਸਾ' ਦੀ ਤਾਕਤ ਅਥਾਹ ਹੈ। ਇਹ 'ਦਲ ਖ਼ਾਲਸਾ' ਦੀ ਜਥੇਬੰਦੀ ਹੀ ਹੈ ਜਿਸ ਨੇ ਅਬਦਾਲੀ ਵਰਗੇ ਯੋਧੇ ਨੂੰ ਠਲ੍ਹ ਪਾਈ ਹੈ। ਸਰਦਾਰ ਝੰਡਾ ਸਿੰਘ ਨੇ ਭੰਗੀ ਮਿਸਲ ਦੀ ਸ਼ਕਤੀ ਦਾ ਵੀ ਜ਼ਿਕਰ ਕੀਤਾ। ਇਹ ਘਟਨਾ ੧੭੭੩ ਦੀ ਹੈ।

ਉਸ ਸਮੇਂ ਤਕ ਇਹ ਮਿਸਲ ਪੰਜਾਬ ਦੇ ਅਧਿਕਾਰ ਦੀ ਮਾਲਕ ਬਣ ਚੁੱਕੀ ਸੀ। ਅੰਮ੍ਰਿਤਸਰ ਤੋਂ ਲੈ ਕੇ ਮੁਲਤਾਨ ਤਕ, ਅਤੇ ਜੰਮੂ ਤੋਂ ਰੁਹਤਾਸ ਤਕ ਇਸ ਮਿਸਲ ਦਾ ਹੀ ਅਧਿਕਾਰ ਸੀ। ਇਹ ਖ਼ਿਆਲ ਬਣ ਗਿਆ ਸੀ ਕਿ ਇਹ ਮਿਸਲ ਬਾਕੀ ਸਾਰਿਆਂ ਨੂੰ ਦਲ ਕੇ ਆਪ ਮਾਲਕ ਬਨਣ ਵਿਚ ਸਫ਼ਲ ਹੋ ਜਾਏਗੀ। ਪਰ ਸਰਦਾਰ ਚੜ੍ਹਤ ਸਿੰਘ ਅਤੇ ਸਰਦਾਰ ਮਹਾਂ ਸਿੰਘ ਨੇ ਭੰਗੀ ਮਿਸਲ ਦੀ ਚੜ੍ਹਤ ਨੂੰ ਰੋਕੀ ਰਖਿਆ। ਉਨ੍ਹਾਂ ਨੇ ਭੰਗੀ ਮਿਸਲ ਦੀ ਪੇਸ਼ ਨ ਜਾਣ ਦਿੱਤੀ।

ਅਗਲੇ ਸਾਲ ਜੰਮੂ ਦੇ ਰਾਜੇ ਰਣਜੀਤ ਦੇਵ ਅਤੇ ਉਸ ਦੇ ਪੁੱਤਰ ਬ੍ਰਿਜਰਾਜ ਦੇਵ ਵਿਚਕਾਰ ਝਗੜਾ ਹੋ ਗਿਆ। ਭੰਗੀ ਸਰਦਾਰ ਰਣਜੀਤ ਦੇਵ ਦੀ ਮਦਦ ਉਤੇ ਪੁੱਜੇ। ਕਨ੍ਹਈਆ ਤੇ ਸੁਕਰਚਕੀਆ ਸਰਦਾਰਾਂ ਨੇ ਬਾਗ਼ੀ ਪੁੱਤਰ ਬ੍ਰਿਜਰਾਜ ਦੀ ਮਦਦ ਕਰਨ ਦਾ ਐਲਾਨ ਕੀਤਾ। ਸਰਦਾਰ ਜੈ ਸਿੰਘ ਕਨ੍ਹਈਆ ਨੇ ਇਕ ਮਜ਼ਹਬੀ ਨੂੰ ਖ਼ਰੀਦ ਕੇ ਸਰਦਾਰ ਝੰਡਾ ਸਿੰਘ ਨੂੰ ੧੭੭੪ ਵਿਚ ਕਤਲ ਕਰਵਾ ਦਿੱਤਾ। ਇਸ ਮੌਤ ਨਾਲ ਭੰਗੀ ਮਿਸਲ ਨੂੰ ਕਾਰੀ ਸੱਟ ਵੱਜੀ। ਝੰਡਾ ਸਿੰਘ ਦੀ ਥਾਵੇਂ ਉਸ ਦੇ ਛੋਟੇ ਭਰਾ ਗੰਡਾ ਸਿੰਘ ਨੇ ਮਿਸਲਦਾਰੀ ਸੰਭਾਲੀ, ਉਸ ਨੇ ਅੰਮ੍ਰਿਤਸਰ ਦੇ ਕਿਲ੍ਹੇ ਨੂੰ ਮਜ਼ਬੂਤ ਕੀਤਾ ਤੇ ਅੰਮ੍ਰਿਤਸਰ ਵੱਲ ਧਿਆਨ ਦਿੱਤਾ ਪਰ ਉਹ ਆਪਣੇ ਭਾਈ ਦਾ ਕਤਲ ਹੋਣਾ ਨਹੀਂ ਸੀ ਭੁਲਿਆ। ਉਹ ਕਿਸੇ ਮੌਕੇ ਦੀ ਤਲਾਸ਼ ਵਿਚ ਸੀ। ਉਹ ਮੌਕਾ ਮਿਲ ਗਇਆ। ਜਦ ਭੰਗੀ ਮਿਸਲ ਦੇ ਇਕ ਰੁਕਨ ਨੰਦ ਸਿੰਘ ਦੀ ਵਿਧਵਾ ਪਤਨੀ ਨੇ ਆਪਣੀ ਲੜਕੀ ਕਨ੍ਹਈਆ ਮਿਸਲ ਦੇ ਤਾਰਾ ਸਿੰਘ

ਨਾਲ ਵਿਆਹ ਦਿੱਤੀ ਅਤੇ ਦਾਜ ਵਿਚ ਪਠਾਨਕੋਟ ਦਾ ਇਲਾਕਾ ਕਨ੍ਹਈਆ ਸਰਦਾਰ ਨੂੰ ਦੇ ਦਿੱਤਾ। ਸਰਦਾਰ ਗੰਡਾ ਸਿੰਘ ਨੇ ਬੁਰਾ ਮਨਾਂਦੇ ਹੋਏ ਹਮਲਾ ਕਰ ਦਿੱਤਾ। ਦੀਨਾ ਨਗਰ ਦੇ ਅਸਥਾਨ ਉਤੇ ਜੰਗ ਹੋਈ। ਗੰਡਾ ਸਿੰਘ ਜੰਗ ਵਿਚ ਹੀ ਬੀਮਾਰ ਹੋ ਗਏ ਤੇ ਚੜ੍ਹਾਈ ਕਰ ਗਏ। ਉਨ੍ਹਾਂ ਦਾ ਭਤੀਜਾ ਚੜ੍ਹਤ ਸਿੰਘ ਪਠਾਨਕੋਟ ਵਿਖੇ ਲੜਦਾ ਮਾਰਿਆ ਗਿਆ। ਇਨ੍ਹਾਂ ਮੌਤਾਂ ਨੇ ਭੰਗੀ ਮਿਸਲ ਦੇ ਸਿਪਾਹੀਆਂ ਦੇ ਦਿਲ ਤੋੜ ਦਿੱਤੇ ਤੇ ਪਠਾਨਕੋਟ ਕਨ੍ਹਈਆ ਮਿਸਲ ਦੇ ਹਵਾਲੇ ਕਰਕੇ ਉਹ ਵਾਪਸ ਆ ਗਏ।

ਭੰਗੀ ਮਿਸਲ ਨੇ ਸ: ਗੰਡਾ ਸਿੰਘ ਦੇ ਛੋਟੇ ਨਾਬਾਲਗ ਪੁੱਤਰ ਸਰਦਾਰ ਦੇਸਾ ਸਿੰਘ ਨੂੰ ਆਗੂ ਮਿਥ ਲਿਆ। ਉਹ ਇਤਨੀ ਵੱਡੀ ਮਿਸਲ ਨੂੰ ਸੰਭਾਲ ਨਾ ਸਕੇ ਤੇ ਝੰਗ ਅਤੇ ਮੁਲਤਾਨ ਹੱਥੋਂ ਨਿਕਲ ਗਏ। ੧੭੭੭ ਵਿਚ ਮਜ਼ਫ਼ਰਖ਼ਾਨ ਭਾਵਲਪੁਰ ਦੇ ਨਵਾਬ ਨੇ ਹਮਲਾ ਕੀਤਾ, ਪਰ ਦੀਵਾਨ ਸਿੰਘ ਨੇ ਮੰਹ ਮੋੜ ਦ੍ਰਿੱਤਾ। ਅਗਲੇ ਸਾਲ ਤੈਮੂਰ ਸ਼ਾਹ ਨੇ ਹਮਲਾ ਕਰ ਦਿੱਤਾ, ਪਰ ਦੀਵਾਨ ਸਿੰਘ ਨੇ ਪੇਸ਼ ਨਾ ਜਾਣ ਦਿੱਤੀ। ਤੈਮੂਰ ਨੇ ਆਪ ੧੮,੦੦੦ ਫ਼ੌਜ ਨਾਲ ਹਮਲਾ ਕੀਤਾ ਤੇ ਭੰਗੀ ਸਰਦਾਰ ਛੱਡ ਆਏ। ੩,੦੦੦ ਦੇ ਕਰੀਬ ਸਿੱਖ ਸਿਪਾਹੀ ਮਾਰੇ ਗਏ। ਮੁਲਤਾਨ ਤੇ ਤੈਮੂਰ ਸ਼ਾਹ ਦਾ ਕਬਜ਼ਾ ਹੋ ਗਿਆ। ਸਰਦਾਰ ਦੇਸਾ ਸਿੰਘ ਨੇ ਝੰਗ ਦੇ ਇਲਾਕੇ ਵਾਪਸ ਲੈਣ ਦੀ ਕੋਸ਼ਿਸ਼ ਕੀਤੀ ਪਰ ਸਰਦਾਰ ਮਹਾਂ ਸਿੰਘ ਦੇ ਹੱਥੋਂ ੧੭੮੨ ਵਿਚ ਸਰਦਾਰ ਦੇਸਾ ਸਿੰਘ ਮਾਰਿਆ ਗਿਆ।

ਉਸ ਦੀ ਥਾਵੇਂ ਸ: ਗੁਲਾਬ ਸਿੰਘ ਆਗੂ ਬਣਿਆ। ਉਹ ਐਸ਼ ਇਸ਼ਰਤ ਵਿਚ ਪੈ ਗਿਆ। ਸ: ਗੁਲਾਬ ਸਿੰਘ ਦਾ ਸਿਰਫ਼ ਇਕ ਹੀ ਕਾਰਨਾਮਾ ਹੈ ਕਿ ਉਸ ਕਸੂਰ ਫੇਰ ਫ਼ਤਹਿ ਕੀਤਾ ਪਰ ੧੭੯੪ ਵਿਚ ਨਿਜ਼ਾਮਦੀਨ ਖ਼ਾਨ ਅਤੇ ਕੁਤਬਦੀਨ ਖ਼ਾਨ ਨੇ ਗੁਲਾਬ ਸਿੰਘ ਕੋਲੋਂ ਖੋਹ ਲਿਆ। ਜਦ ੧੭੯੯ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਤੇ ਕਬਜ਼ਾ ਕਰ ਲਿਆ ਤਾਂ ਸ: ਗੁਲਾਬ ਸਿੰਘ ਨੇ ਇਹ ਸਾਜ਼ਸ਼ ਬਣਾਈ ਕਿ ਭਸੀਨ ਦੇ ਕਿਲ੍ਹੇ ਵਿਚ ਰਣਜੀਤ ਸਿਘ ਨੂੰ ਸਦ ਕੇ ਕਤਲ ਕਰ ਦਿੱਤਾ ਜਾਏ ਪਰ (ਮਹਾਰਾਜਾ) ਰਣਜੀਤ ਸਿੰਘ ਕਾਫ਼ੀ ਫ਼ੌਜ ਲੈ ਕੇ ਕਿਲ੍ਹੇ ਵਿਚ ਆਇਆ ਅਤੇ ਇਨ੍ਹਾਂ ਦਾ ਦਾਅ ਨ ਚਲ ਸਕਿਆ। ਉਥੇ ਹੀ ਗੁਲਾਬ ਸਿੰਘ ਨੇ ਬਹੁਤ ਸ਼ਰਾਬ ਪੀ ਲਈ ਤੇ ਫਿਰ ਮਾਰੂ ਅਸਰ ਤੋਂ ਬਚ ਨ ਸਕਿਆ। ਸਰਦਾਰ ਰਣਜੀਤ ਸਿੰਘ ਨੇ ਭੰਗੀਆਂ ਦੀ ਤੋਪ ਮੰਗਣ ਦਾ ਬਹਾਨਾ ਲਗਾ ਕੇ ਕਿਲ੍ਹਾ ਭੰਗੀਆਂ ਤੇ ਸ੍ਰੀ ਅੰਮ੍ਰਿਤਸਰ ਉੱਤੇ ਕਬਜ਼ਾ ਕਰ ਲਿਆ। ਮਾਈ ਸੁਖਾਂ ਸਮੇਤ ਆਪਣੇ ਪੁੱਤਰ ਸਰਦਾਰ ਗੁਰਦਿੱਤ ਸਿੰਘ ਦੇ ਭਜ ਕੇ ਸਰਦਾਰ ਜੋਧ ਸਿੰਘ ਕੋਲ ਚਲੀ ਗਈ। ਇਸੇ ਹੀ ਮਿਸਲ ਦੇ ਸਰਦਾਰ ਲਹਿਣਾ ਸਿੰਘ ਤੇ ਸਰਦਾਰ ਗੁਜਰ ਸਿੰਘ ਨੇ ਪੰਜਾਬ ਦੇ ਕਾਫੀ ਇਲਾਕਿਆਂ ਤੇ ਆਪਣਾ ਅਧਿਕਾਰ ਜਮਾਇਆ। ਸਰਦਾਰ ਗੁਰਬਖਸ਼ ਸਿੰਘ ਨੇ ਜੋ ਭੰਗੀ ਮਿਸਲ ਦੇ ਇਕ ਉਘੇ ਰੁਕਨ ਸਨ, ਸਰਦਾਰ ਲਹਿਣਾ ਸਿੰਘ ਨੂੰ ਆਪਣਾ ਧਰਮ ਪੁੱਤਰ ਬਣਾਇਆ। ਸਰਦਾਰ ਗੁਜਰ ਸਿੰਘ, ਸ: ਗੁਰਬਖਸ਼ ਸਿੰਘ ਦੇ ਦੋਹਤਰੇ ਸਨ। ਸਰਦਾਰ ਗੁਰਬਖਸ਼ ਸਿੰਘ ਦੀ ਮੌਤ ਪਿਛੋਂ ਦੋਵਾਂ ਵਿਚ ਝਗੜਾ ਹੋਇਆ ਪਰ ਦੋਵਾਂ ਨੇ ਜਲਦੀ ਹੀ ਸਮਝੌਤਾ ਕਰ ਲਿਆ ਤੇ ਇਲਾਕਾ ਵੰਡ ਲਿਆ। ੧੭੬੫ ਵਿਚ ਸਰਦਾਰ ਗੁਜਰ ਸਿੰਘ, ਸਰਦਾਰ ਲਹਿਣਾ ਸਿੰਘ ਤੇ ਸਰਦਾਰ ਸੋਭਾ ਸਿੰਘ ਨੇ ਲਾਹੌਰ ਉਤੇ ਕਬਜ਼ਾ ਕੀਤਾ ਸੀ। ੧੭੯੭ ਤਕ ਲਾਹੌਰ ਸ: ਲਹਿਣਾ ਸਿੰਘ ਦੇ ਹੀ ਕਬਜ਼ੇ ਰਹਿਆ। ੧੭੯੯ ਵਿਚ ਰਣਜੀਤ ਸਿੰਘ ਨੇ ਲਹਿਣਾ ਸਿੰਘ ਦੇ ਪੁੱਤਰ

ਚੇਤ ਸਿੰਘ ਅਤੇ ਸੋਭਾ ਸਿੰਘ ਦੇ ਪੁੱਤਰ ਨੂੰ ਧਕੇਲ ਕੇ ਲਾਹੌਰ ਤੇ ਕਬਜ਼ਾ ਕਰ ਲਿਆ। ਇਸ ਕਬਜ਼ੇ ਕਰਨ ਵਿਚ ਭਾਈ ਗੁਰਬਖਸ਼ ਸਿੰਘ, ਹਕੀਮ ਹਾਕਮ ਰਾਏ ਅਤੇ ਮੀਆਂ ਇਸਹਾਕ ਮੁਹੰਮਦ ਨੇ ਮਦਦ ਕੀਤੀ ਸੀ।

ਲਾਹੌਰ ਦੇ ਕਬਜ਼ੇ ਵਿਚ ਆ ਜਾਣ ਉਪ੍ਰੰਤ ਸਰਦਾਰ ਗੁੱਜਰ ਸਿੰਘ ਨੇ ਆਪਣਾ ਧਿਆਨ ਉਤਰ ਵੱਲ ਕੀਤਾ। ਉਸ ਨੇ ਗੁਜਰਾਤ ਤੇ ਕਬਜ਼ਾ ਕਰ ਲਇਆ। ਹੋਰ ਭੰਗੀ ਸਰਦਾਰਾਂ ਨਾਲ ਮਿਲ ਕੇ ਜੰਮੂ ਵੀ ਫ਼ਤਹਿ ਕੀਤਾ। ਸਰਦਾਰ ਗੁਜਰ ਸਿੰਘ ਨੇ ਪੁੰਛ, ਇਸਲਾਮ ਗੜ੍ਹ, ਦੇਵਾ ਬੋਤਾਲਾ ਤੇ ੧੭੮੬ ਵਿਚ ਕਬਜ਼ਾ ਕੀਤਾ ਸੀ। ਅੰਮ੍ਰਿਤਸਰ ਵਿਖੇ ੧੭੮੭ ਵਿਚ ਆਪਣੇ ਨਾਮ ਦਾ ਕਿਲ੍ਹਾ ਗੁਜਰ ਸਿੰਘ ਬਣਾਇਆ। ਉਥੇ ਹੀ ਅੱਜ ਕਲ੍ਹ ਗੋਬਿੰਦ ਗੜ੍ਹ ਦਾ ਕਿਲ੍ਹਾ ਹੈ। ਸ: ਗੁਜਰ ਸਿੰਘ ਦੇ ਤਿੰਨ ਪੁੱਤਰ ਸੁਖਾ ਸਿੰਘ, ਸਾਹਿਬ ਸਿੰਘ, ਫ਼ਤਹਿ ਸਿੰਘ ਸਨ। ਸੁਖਾ ਸਿੰਘ ਆਪਣੇ ਭਰਾ ਸਾਹਿਬ ਸਿੰਘ ਦੇ ਹੱਥੋਂ ਮਾਰਿਆ ਗਿਆ ਸੀ। ਸਾਹਿਬ ਸਿੰਘ ਦਾ ਵਿਆਹ ਰਣਜੀਤ ਸਿੰਘ ਦੀ ਭੂਆ ਨਾਲ ਹੋਇਆ ਸੀ। ਗੁਜਰ ਸਿੰਘ ਅਤੇ ਸਾਹਿਬ ਸਿੰਘ ਨਾਰਾਜ਼ ਸਨ, ਕਿਉਂ ਜੋ ਸਾਹਿਬ ਸਿੰਘ ਨੇ ਰਾਮ ਨਗਰ ਦੇ ਮੁਸਲਮਾਨ ਫ਼ੋਜਦਾਰ ਨੂੰ ਸਰਦਾਰ ਮਹਾਂ ਸਿੰਘ ਦੇ ਹਵਾਲੇ ਕਰ ਦਿੱਤਾ ਸੀ। ਰਾਮ ਨਗਰ ਦੇ ਫ਼ੌਜਦਾਰ ਨੇ ਗੁਜਰ ਸਿਘ ਕੋਲੋਂ ਪਨਾਹ ਮੰਗੀ ਸੀ। ਸਾਹਿਬ ਸਿੰਘ ਦੇ ਇਸ ਕਰਤੱਵ ਤੋਂ ਸਰਦਾਰ ਗੁਜਰ ਸਿੰਘ ਇਤਨੇ ਗੁੱਸੇ ਹੋਏ ਕਿ ਕਿਲ੍ਹਾ ਛੱਡ ਕੇ ਚਲੇ ਗਏ ਤੇ ਆਪਣਾ ਸਾਰਾ ਇਲਾਕਾ ਫ਼ਤਹਿ ਸਿੰਘ ਦੇ ਹਵਾਲੇ ਕਰਕੇ ਲਾਹੌਰ ਆ ਗਏ। ਉਸੇ ਗੁੱਸੇ ਵਿਚ ਹੀ ੧੭੮੮ ਵਿਚ ਉਨ੍ਹਾਂ ਦੀ ਮ੍ਰਿਤੂ ਹੋ ਗਈ। ਫ਼ਤਹਿ ਸਿੰਘ ਨੂੰ ਭੰਗੀ ਮਿਸਲ ਨੇ ਨਾ ਮੰਨਿਆ ਤੇ ਉਨ੍ਹਾਂ ਨੇ ਸਾਹਿਬ ਸਿੰਘ ਨੂੰ ਚੁਣ ਲਿਆ। ਸਰਦਾਰ ਮਹਾਂ ਸਿੰਘ ਨੇ ਆਪਣੇ ਹਿਤਾਂ ਲਈ ਆਪਣੇ ਜੀਜੇ ਸਾਹਿਬ ਸਿੰਘ ਵਿਰੁਧ ਹਲਾ ਬੋਲ ਦਿੱਤਾ। ੧੭੯੨ ਵਿਚ ਸਾਢੋਰਾ ਵਿਖੇ ਲੜਾਈ ਹੋਈ ਪਰ ਮਹਾਂ ਸਿੰਘ ਦੇ ਬੀਮਾਰ ਹੋਣ ਕਾਰਨ ਮੈਦਾਨ ਸਾਹਿਬ ਸਿੰਘ ਦੇ ਹੱਥ ਛੱਡ ਆਏ। ਫੇਰ ਭਸੀਨ ਵਿਚ ਸਰਦਾਰ ਰਣਜੀਤ ਸਿੰਘ ਨੂੰ ਕਤਲ ਕਰਨ ਦੀ ਸਾਜ਼ਸ਼ ਬਣਾਈ, ਪਰ ਨਾਕਾਮਯਾਬੀ ਦੀ ਸੂਰਤ ਵਿਚ ਰਣਜੀਤ ਸਿੰਘ ਨਾਲ ਹੋ ਬੈਠੇ। ੧੮੦੬ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਈਨ ਮੰਨ ਕੇ ਇਕ ਲੱਖ ਦੀ ਜਾਗੀਰ ਤੇ ਹੀ ਉਮਰ ਭਰ ਗੁਜ਼ਾਰਾ ਕੀਤਾ। ੧੮੧੧ ਵਿਚ ਉਹ ਚੜ੍ਹਾਈ ਕਰ ਗਏ।

## ਭੰਗੀ ਮਿਸਲ ਦੇ ਪਤਣ ਦੇ ਕਾਰਨ

ਇਸ ਤਰ੍ਹਾਂ ਜੋ ਮਿਸਲ ਸਮੁੱਚੇ ਪੰਜਾਬ ਤੇ ਰਾਜ ਦਾ ਖ਼ਿਆਲ ਕਰ ਰਹੀ ਸੀ ੧੮ਵੀਂ ਸਦੀ ਦੇ ਅੰਤ ਤਕ ਨਾਮ ਮਾਤ੍ਰ ਹੀ ਰਹਿ ਗਈ। ਇਸ ਮਿਸਲ ਦੇ ਹਸਤੀ ਤੋਂ ਮਿਟਣ ਦੇ ਕਈ ਕਾਰਨ ਹਨ। ਭੰਗੀ ਮਿਸਲ ਨੂੰ ਜਿਥੇ ਕੇਂਦਰਤ ਪੋਜ਼ੀਸ਼ਨ ਹਾਸਲ ਸੀ ਉਥੇ ਅਬਦਾਲੀ ਦੇ ਟਾਕਰਿਆਂ ਵਿਚ ਵੀ ਪੇਸ਼ ਪੇਸ਼ ਹੋਣਾ ਪੈਂਦਾ ਸੀ। ਇਸ ਮਿਸਲ ਨੇ ਤਕਰੀਬਨ ਸਾਰਾ ਭਾਰ ਆਪਣੇ ਮੋਢਿਆਂ ਤੇ ਚੁਕਿਆ ਹੋਇਆ ਸੀ। ਸਰਦਾਰਾਂ ਨੇ ਯੋਗਤਾ ਨਾਲ ਟਾਕਰਾ ਕੀਤਾ ਤੇ ਆਪਣਾ ਇਲਾਕਾ ਵਧਾਇਆ। ਪਰ ਜਦ ਸੰਗਠਤ ਕਰਨ ਦਾ ਵੇਲਾ ਆਇਆ ਤਾਂ ਇਨ੍ਹਾਂ ਨੇ ਵਾਧੇ ਵੱਲ ਧਿਆਨ ਦਿੱਤਾ। ਪਿਛਾ ਭੁੱਲ ਗਏ। ਅਣਡਿੱਠੀਆਂ ਤਾਕਤਾਂ ਨੇ ਇਨ੍ਹਾਂ ਨੂੰ ਕਮਜ਼ੋਰ ਕਰ ਦਿੱਤਾ। ਇਨ੍ਹਾਂ ਦੀ ਜਿੱਤ ਦਾ ਕਾਰਨ ਅੰਮ੍ਰਿਤਸਰ ਨੂੰ ਕੇਂਦਰ ਰੱਖਣਾ ਸੀ ਪਰ ਪਿਛੋਂ ਇਨ੍ਹਾਂ ਨੇ ਆਪਣੇ ਕੇਂਦਰ ਹੀ ਬਦਲਾ ਲਏ। ਸਰਦਾਰ ਗੁਜਰ ਸਿਘ ਨੇ

ਗੁਜਰਾਤ, ਸਰਦਾਰ ਹਰੀ ਸਿਘ ਨੇ ਜੰਮੂ, ਸਰਦਾਰ ਝੰਡਾ ਸਿਘ ਨੇ ਮੁਲਤਾਨ ਤੇ ਸਰਦਾਰ ਗੰਡਾ ਸਿੰਘ ਨੇ ਕਸੂਰ ਬਣਾ ਲਿਆ। ਕੇਂਦਰ ਤੋਂ ਹਟ ਜਾਣ ਕਾਰਨ ਉਹ ਸਾਰੇ ਇਲਾਕਿਆਂ ਦੀ ਰਖਿਆ ਤੇ ਸੰਭਾਲ ਨਾ ਕਰ ਸਕੇ। ਜਦ ਮੁਲਤਾਨ ਹੱਥੋਂ ਨਿਕਲਿਆ ਤਾਂ ਸਾਰਾ ਇਲਾਕਾ ਹੀ ਹੱਥੋਂ ਖਿਸਕਣਾ ਅਰੰਭ ਹੋ ਗਿਆ।

**ਦੂਜੇ**, ਮੁਲਤਾਨ ਉਤੇ ਕਬਜ਼ਾ ਕਰਨਾ ਸਿਆਣਪ ਨਹੀਂ ਸੀ। ਰਾਜਨੀਤੀ ਮੰਗ ਕਰਦੀ ਸੀ ਕਿ ਕੇਂਦਰ ਵਿਚ ਹੀ ਰਹਿਆ ਜਾਏ। ਮੁਲਤਾਨ ਅਫ਼ਗ਼ਾਨਾਂ ਦਾ ਗੜ੍ਹ ਸੀ। ਤੈਮੂਰ ਸ਼ਾਹ ਜੋ ਪੰਜਾਬ ਤੇ ਸਿੱਧਾ ਹਮਲਾ ਕਰਨ ਲਈ ਤਾਂ ਤਿਆਰ ਨਹੀਂ ਸੀ ਪਰ ਮੁਲਤਾਨ ਉਤੇ ਭੰਗੀ ਮਿਸਲ ਦੇ ਕਬਜ਼ੇ ਨੂੰ ਆਪਣੀ ਅਣਖ ਨੂੰ ਚੈਲੰਜ ਗਿਣਦਾ ਸੀ। ਸੰ ੧੭੮੧ ਵਿਚ ਉਸ ਨੇ ਮੁਲਤਾਨ ਤੇ ਹਮਲਾ ਕਰ ਦਿੱਤਾ। ਭੰਗੀ ਸਰਦਾਰਾਂ ਨੇ ਸਿੱਖੀ ਮਰਯਾਦਾ ਦੇ ਉਲਟ ਈਨ ਮਨ ਲਈ ਤੇ ਬੁਜ਼ਦਿਲੀ ਦਿਖਾਈ। ਮੁਲਤਾਨ ਤੈਮੂਰ ਸ਼ਾਹ ਦੇ ਹਵਾਲੇ ਕਰ ਦਿੱਤਾ। ਪੰਥ ਵਿਚ ਭੰਗੀ ਸਰਦਾਰਾਂ ਦੀ ਜੁਰਅਤ ਤੇ ਦਲੇਰੀ ਦੀ ਹੀ ਇੱਜ਼ਤ ਸੀ ਪਰ ਮੁਲਤਾਨ ਦੇ ਛੱਡਣ ਨਾਲ ਉਹ ਸਨਮਾਨ ਢਹਿ ਢੇਰੀ ਹੋ ਗਿਆ। ਉਨ੍ਹਾਂ ਦੇ ਸਨਮਾਨ ਨੂੰ ਅਜਿਹੀ ਸਟ ਵੱਜੀ ਕਿ ਉਹ ਸੰਭਲ ਹੀ ਨਾ ਸਕੇ। ਦੂਜੀਆਂ ਮਿਸਲਾਂ ਦੇ ਆਗੂ ਅਗੇ ਹੀ ਮੌਕੇ ਦੀ ਭਾਲ ਵਿਚ ਸਨ। ਉਨ੍ਹਾਂ ਨੇ ਭੰਗੀ ਮਿਸਲ ਦੇ ਇਲਾਕਿਆਂ ਉਤੇ ਆਪਣੇ ਝੰਡੇ ਝੁਲਾਣੇ ਸ਼ੁਰੂ ਕਰ ਦਿੱਤੇ। ਜਦ ਮੁਲਤਾਨ ਤੋਂ ਵਾਪਸ ਅੰਮ੍ਰਿਤਸਰ ਪੁੱਜੇ ਤਾਂ ਭੰਗੀ ਮਿਸਲ ਦਾ ਸਨਮਾਨ ਡਿੱਗ ਚੁੱਕਾ ਸੀ।

**ਤੀਜੇ**, ਕਿਸਮਤ ਨੇ ਵੀ ਸਾਥ ਨਾ ਦਿੱਤਾ। ਭੰਗੀ ਮਿਸਲ ਆਪਣੇ ਜਥੇਦਾਰਾਂ ਦੀ ਅਗਵਾਈ ਕਰਕੇ ਹੀ ਉਚੇ ਮਰਤਬੇ ਤਕ ਪੁੱਜੀ ਸੀ। ਇਕ ਦੂਜੇ ਪਿਛੋਂ ਆਗੂ ਚੜ੍ਹਾਈ ਕਰਨੇ ਸ਼ੁਰੂ ਹੋ ਗਏ। ਅਜੇ ਸ: ਹਰੀ ਸਿੰਘ ਦੇ ਅਕਾਲ ਚਲਾਣੇ ਕਾਰਨ ੧੭੬੪ ਦਾ ਸਲ ਭਰਿਆ ਹੀ ਸੀਕਿ ਸਰਦਾਰ ਝੰਡਾ ਸਿੰਘ ਨੂੰ ੧੭੭੪ ਵਿਚ ਕਤਲ ਕਰ ਦਿੱਤਾ ਗਿਆ। ਸ: ਗੰਡਾ ਸਿੰਘ ਅਗਲੇ ਸਾਲ ੧੭੭੫ ਨੂੰ ਸੁਰਗਵਾਸ ਹੋ ਗਏ। ਸਰਦਾਰ ਚੜ੍ਹਤ ਸਿੰਘ ਜੋ ਉਨ੍ਹਾਂ ਦੇ ਭਤੀਜੇ ਅਤੇ ਉਤਰਿਧਕਾਰੀ ਸਨ ਉਸੇ ਸਾਲ ਜੰਗ ਵਿਚ ਮਾਰੇ ਗਏ। ਇਕ ਤੋਂ ਬਾਅਦ ਦੂਜੀ ਸਟ ਸਹਾਰਨੀ ਮੁਸ਼ਕਲ ਹੋ ਗਈ। ਭੰਗੀ ਮਿਸਲ ਦੀ ਵਾਗ ਡੋਰ ਕਮਜ਼ੋਰ ਤੇ ਨਾਅਹਿਲ ਜਥੇਦਾਰ[1] ਹੱਥ ਆ ਗਈ। ਕਮਜ਼ੋਰ ਜਥੇਦਾਰ ਟਾਕਰਾ ਕਰਨ ਯੋਗ ਨਹੀਂ ਸਨ।

**ਚੌਥੇ**, ਭੰਗੀ ਮਿਸਲ ਨੇ ਸੁਕਰਚਕੀਆ ਤੇ ਕਨ੍ਹਈਆ ਮਿਸਲ ਦੀ ਤਾਕਤ ਦਾ ਗਲਤ ਅਦਾਜ਼ਾ ਲਗਾਇਆ ਸੀ। ਉਨ੍ਹਾਂ ਦੇ ਜਥੇਦਾਰ ਵੀ ਸਿਰਕਢ ਤੇ ਸਿਆਣੇ ਆਗੂ ਸਨ। ਸਰਦਾਰ ਚੜ੍ਹਤ ਸਿੰਘ, ਸਰਦਾਰ ਮਹਾਂ ਸਿੰਘ, ਸਰਦਾਰ ਜੈ ਸਿੰਘ, ਭੰਗੀ ਸਰਦਾਰਾਂ ਦੇ ਟਾਕਰੇ ਦੇ ਹੀ ਸਨ। ਫਿਰ ਉਨ੍ਹਾਂ ਮਿਸਲਾਂ ਦੀ ਜਥੇਬੰਦੀ ਵੀ ਸੰਘਣੀ ਸੀ। ਭੰਗੀ ਮਿਸਲ ਕਈ ਹਿੱਸਿਆਂ ਵਿਚ ਵੰਡੀ ਗਈ ਸੀ। ਭਾਈ ਲਹਿਣਾ ਸਿੰਘ, ਭਾਈ ਸੋਭਾ ਸਿੰਘ, ਸਰਦਾਰ ਗੁਜਰ ਸਿੰਘ, ਸਰਦਾਰ ਗੰਡਾ ਸਿੰਘ ਦੇ ਜਥੇ ਬਣ ਗਏ ਸਨ। ਇਹ ਠੀਕ ਹੈ ਕਿ ਭੰਗੀ ਮਿਸਲ ਦੇ ਵਾਧੇ ਨੂੰ ਤਾਂ ਉਹ ਰੋਕ ਨਾ ਸਕੇ ਪਰ ਭੰਗੀ ਮਿਸਲ ਦੇ ਢਹਿਣ ਨੂੰ ਉਨ੍ਹਾਂ ਤੁਰੰਤ ਪੂਰਿਆਂ ਕਰ ਦਿੱਤਾ। ਜਿਹੜੀ ਥੋੜ੍ਹੀ ਕਸਰ ਰਹਿ ਗਈ ਸੀ ਉਹ (ਮਹਾਰਾਜਾ) ਰਣਜੀਤ ਸਿੰਘ ਨੇ ਪੂਰਿਆਂ ਕਰ ਦਿੱਤੀ। ੧੯ਵੀਂ ਸਦੀ ਦੇ ਅੰਤ ਤਕ ਇਹ ਮਿਸਲ ਸਿਰਫ਼ ਕਾਗਜ਼ਾਂ ਵਿਚ ਹੀ ਰਹਿ ਗਈ।

1. ਦੇਸਾ ਸਿੰਘ, ਗੁਲਾਬ ਸਿੰਘ, ਸਾਹਿਬ ਸਿੰਘ ਆਦਿ।

**੫. ਕਨ੍ਹਈਆ ਮਿਸਲ**—ਇਸ ਮਿਸਲ ਨੇ ਵੀ ਸਿੱਖ ਜਦੋ-ਜਹਿਦ ਵਿਚ ਵਧ ਚੜ੍ਹਕੇ ਹਿੱਸਾ ਲਿਆ । ਅਬਦਾਲੀ ਦੇ ਜਾਣ ਉਪ੍ਰੰਤ ਇਸ ਮਿਸਲ ਨੇ ਚੰਗੀ ਪ੍ਰਸਿੱਧਤਾ ਪ੍ਰਾਪਤ ਕੀਤੀ । ਇਹ ਮਿਸਲ ਵੀ ਪਹਿਲੀਆਂ ਤਿੰਨਾਂ ਵਿਚ ਗਿਣੀ ਜਾਣ ਲੱਗੀ । ਭੰਗੀ ਤੇ ਸੁਕਰਚਕੀਆ ਮਿਸਲਾਂ ਹੀ ਸਿਰਫ਼ ਇਸ ਦੇ ਟਾਕਰੇ ਦੀਆਂ ਸਨ । ਪੰਜਾਬ ਦੇ ਕਈ ਇਲਾਕਿਆਂ ਵਿਚ ਇਸ ਨੇ ਆਪਣਾ ਅਧਿਕਾਰ ਖੇਤਰ ਬਣਾਇਆ ।

ਇਸ ਮਿਸਲ ਦੇ ਜਥੇਦਾਰ ਅਤੇ ਬਾਨੀ ਸਰਦਾਰ ਜੈ ਸਿੰਘ ਸਨ । ਉਹ ਭਾਈ ਖ਼ੁਸ਼ਹਾਲੀ ਜੱਟ ਦੇ ਪੁੱਤਰ ਸਨ ਤੇ ਖ਼ੁਸ਼ਹਾਲੀ ਦਾ ਪਿੰਡ ਕਾਨ੍ਹਾ ਸੀ ਜੋ ਲਾਹੌਰ ਤੋਂ ਦੱਖਣ ਵੱਲ ੧੫ ਕੁ ਮੀਲ ਹੈ । ਇਸ ਲਈ ਪਹਿਲਾਂ ਜਥੇ ਅਤੇ ਫਿਰ ਮਿਸਲ ਦਾ ਨਾਮ ਵੀ ਕਨ੍ਹਈਆ ਪੈ ਗਿਆ । ਇਸ ਮਿਸਲ ਦੇ ਮੁੱਢਲੇ ਇਤਿਹਾਸ ਬਾਰੇ ਕਹਿਆ ਜਾਂਦਾ ਹੈ ਕਿ ਜਦ ਸਿੱਖਾਂ ਦੀਆਂ ਸ਼ਹੀਦੀਆਂ ਦੇ ਸਾਕੇ ਦੀਆਂ ਸਾਖੀਆਂ ਭਾਈ ਖ਼ੁਸ਼ਹਾਲੀ ਜੱਟ ਨੇ ਸੁਣੀਆਂ ਤਾਂ ਉਸ ਵੀ ਸਿੱਖੀ ਧਾਰਨ ਦਾ ਨਿਰਣਾ ਕਰ ਲਇਆ । ਉਸ ਨੇ ਨਵਾਬ ਕਪੂਰ ਸਿੰਘ ਪਾਸ ਹਾਜ਼ਰ ਹੋ ਕੇ ਅੰਮ੍ਰਿਤ ਛਕਿਆ ਤੇ ਆਪਣੇ ਇਲਾਕੇ ਦੇ ਬਹੁਤ ਸਾਰੇ ਵਸਨੀਕਾਂ ਨੂੰ ਸਿੱਖੀ ਦਾਇਰੇ ਵਿਚ ਪ੍ਰਵੇਸ਼ ਕੀਤਾ ਅਤੇ ਵੱਖ ਜੱਥਾ ਬਣਾ ਲਇਆ । ਵੱਡੀਆਂ ਤੇ ਜ਼ਰੂਰੀ ਮੁਹਿੰਮਾਂ ਤੇ ਇਨ੍ਹਾਂ ਦਾ ਜੱਥਾ ਹੀ ਭੇਜਿਆ ਜਾਣ ਲੱਗਾ । ਜੈ ਸਿੰਘ ਦੇ ਦੋ ਭਰਾ ਹੋਰ ਸਨ । ਇਕ ਝੰਡਾ ਸਿੰਘ ਅਤੇ ਦੂਜੇ ਭਾਈ ਸਿੰਘਾ ਸਨ । ਭਾਈ ਸਿੰਘਾ ਬਾਰੇ ਤਾਂ ਇਤਿਹਾਸ ਵਿਚ ਕੁਝ ਨਹੀਂ ਮਿਲਦਾ ਪਰ ਇਹ ਪਤਾ ਲੱਗਦਾ ਹੈ ਕਿ ਸਰਦਾਰ ਝੰਡਾ ਸਿੰਘ ਤੇ ਜੈ ਸਿਘ ਨਵਾਬ ਕਪੂਰ ਸਿੰਘ ਦੇ ਜਥੇ ਵਿਚ ਸ਼ਾਮਲ ਹੋ ਗਏ ਸਨ । ਨਵਾਬ ਕਪੂਰ ਸਿੰਘ ਵੇਲੇ ਹੀ ਇਨ੍ਹਾਂ ਨੇ ਆਪਣਾ ਜੱਥਾ ਬਣਾ ਲਿਆ ਸੀ ਤੇ ਨਵਾਬ ਕਪੂਰ ਸਿੰਘ ਦੇ ਚੜ੍ਹਾਈ ਕਰਨ ਉਪ੍ਰਤ ਕਾਫ਼ੀ ਤਾਕਤ ਪਕੜ ਲਈ ।

੧੭੬੩ ਵਿਚ ਕਸੂਰ ਉਤੇ ਹਮਲੇ ਵੇਲੇ ਇਹ ਅਗੇ ਸਨ । ਭੰਗੀ ਮਿਸਲ ਦੇ ਇਕਦਮ ਵਾਧੇ ਨੂੰ ਦੇਖ ਕੇ ਸਰਦਾਰ ਜੈ ਸਿੰਘ ਨੂੰ ਘਬਰਾਹਟ ਹੋਈ ਅਤੇ ਉਨ੍ਹਾਂ ਉਪਰਾਲੇ ਕਰਨੇ ਅਰੰਭੇ । ਪਹਿਲਾਂ ਤਾਂ ਉਨ੍ਹਾਂ ਸਿੱਧੀ ਟੱਕਰ ਲੈਣ ਦੀ ਠਾਨੀ ਪਰ ਭੰਗੀ ਮਿਸਲ ਦੀ ਜਥੇਬੰਦੀ ਤੇ ਮਜ਼ਬੂਤੀ ਨੂੰ ਦੇਖ ਕੇ ਸੁਕਰਚਕੀਆ ਮਿਸਲ ਨਾਲ ਸੰਧੀ ਕਰ ਲਈ । ਸਰਦਾਰ ਚੜ੍ਹਤ ਸਿਘ ਵੀ ਕਿਸੇ ਸਾਥ ਦੀ ਭਾਲ ਵਿਚ ਸਨ । ਜੰਮੂ ਲਾਗੇ ਬਸੰਤਰ ਨਦੀ ਦੇ ਕਿਨਾਰੇ ਭੰਗੀ ਮਿਸਲ ਦੀ ਪਹਿਲੀ ਟੱਕਰ ਕਨ੍ਹਈਆ ਤੇ ਸੁਕਰਚਕੀਆ ਦੀ ਸਾਂਝੀ ਜਥੇਬੰਦੀ ਨਾਲ ਹੋਈ । ਸਰਦਾਰ ਝੰਡਾ ਸਿੰਘ ਦੇ ਟਾਕਰੇ ਉਤੇ ਸਰਦਾਰ ਜੈ ਸਿੰਘ ਤੇ ਸਰਦਾਰ ਚੜ੍ਹਤ ਸਿੰਘ ਆਏ । ਸਰਦਾਰ ਚੜ੍ਹਤ ਸਿੰਘ ਬਾਰੂਦ ਦੇ ਫ਼ਾਇਰ ਕਰਵਾ ਰਹੇ ਸਨ ਕਿ ਬਾਰੂਦ ਫਟ ਕੇ ਉਨ੍ਹਾਂ ਉਤੇ ਆ ਪਿਆ । ਜਿਸ ਕਾਰਨ ਸਰਦਾਰ ਚੜ੍ਹਤ ਸਿੰਘ ਅਜਿਹੇ ਡਿੱਗੇ ਕਿ ਫਿਰ ਉਹ ਉਠ ਨਾ ਸਕੇ । ਥਾਂ ਉਤੇ ਹੀ ਉਨ੍ਹਾਂ ਦੀ ਮ੍ਰਿਤੂ ਹੋ ਗਈ । ਸਰਦਾਰ ਜੈ ਸਿੰਘ ਕਨ੍ਹਈਆ ਨੇ ਸਖ਼ਤ ਗੁਸੇ ਵਿਚ ਹੱਲਾ ਬੋਲਿਆ । ਸਰਦਾਰ ਝੰਡਾ ਸਿੰਘ ਨੂੰ ਕਰੜੀ ਹਾਰ ਦਿੱਤੀ ਤੇ ਥਾਂ ਉਤੇ ਹੀ ਕਤਲ ਕਰਾ ਦਿੱਤਾ ਗਿਆ । ਇਹ ਘਟਨਾ ਸੰਨ ੧੭੭੪ ਨੂੰ ਹੋਈ । ਜੰਮੂ ਵੱਲੋਂ ਭੰਗੀ ਸਰਦਾਰਾਂ ਦੇ ਅਧਿਕਾਰਾਂ ਉਤੇ ਕਬਜ਼ਾ ਕਰ ਕੇ ਰਾਮਗੜ੍ਹੀਆ ਮਿਸਲ ਦੇ ਇਲਾਕਿਆਂ ਤੇ ਕਬਜ਼ਾ ਕਰਨਾ ਅਰੰਭਿਆ । ਆਹਲੂਵਾਲੀਆ ਮਿਸਲ ਨੇ ਵੀ ਮਦਦ ਕੀਤੀ ਕਿਉਂਕਿ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੇ ਭਰਾਵਾਂ ਮਾਲੀ ਸਿੰਘ ਆਦਿ ਨੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਨਿਰਾਦਰੀ ਕੀਤੀ ਸੀ । ਬਟਾਲਾ ਤੇ ਕਲਾਨੌਰ ਦੇ ਇਲਾਕਿਆਂ ਨੂੰ ਆਪਣੇ ਅਧਿਕਾਰ ਖੇਤਰ ਵਿਚ ਮਿਲਾ ਲਿਆ । ਸਰਦਾਰ

ਜਸਾ ਸਿਘ ਰਾਮਗੜ੍ਹੀਆ ਨੂੰ ਪੰਜਾਬ ਛੱਡ ਜਾਣ ਉਤੇ ਮਜਬੂਰ ਕਰ ਦਿੱਤਾ ।[1] ਇਸ ਕਾਮਯਾਬੀ ਪਿੱਛੋਂ ਸਰਦਾਰ ਜੈ ਸਿੰਘ ਨੇ ਸਰਹੰਦ ਉਤੇ ਹੱਲਾ ਬੋਲਿਆ । ਜ਼ੈਨ ਖ਼ਾਨ ਮਾਰਿਆ ਗਿਆ ਤੇ ਕਾਫ਼ੀ ਮਾਲ ਸਰਦਾਰ ਜੈ ਸਿੰਘ ਦੇ ਹੱਥ ਆਇਆ । ਗਰੋਟਾ, ਹਾਜੀਪੁਰ, ਨੂਰਪੁਰ, ਦਾਤਾਰਪੁਰ ਦੇ ਪਹਾੜੀ ਰਾਜਿਆ ਕੋਲੋਂ 'ਰਾਖੀ' ਲਈ । ਆਪਣੀ ਚੜ੍ਹਤ ਨੂੰ ਹੋਰ ਵਧਾਉਣ ਲਈ ਰਾਜਿਆਂ ਨੇ 'ਰਾਖੀ' ਦੇਣ ਵਿਚ ਹੀ ਭਲਾਈ ਸਮਝੀ । ਸਭ ਤੋਂ ਵੱਡੀ ਜਿੱਤ ਰਾਜਾ ਸੰਸਾਰ ਚੰਦ ਕਟੋਚ ਵਾਲੇ ਕੋਲੋਂ 'ਕਾਂਗੜਾ'[2] ਦਾ ਕਿਲ੍ਹਾ ਤੇ ਰਾਖੀ ਲੈਣੀ ਸੀ । ਰਾਜਾ ਸੰਸਾਰ ਚੰਦ ਨੇ ਕਾਂਗੜੇ ਦੇ ਕਿਲ੍ਹਾਦਾਰ ਸੈਫਅਲੀ ਖ਼ਾਨ ਵਿਰੁਧ ਸਰਦਾਰ ਜੈ ਸਿੰਘ ਦੀ ਮਦਦ ਮੰਗੀ ਸੀ । ਸਰਦਾਰ ਜੈ ਸਿੰਘ ਆਪ ਕਾਂਗੜੇ ਗਏ । ਉਨ੍ਹਾਂ ਦੇ ਪੁੱਜਦੇ ਸਾਰ ਹੀ ਸੈਫ਼ਅਲੀ ਖਾਂ ਦੀ ਅਚਾਨਕ ਮ੍ਰਿਤੂ ਹੋ ਗਈ । ਕਿਲ੍ਹੇ ਵਾਲਿਆਂ ਤੇ ਭਰਪੂਰ ਹੱਲਾ ਕੀਤਾ ਗਇਆ । ਸਰਦਾਰ ਜੈ ਸਿੰਘ ਕਨ੍ਹਈਆ ਨੇ ਸੈਫਅਲੀ ਦੇ ਪੁੱਤਰ ਜੀਵਨ ਖ਼ਾਨ ਨੂੰ ਕਿਲ੍ਹਾ ਖ਼ਾਲੀ ਕਰਨ ਤੇ ਮੰਨਵਾ ਲਇਆ । ਆਪ ਕਿਲ੍ਹੇ ਤੇ ਕਾਬਜ਼ ਹੋ ਗਇਆ । ਸੰਸਾਰ ਚੰਦ ਬਹੁਤ ਤੜਪਿਆ ਪਰ ਮਜਬੂਰ ਹੋ ਕੇ ਚੁਪ ਹੋ ਗਇਆ । ਸੰਸਾਰ ਚੰਦ ਨੇ ਈਨ ਮੰਨਣੀ ਹੀ ਠੀਕ ਸਮਝੀ । ਇਹ ਘਟਨਾ ੧੭੭੫ ਦੀ ਹੈ ।

ਜਿਵੇਂ ਭੰਗੀ ਮਿਸਲ ਦੀ ਚੜ੍ਹਤ ਨੂੰ ਕਨ੍ਹਈਆ ਨਹੀਂ ਸਹਾਰ ਸਕੇ ਸਨ, ਇਸੇ ਤਰ੍ਹਾਂ ਸਰਦਾਰ ਮਹਾਂ ਸਿੰਘ ਨੂੰ ਫ਼ਿਕਰ ਹੋਈ । ਪਹਾੜੀ ਰਾਜਿਆਂ ਕੋਲ 'ਰਾਖੀ' ਲੈਣ ਦੀ ਖ਼ਬਰ ਨੇ ਤਾਂ ਸੁਕਰਚਕੀਆ ਦੇ ਆਗੂ ਨੂੰ ਚਿੰਤਾਤਰ ਹੀ ਕਰ ਦਿੱਤਾ ।[3] ਸਰਦਾਰ ਮਹਾਂ ਸਿੰਘ ਨੇ ਰਾਜਾ ਸੰਸਾਰ ਚੰਦ ਕਟੋਚ ਨਾਲ ਗੱਲ ਬਾਤ ਕਰ ਕੇ ਸੰਧੀ ਕਰ ਲਈ ਤੇ ਸਰਦਾਰ ਜੈ ਸਿੰਘ ਦੇ ਇਲਾਕੇ ਉਤੇ ਹਲਾ ਬੋਲ ਦਿੱਤਾ । ਹਮਲਾ ਇਤਨਾ ਕਰੜਾ ਸੀ ਕਿ ਕਨ੍ਹਈਆ ਸਰਦਾਰ ਤਾਬ ਹੀ ਨਾ ਲਿਆ ਸਕੇ । ਜੰਗ ਵਿਚ ਹੀ ੧੭੮੪ ਨੂੰ ਉਨ੍ਹਾਂ ਦਾ ਪੁੱਤਰ ਸਰਦਾਰ ਗੁਰਬਖਸ਼ ਸਿੰਘ ਸ਼ਹੀਦ ਹੋ ਗਿਆ । ਸਰਦਾਰ ਕਨ੍ਹਈਆ ਨੇ ਆਪਣੇ ਆਪ ਨੂੰ ਗੁਰਦਾਸਪੁਰ ਵਿਚ ਸੀਮਤ ਰੱਖਣਾ ਮੰਨ ਲਿਆ । ਇਤਨੇ ਨੂੰ ਇਕ ਹੋਰ ਸੱਟ ਕਨ੍ਹਈਆ ਮਿਸਲ ਨੂੰ ਸਹਿਣੀ ਪਈ । ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਨੇ ਪੰਜਾਬ ਤੋਂ ਪਰੇ ਜਾ ਕੇ ਤਾਕਤ ਇਕੱਠੀ ਕਰ ਲਈ ਸੀ । ਉਨ੍ਹਾਂ ਨੇ ਸੁਕਰਚਕੀਆ ਦੇ ਆਗੂ ਮਹਾਂ ਸਿੰਘ ਨਾਲ ਸੰਧੀ ਕਰ ਕੇ ਸਿੱਧਾ ਹਮਲਾ ਬੋਲ ਦਿੱਤਾ । ਰਾਮਗੜ੍ਹੀਆ ਸਰਦਾਰ ਨੇ ਸੰਸਾਰ ਚੰਦ ਨੂੰ ਵੀ ਬਦਲਾ ਲੈਣ ਲਈ ਤਿਆਰ ਕਰ ਲਇਆ । ਤਿੰਨਾਂ ਨੇ ਹਮਲਾ ਬੋਲ ਦਿੱਤਾ ਅਤੇ ਰਾਮਗੜ੍ਹੀਆ ਮਿਸਲ ਨੇ ਬਟਾਲਾ ਤੇ ਕਲਾਨੌਰ ਵਾਪਸ ਲੈ ਲਏ । ਇਸ ਹਾਰ ਨੇ ਲੱਕ ਤੋੜ ਦਿੱਤਾ ਤੇ ਸਿੱਧੇ ਟਾਕਰੇ ਦੀ ਸ਼ਕਤੀ ਇਸ ਮਿਸਲ ਵਿਚ ਘਟ ਗਈ । ਸਰਦਾਰ ਜੈ ਸਿੰਘ ਨੇ ਸਰਦਾਰ ਮਹਾਂ

---

1. ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਨੇ ਆਪਣਾ ਖੇਤਰ ਹੀ ਹਾਂਸੀ, ਹਿਸਾਰ ਤੇ ਸਰਸਾ ਬਣਾ ਲਿਆ ।

2. ਕਾਂਗੜਾ ਸਾਰੀ ਵਾਦੀ ਦੀ ਚਾਬੀ ਸੀ । ਇਸ ਦੇ ਕਬਜ਼ੇ ਨਾਲ ਕਨ੍ਹਈਆ ਸਰਦਾਰ ਸਰਬ ਸ਼ਕਤੀਮਾਨ ਹੋ ਗਿਆ । ਕਾਂਗੜਾ ਦਾ ਕਿਲ੍ਹਾ ਤਕਰੀਬਨ ਇਕ ਹਜ਼ਾਰ ਸਾਲ ਪੁਰਾਣਾ ਸੀ ।

3. ਇਕ ਕਥਨ ਅਨੁਸਾਰ ਜੰਮੂ ਦੇ ਕਬਜ਼ੇ ਉਪਰੰਤ ਖਜ਼ਾਨੇ ਦੀ ਵੰਡ ਵੇਲੇ ਹੀ ਝਗੜਾ ਹੋ ਗਿਆ ਸੀ । ਮਹਾਂ ਸਿੰਘ ਨੇ ਅੰਮ੍ਰਿਤਸਰ ਵਿਖੇ ਜਾ ਕੇ ਗਲ ਮੁਕਾਉਣੀ ਵੀ ਚਾਹੀ ਸੀ ਪਰ ਸਰਦਾਰ ਜੈ ਸਿੰਘ ਨੇ ਗੱਲ ਕਰਨ ਦੀ ਥਾਂ ਚਾਦਰ ਵਿਚ ਮੂੰਹ ਲਪੇਟ ਲਿਆ ਸੀ । ਮਹਾਂ ਸਿੰਘ ਗ੍ਰਿਫ਼ਤਾਰੀ ਦੇ ਡਰ ਤੋਂ ਅੰਮ੍ਰਿਤਸਰ ਤੋਂ ਛੇਤੀ ਨਾਲ ਹੀ ਚਲੇ ਗਏ । (ਇਬਰਤ ਨਾਮਾ)

ਸਿੰਘ ਨਾਲ ਝਗੜਾ ਮਿਟਾਉਣ ਲਈ ਆਪਣੀ ਪੋਤਰੀ ਮਹਿਤਾਬ ਕੌਰ ਦੀ ਸ਼ਾਦੀ ਬਾਲਕ ਰਣਜੀਤ ਸਿੰਘ ਨਾਲ ਕਰ ਦਿੱਤੀ। ਸਰਦਾਰ ਜੈ ਸਿੰਘ ੧੭੮੯ ਵਿਚ ਚੜ੍ਹਾਈ ਕਰ ਗਏ। ਮਿਸਲ ਦੀ ਸਰਦਾਰੀ ਬੀਬੀ ਸਦਾ ਕੌਰ ਨੇ ਸੰਭਾਲ ਲਈ। ਸਰਦਾਰ ਗੁਰਬਖ਼ਸ਼ ਸਿੰਘ ਸਰਦਾਰ ਜੈ ਸਿੰਘ ਦੇ ਇਕੋ ਇਕ ਪੁੱਤਰ ਸਨ। ਰਾਣੀ ਸਦਾ ਕੌਰ ਇਕ ਯੋਗ ਤੇ ਨੀਤੀਵਾਨ ਔਰਤ ਸੀ। ੧੮੨੦ ਤਕ ਉਸ ਨੇ ਇਸ ਮਿਸਲ ਦੇ ਕੰਮਾਂ ਨੂੰ ਸੰਭਾਲੀ ਰਖਿਆ। ਉਹ ਮੌਕੇ ਦੀ ਤਲਾਸ਼ ਵਿਚ ਸੀ ਕਿ ਆਪਣੇ ਗਵਾਚੇ ਹੋਏ ਇਲਾਕਿਆਂ ਉਤੇ ਕਬਜ਼ਾ ਕੀਤਾ ਜਾਏ ਪਰ ਮਹਾਰਾਜਾ ਰਣਜੀਤ ਸਿੰਘ ਨੇ ਉਸ ਦੇ ਸੁਪਨਿਆਂ ਨੂੰ ਪੂਰਿਆਂ ਨਾ ਹੋਣ ਦਿੱਤਾ।

ਇਸ ਮਿਸਲ ਕੋਲ ੫੦੦੦ ਦੇ ਕਰੀਬ ਸਿਪਾਹੀ ਸਨ। ਕਈ ਵਾਰੀ ਗਿਣਤੀ ਵੱਧ ਕੇ ੧੦,੦੦੦ ਹੋ ਗਈ ਸੀ। ਇਸ ਮਿਸਲ ਦੀ ਸੰਧੀ ਜੇ ਸੁਕਰਚਕੀਆ ਨਾਲ ਬਣੀ ਰਹਿੰਦੀ ਤਾਂ ਸ਼ਾਇਦ ਇਹ ਮਿਸਲ ਜਲਦੀ ਨਾ ਮਿਟਦੀ। ਇਸ ਮਿਸਲ ਕੋਲ ਇਤਨੀ ਸ਼ਕਤੀ ਨਹੀਂ ਸੀ ਕਿ ਕਿਸੇ ਵੀ ਸਾਂਝੇ ਟਾਕਰੇ ਨੂੰ ਰੋਕ ਸਕੇ। ਮਿਸਲਾਂ ਦੇ ਇਤਿਹਾਸ ਵਿਚ ਇਹ ਗੱਲ ਦੇਖੀ ਜਾ ਸਕਦੀ ਹੈ ਕਿ ਕਿਸੇ ਮਿਸਲ ਵਿਚ ਇਤਨੀ ਸ਼ਕਤੀ ਨਹੀਂ ਸੀ ਕਿ ਕਿਸੇ ਦੀ ਸਾਂਝ ਦਾ ਟਾਕਰਾ ਕਰ ਸਕੇ। ਭੰਗੀ ਮਿਸਲ, ਕਨ੍ਹਈਆ ਤੇ ਸੁਕਰਚਕੀਆ ਅਤੇ ਰਾਮਗੜ੍ਹੀਆ ਦੇ ਸਾਂਝੇ ਟਾਕਰੇ ਅਗੇ ਭਾਂਜ ਖਾ ਗਈ। ਸੁਕਰਚਕੀਆ ਤੇ ਫਿਰ ਰਣਜੀਤਸਿੰਘ ਨੂੰ ਵਧਣ ਲਈ ਕਦੀ ਕਨ੍ਹਈਆ ਤੇ ਕਦੀ ਭੰਗੀ ਸਰਦਾਰਾਂ ਦਾ ਸਹਾਰਾ ਲੈਣਾ ਪਿਆ।

**੬. ਸੁਕਰਚਕੀਆ ਮਿਸਲ**—ਮਿਸਲਾਂ ਦੇ ਟਾਕਰੇ ਅਤੇ ਆਪੋ ਵਿਚ ਦੀ ਖਿਚੋਤਾਣ ਵਿਚ ਜੇ ਕੋਈ ਮਿਸਲ ਸਫ਼ਲ ਹੋਈ ਤਾਂ ਉਹ ਸੁਕਰਚਕੀਆ ਮਿਸਲ ਸੀ। ਸਤਲੁਜ ਦੇ ਉਰਾਰ (Trans-Sutlej) ਸਾਰੇ ਇਲਾਕੇ ਉਤੇ ਕਬਜ਼ਾ ਅਤੇ ਫਿਰ ਸੰਗਠਤ ਕਰ ਕੇ ਰਾਜ ਕਰਨ ਦਾ ਸੁਪਨਾ ਵੀ ਇਸੇ ਮਿਸਲ ਨੇ ਪੂਰਿਆਂ ਕੀਤਾ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸਮੇਂ ਸਮੇਂ ਕਈ ਮਿਸਲਾਂ ਪ੍ਰਸਿੱਧਤਾ ਖਟਦੀਆ ਰਹੀਆਂ ਪਰ ਜਿਸ ਮਿਸਲ ਦੀ ਪ੍ਰਸਿੱਧੀ ਤੇ ਸਨਮਾਨ ਸਥਿਰ ਰਹਿਆ ਉਹ ਸੁਕਰਚਕੀਆ ਮਿਸਲ ਹੀ ਸੀ। ੧੭੪੦ ਤੋਂ ਲੈ ਕੇ ਅਠਾਰਵੀਂ ਤੇ ਉਨੀਵੀਂ ਸਦੀ ਦੇ ਅਰੰਭ ਤਕ ਜਿਸ ਮਿਸਲ ਦਾ ਬੋਲ ਬਾਲਾ ਰਹਿਆ ਉਹ ਇਹ ਹੀ ਮਿਸਲ ਸੀ। ਬਾਕੀ ਮਿਸਲਾਂ ਨੂੰ ਵੱਧ ਤੋਂ ਵੱਧ ਇਕ ਜਾਂ ਦੋ ਪੁਸ਼ਤਾਂ ਵਿਚ ਚੰਗੇ ਆਗੂ ਮਿਲਦੇ ਰਹੇ ਪਰ ਇਹ ਮਿਸਲ ਕੁਝ ਅਜਿਹੀ ਖੁਸ਼-ਕਿਸਮਤ ਸੀ ਜਿਸ ਨੂੰ ਅਰੰਭ ਤੋਂ ਲੈ ਕੇ ਰਾਜ ਸਥਾਪਨ ਕਰਨ ਤਕ ਸੁਘੜ ਆਗੂਆਂ ਦੀ ਅਗਵਾਈ ਮਿਲਦੀ ਰਹੀ। ਪਹਿਲਾਂ ਸਰਦਾਰ ਚੜ੍ਹਤ ਸਿੰਘ, ਫਿਰ ਸਰਦਾਰ ਮਹਾਂ ਸਿੰਘ ਤੇ ਫਿਰ (ਮਹਾਰਾਜ) ਰਣਜੀਤ ਸਿਘ ਇਸ ਮਿਸਲ ਦੇ ਆਗੂ ਰਹੇ। ਇਸ ਮਿਸਲ ਦੇ ਬਾਨੀ ਜਥੇਦਾਰ ਸ੍ਰ: ਨੌਧ ਸਿੰਘ ਜੀ ਸਨ। ਆਪ ਜੀ ਦੇ ਵਡੇਰੇ ਪਿੰਡ 'ਸੁਕਰਚਕ'[1] ਦੇ ਸਨ ਇਸ ਲਈ ਫਿਰ ਮਿਸਲ ਦਾ ਨਾਮ ਵੀ ਸੁਕਰਚਕੀਆ ਪੈ ਗਿਆ।

---

1. ਇਹ ਪਿੰਡ ਅੰਮ੍ਰਿਤਸਰ ਜ਼ਿਲੇ ਵਿਚ ਸੀ। ਸਰਦਾਰ ਬੁਧ ਸਿੰਘ ਇਕ ਦਲੇਰ ਤੇ ਅਗਾਂਹ ਵਧੂ ਲੀਡਰ ਸਨ। ਇਨ੍ਹਾਂ ਦੇ ਸਰੀਰ ਉਤੇ ੪੦ ਘਾਓ ਸਨ। ੧੭੧੨ ਵਿਚ ਉਨ੍ਹਾਂ ਦੇ ਚੜ੍ਹਾਈ ਕਰ ਜਾਣ ਉਪਰੰਤ ਉਨ੍ਹਾਂ ਦੇ ਪੁਤਰਾਂ ਚੰਦਾ ਸਿੰਘ ਤੇ ਨੌਧ ਸਿੰਘ ਨੇ ਸੁਕਰਚਕ ਵਿਚ ਡੇਰਾ ਰਖ ਕੇ ਜਥਾ ਬਣਾਇਆ। ਇਹ ਜਥਾ ਤਰੁਣਾਦਲ ਦੀ ਹੀ ਸ਼ਾਖ ਸੀ। ਗੁਜਰਾਂਵਾਲੇ ਤਕ ਇਸ ਜਥੇ ਨੇ ਮਾਰਾਂ ਕੀਤੀਆਂ। ਸਰਦਾਰ ਨੌਧ ਸਿੰਘ, ਅਫ਼ਗਾਨਾਂ ਨਾਲ ਸਿਧੇ ਟਾਕਰੇ ਵਿਚ ਮਜੀਠੇ ਕੋਲ ਸ਼ਹੀਦ ਹੋ ਗਏ ਸਨ। ਉਨ੍ਹਾਂ ਦਾ ਇਕੋ ਇਕ ਪੁਤਰ ਸਰਦਾਰ ਚੜ੍ਹਤ ਸਿੰਘ ਸੀ। ਉਸ ਦੀ ਉਮਰ ਉਸ ਸਮੇਂ ਪੰਜ ਸਾਲ ਦੀ ਸੀ।

# ਸਰਦਾਰ ਚੜ੍ਹਤ ਸਿੰਘ

ਸਰਦਾਰ ਚੜ੍ਹਤ ਸਿੰਘ ਨੇ ਸਿੱਖੀ ਦੀ ਜਦੋਜਹਿਦ ਵਿਚ ਕਾਫ਼ੀ ਨਾਮਣਾ ਖੱਟੀ। ਕੋਈ ਅਜਿਹੀ ਜੰਗ, ਕੋਈ ਅਜਿਹਾ ਮੌਕਾ ਨਹੀਂ ਸੀ ਜਿਸ ਵਿਚ ਸੁਕਰਚੱਕੀਆ ਸਰਦਾਰ ਨੇ ਅੱਗੇ ਵਧ ਕੇ ਹਿੱਸਾ ਨਾ ਪਾਇਆ ਹੋਵੇ। ਕਈ ਕਈ ਮਹੀਨੇ ਇਹ ਜੰਗਲਾਂ ਵਿਚ ਵਿਚਰਦੇ ਰਹੇ। ਜਦ ਤੋਂ ਤਰੁਣਾ ਦਲ ਦੀ ਜਥੇਬੰਦੀ ਬਣੀ ਸੀ, ਪੰਜਾਂ ਵਿਚੋਂ ਇਕ ਜਥੇ ਦੇ ਜਥੇਦਾਰ ਸਨ। ਅਬਦਾਲੀ ਦੇ ਚੌਥੇ ਹਮਲੇ ਵੇਲੇ ਅਬਦਾਲੀ ਦਾ ਪਿੱਛਾ ਕਰਨ ਵਾਲੇ ਸਰਦਾਰ ਚੜ੍ਹਤ ਸਿੰਘ ਜੀ ਸਨ। ਅਦੀਨਾ ਬੇਗ ਦੇ ਟਾਕਰੇ ਵਿਚ ਵੀ ਉਹ ਹੀ ਅਗੇਰੇ ਰਹੇ।

ਵੱਡੇ ਘਲੂਘਾਰੇ ਵਿਚ ਜੋ ਕਾਰਨਾਮੇ ਤੇ ਜੁਰਅਤ ਇਸ ਸਰਦਾਰ ਨੇ ਦਿਖਾਈ ਸੀ ਉਸ ਦੀ ਉਪਮਾ ਹਰ ਸਿੱਖ ਨੇ ਕੀਤੀ ਸੀ। ਇਨ੍ਹਾਂ ਦੇ ਸਰੀਰ ਉੱਤੇ ੨੩ ਫੱਟ ਆਏ ਸਨ ਪਰ ਇਹ ਅਣਖੀਲਾ ਜਰਨੈਲ ਜੂਝਦਾ ਹੀ ਰਹਿਆ ਸੀ। ਅਬਦਾਲੀ ਦੇ ਪੰਜਾਬ ਵਿਚੋਂ ਖ਼ਤਮ ਹੋ ਜਾਣ ਉਪਰੰਤ ਇਹ ਮਿਸਲ ਬਹੁਤ ਪ੍ਰਸਿੱਧ ਹੋ ਗਈ। ਹਰ ਰੋਜ਼ ਲੋਕ ਚੜ੍ਹਤ ਸਿੰਘ ਕੋਲ ਆਉਂਦੇ ਤੇ ਮਿਸਲ ਵਿਚ ਸ਼ਾਮਲ ਹੋਣ ਲਈ ਬੇਨਤੀ ਕਰਦੇ ਪਰ ਉਹ ਕਹਿੰਦੇ ਕਿ ਅਸੀਂ ਸਿਵਾਇ ਸਿੱਖ ਦੇ ਹੋਰ ਕਿਸੇ ਨੂੰ ਮਿਸਲ ਵਿਚ ਸ਼ਾਮਲ ਨਹੀਂ ਕਰਾਂਗੇ, ਹਾਂ **ਜੋ ਪਹਿਲਾਂ ਸਿੱਖ ਸੱਜ ਜਾਵੇ ; ਉਸ ਨੂੰ ਮਿਸਲ ਵਿਚ ਸ਼ਾਮਲ ਹੋਣ ਦਾ ਮਾਣ ਪ੍ਰਾਪਤ ਹੋ ਸਕੇਗਾ।** ਇਸ ਤਰ੍ਹਾਂ ਦ੍ਰਿੜ੍ਹ ਇਰਾਦੇ ਵਾਲੇ ਸਵਾਰ ਇਸ ਮਿਸਲ ਵਿਚ ਸ਼ਾਮਲ ਹੋ ਗਏ। ਜਿਧਰ ਵੀ ਉਹ ਜਾਂਦੇ ਮੁਲਕਾਂ ਦੇ ਮੁਲਕ ਤੇ ਸ਼ਹਿਰਾਂ ਦੇ ਸ਼ਹਿਰ ਹੀ ਲੁੱਟ ਲਿਆਂਦੇ। ਭੰਗੀ ਸਰਦਾਰ ਗੁੱਜਰ ਸਿੰਘ ਨਾਲ ਰਲ ਕੇ ਜਿਹਲਮ ਪਾਰ ਦੇ ਇਲਾਕੇ ਉੱਤੇ ਕਬਜ਼ਾ ਕੀਤਾ। ਮੌਕੇ ਅਨੁਸਾਰ ਸਰਦਾਰ ਚੜ੍ਹਤ ਸਿੰਘ ਮਿਸਲ ਦੀ ਅਗਵਾਈ ਲਈ ਕਦਮ ਉਠਾਉਂਦੇ ਰਹੇ। ਜਦ ਸੁੱਕਰਚੱਕੀਆ ਸਰਦਾਰ ਨੇ ਮਹਿਸੂਸ ਕੀਤਾ ਕਿ ਭੰਗੀ ਮਿਸਲ ਦਾ ਪ੍ਰਭਾਵ ਸਮੁੱਚੇ ਪੰਜਾਬ ਉੱਤੇ ਵਧ ਗਿਆ ਹੈ ਤਾਂ ਕਨ੍ਹਈਆ ਮਿਸਲ ਨਾਲ ਸੰਧੀ ਕਰ ਕੇ ਠਲ੍ਹ ਪਾਈ। ਰਾਮਗੜ੍ਹੀਆ ਮਿਸਲ ਨਾਲ ਵੀ ਗੱਲ ਬਾਤ ਰੱਖੀ। ਇਹ ਨਿਰਸੰਦੇਹ ਕਹਿਆ ਜਾ ਸਕਦਾ ਹੈ ਕਿ ਸਰਦਾਰ ਚੜ੍ਹਤ ਸਿੰਘ ਇਕ ਸੁਲਝੇ ਹੋਏ ਅਤੇ ਅਣਖੀਲੇ ਜਰਨੈਲ ਸਨ। ਫ਼ੈਸਲਾ ਕਰਨ ਵਿਚ ਇਨ੍ਹਾਂ ਦਾ ਕੋਈ ਸਾਨੀ ਨਹੀਂ ਸੀ। ਨਵਾਬ ਕਪੂਰ ਸਿੰਘ ਤੇ ਫਿਰ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਹੇਠਾਂ ਇਹ ਤੀਖਣ ਬੁੱਧੀ ਦੇ ਮਾਲਕ ਹੋ ਗਏ ਸਨ। ਜੁਆਨੀ ਵਿਚ ਵੀ ਠਰੰਮਾ ਸੀ। ਕਈ ਬਿਖੜੀਆਂ ਘਾਟੀਆਂ ਚੜ੍ਹਨ ਕਰ ਕੇ ਹਰ ਦੁੱਖ ਨੂੰ ਝੱਲਣ ਦੀ ਸ਼ਕਤੀ ਉਨ੍ਹਾਂ ਵਿਚ ਸੀ ਸਿੱਖੀ ਜਜ਼ਬਾਤ ਤੇ ਉਤਸ਼ਾਹ ਆਖ਼ਰਾਂ ਦੀ ਸੀ।

ਆਪ ਜੀ ਨੇ ਆਪਣੀਆਂ ਸਰਗਰਮੀਆਂ ਦਾ ਕੇਂਦਰ ਗੁਜਰਾਂਵਾਲਾ ਰੱਖਿਆ। ਅਫ਼ਗਾਨਾਂ ਦੇ ਟਾਕਰੇ ਵਿਚ ਇਹ ਪੇਸ਼ ਪੇਸ਼ ਹੀ ਰਹਿੰਦੇ ਸਨ। ਜਦ ਮਿਸਲਾਂ ਵਿਚ ਮੁਲਕਗੀਰੀ ਦੀ ਦੌੜ ਟੁਰੀ ਤਾਂ ਗੁਜਰਾਂਵਾਲਾ ਕੇਂਦਰ ਹੋਣ ਕਾਰਨ ਇਨ੍ਹਾਂ ਨੂੰ ਕਈ ਲਾਭ ਪੁੱਜੇ। ਭੰਗੀ ਸਰਦਾਰ ਵੀ ਇਨ੍ਹਾਂ ਨਾਲ ਟਕਰਾਉਣ ਤੋਂ ਝਿਜਕਦੇ ਸਨ। ਸਰਦਾਰ ਗੁੱਜਰ ਸਿੰਘ ਨੇ ਸੰਧੀ ਕਰਨ ਵਿਚ ਹੀ ਭਲਾ ਸਮਝਿਆ ਸੀ। ਰੁਹਤਾਸ ਕਿਲ੍ਹੇ ਉੱਤੇ ਸਾਂਝਾ ਹਮਲਾ ਕਰ ਕੇ ਰਹੁਤਾਸ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ ਸੀ। ਰਹੁਤਾਸ ਦੀ

ਹਿੰਦੁਸਤਾਨ ਅਤੇ ਪੰਜਾਬ ਵਿਚ ਆਪਣੀ ਮਹੱਤਤਾ ਹੈ। ਰਹੁਤਾਸ ਦੇ ਕਬਜ਼ੇ ਨੇ ਆਪ ਜੀ ਨੂੰ ਇਸ ਯੋਗ ਬਣਾ ਦਿੱਤਾ ਸੀ ਕਿ ਵੱਡੀ ਤੋਂ ਵੱਡੀ ਸ਼ਕਤੀ ਨਾਲ ਟਕਰਾ ਕੇ ਜਿੱਤ ਪ੍ਰਾਪਤ ਕਰ ਸਕਣ। ਜੇ ਕਦੀ ਦੁਸ਼ਮਣ ਭਾਂਜ ਦੇ ਵੀ ਦੇਵੇ ਤਾਂ ਮਿਸਲ ਦੀ ਆਪਣੀ ਸਥਿਤੀ ਐਸੀ ਸੀ ਕਿ ਉਸ ਨੂੰ ਕੋਈ ਖ਼ਾਸ ਫ਼ਰਕ ਨਹੀਂ ਸੀ ਪੈਂਦਾ। ਫਿਰ ਹਰ ਮਿਸਲ ਸ਼ੁੱਕਰਚੱਕੀਆ ਨੂੰ ਮਦਦ ਦੇਣ ਲਈ ਉਤਾਵਲੀ ਸੀ। ਇਸ ਗੱਲ ਤੋਂ ਮਿਸਲ ਵਾਲੇ ਜਾਣੂ ਸਨ। ਜੰਮੂ ਲਾਗੇ ਜਦ ਆਪ ਜੀ ਦੀ ਬਾਰੂਦ ਨੂੰ ਅੱਗ ਲੱਗ ਜਾਣ ਕਰ ਕੇ ਸ਼ਹੀਦੀ ਹੋ ਗਈ[1] ਤਾਂ ਇਹ ਖ਼ਿਆਲ ਕੀਤਾ ਜਾਂਦਾ ਸੀ ਕਿ ਇਹ ਮਿਸਲ ਵੀ ਬਾਕੀ ਮਿਸਲਾਂ ਵਾਂਗੂ ਨਿਰਮੂਲ ਹੋ ਜਾਏਗੀ। ਸਰਦਾਰ ਚੜ੍ਹਤ ਸਿੰਘ ਦੀ ਮੌਤ ਮਿਸਲ ਲਈ ਇਕ ਨਾ ਭੁੱਲਣ ਵਾਲੀ ਸੱਟ ਸੀ। ਸਰਦਾਰ ਮਹਾਂ ਸਿੰਘ ਨੇ ਜਿਸ ਸਿਆਣਪ ਤੇ ਸੁਘੜਤਾ ਨਾਲ ਮਿਸਲ ਦੀ ਅਗਵਾਈ ਕੀਤੀ ਤੇ ਫਿਰ ਮਿਸਲ ਦੀ ਮਹਾਨਤਾ ਨੂੰ ਵਧਾਇਆ ਉਹ ਸਰਦਾਰ ਮਹਾਂ ਸਿੰਘ ਦੀ ਵਡੱਤਣ ਦੱਸਣ ਲਈ ਕਾਫ਼ੀ ਹੈ। ਆਪਣੇ ਪਿਤਾ ਵਾਂਗ ਹੀ ਸਰਦਾਰ ਮਹਾਂ ਸਿੰਘ ਨੇ ਮੌਕੇ ਦਾ ਯੋਗ ਹਥਿਆਰ ਵਰਤਿਆ। ਸਰਦਾਰ ਚੜ੍ਹਤ ਸਿੰਘ ਦੀ ਚੜ੍ਹਾਈ ਕਰਨ ਨਾਲ ਕਨ੍ਹਈਆ ਮਿਸਲ ਮਜ਼ਬੂਤ ਹੋ ਗਈ। ਭੰਗੀ ਮਿਸਲ ਆਪਣਾ ਰੁਹਬ ਗਵਾ ਚੁੱਕੀ ਸੀ। ਕਨ੍ਹਈਆ ਮਿਸਲ ਤੇਜ਼ੀ ਨਾਲ ਆਪਣਾ ਪ੍ਰਭਾਵ ਅਤੇ ਅਧਿਕਾਰ ਖੇਤਰ ਵਧਾ ਰਹੀ ਸੀ। ਰਾਮਗੜ੍ਹੀਆ ਸਰਦਾਰ ਨੂੰ ਦੂਰ ਧਕੇਲਣ ਵਿਚ ਉਹ ਸਫਲ ਹੋ ਗਈ ਸੀ। ਪਹਾੜੀ ਰਾਜਿਆਂ ਕੋਲੋਂ ਰਾਖੀ ਲੈਣੀ ਵੀ ਇਕ ਵੱਡਾ ਕਾਰਨਾਮਾ ਸੀ। ਸਰਦਾਰ ਮਹਾਂ ਸਿੰਘ ਨੇ ਰਾਮਗੜ੍ਹੀਆ ਸ੍ਰ: ਜੱਸਾ ਸਿੰਘ ਦੀ ਮਦਦ ਕਰਨੀ ਠੀਕ ਸਮਝੀ ਤੇ ਗਵਾਚੇ ਇਲਾਕੇ ਵਾਪਸ ਦਿਲਵਾਏ। ਸਰਦਾਰ ਜੈ ਸਿੰਘ ਨੇ ਆਪਣੀ ਪੋਤਰੀ ਦੀ ਸ਼ਾਦੀ ਸਰਦਾਰ ਮਹਾਂ ਸਿੰਘ ਦੇ ਲੜਕੇ ਨਾਲ ਕਰ ਦਿੱਤੀ। ਇਸ ਸੰਬੰਧ ਨੇ ਸਰਦਾਰ ਮਹਾਂ ਸਿੰਘ ਨੂੰ ਕਾਫ਼ੀ ਲਾਭ ਪਹੁੰਚਾਇਆ। ਪਹਾੜੀ ਰਾਜੇ ਸੰਸਾਰ ਚੰਦ ਨਾਲ ਸੰਧੀ ਕਰ ਕੇ ਸਰਦਾਰ ਜੈ ਸਿੰਘ ਕਨ੍ਹਈਆ ਨੂੰ ਇਕ ਤਗੜੀ ਹਾਰ ਦਿੱਤੀ। ਸ਼ੁੱਕਰਚੱਕੀਆ ਸਰਦਾਰ ਨੇ ਆਪ ਉਹ ਗ਼ਲਤੀ ਨਾ ਕੀਤੀ ਜੋ ਬਾਕੀ ਮਿਸਲਾਂ ਵਾਲੇ ਕਰਦੇ ਰਹੇ ਸਨ। ਆਪ ਨੇ ਮਿਸਲ ਦਾ ਪ੍ਰਭਾਵ ਤੇ ਅਧਿਕਾਰ ਖੇਤਰ ਰਾਵੀ ਤੋਂ ਪਾਰ (Trans-Ravi) ਨਾ ਬਣਾਇਆ, ਸਗੋਂ ਰਾਮਨਗਰ ਤੇ ਗੁਜਰਾਂਵਾਲਾ ਰੱਖਿਆ। ਸਰਦਾਰ ਮਹਾਂ ਸਿੰਘ ਨੇ ਪੀਰ ਮੁਹੰਮਦ ਖ਼ਾਨ ਦੇ ਸਾਰੇ ਇਲਾਕੇ ਨੂੰ ਤਿੰਨਾਂ ਮਹੀਨਿਆਂ ਵਿਚ ਹੀ ਆਪਣੇ ਅਧੀਨ ਕਰ ਲਇਆ। ਕਦੀ ਮੁਸਲਮਾਨੀ ਪਵਿੱਤਰ ਵਸਤੂਆਂ ਸਰਦਾਰ ਮਹਾਂ ਸਿੰਘ ਦੇ ਹੱਥ ਆਈਆਂ ਪਰ ਉਨ੍ਹਾਂ ਸਤਿਕਾਰ ਨਾਲ ਗੁੱਜਰਾਂਵਾਲੇ ਪਹੁੰਚਾ ਦਿੱਤੀਆਂ। ਇਸ ਨਾਲ ਸਾਰੇ ਪਾਸੇ ਉਨ੍ਹਾਂ ਦੀ ਨਾਮਣਾ ਹੋਈ। ਜੰਮੂ ਤੇ ਉਸ ਦੀ ਖ਼ਾਸ ਤੌਰ ਤੇ ਨਜ਼ਰ ਸੀ। ਜਦ ਜੰਮੂ ਦਾ ਰਾਜਾ ਬਜਰਾਜ ਦੇਵ ਸ਼ਹਿਰ ਛੱਡ ਕੇ ਨੱਸ ਗਇਆ ਤਾਂ ਵਸਨੀਕ ਬਹੁਤ ਘਬਰਾਏ ਤਾਂ ਆਪ ਜੀ ਨੇ ਉਸੇ ਸਮੇਂ ਕਹਲਾ ਭੇਜਿਆ ਕਿ 'ਅਸੀਂ ਸ਼ਹਿਰ ਲੁੱਟਣ ਨਹੀਂ ਆਏ, ਤੁਸੀਂ ਨਿਸ਼ਚਿਤ ਰਹੋ, ਸਾਨੂੰ ਕੇਵਲ ਜੰਮੂ ਦੇ ਰਾਜ ਨਾਲ ਮਤਲਬ ਹੈ।' ਸਰਦਾਰ ਮਹਾਂ ਸਿੰਘ ਜੀ ਦੀ ਸਿਆਣਪ ਤੇ ਸੂਝ ਦੀ ਸਾਰੇ ਪ੍ਰਸੰਸਾ ਕਰਦੇ ਸਨ। ਸਿੱਧੀ ਟੱਕਰ ਲੈਣੀ ਜੋਗ ਨਹੀਂ ਸੀ। ਸਮਾਂ ਟਪਾਉਣਾ ਤੇ ਫਿਰ ਸਮੇਂ ਉੱਤੇ ਹੀ ਸੱਟ ਮਾਰਨੀ ਅਸਲ ਰਾਜਨੀਤੀ ਹੈ। ੧੭੯੧ ਵਿਚ ਇਸ ਮਿਸਲ ਦਾ ਖੇਤਰ ਰਾਵੀ ਤੋਂ ਰਹੁਤਾਸ ਤਕ ਬਣ ਗਿਆ। ਅਗਲੇ ਸਾਲ ੧੭੯੨ ਈ: ਭਰ ਜੁਆਨੀ ਵਿਚ ਸਰਦਾਰ ਮਹਾਂ ਸਿੰਘ ਦੀ ਮ੍ਰਿਤੂ ਹੋ ਗਈ।

1. ਇਹ ਘਟਨਾ ੧੭੭੪ ਦੀ ਹੈ।

ਭਾਵੇਂ ਇਸ ਮੌਤ ਦਾ ਵੀ ਸ਼ੁੱਕਰਚੱਕੀਆ ਮਿਸਲ ਨੂੰ ਬਹੁਤ ਨੁਕਸਾਨ ਸੀ ਪਰ ਮਹਾਰਾਜਾ ਰਣਜੀਤ ਸਿੰਘ ਨੇ ਬੜੀ ਖ਼ੂਬਸੂਰਤੀ ਨਾਲ ਮੌਕਾ ਸੰਭਾਲ ਲਿਆ। ਜਿਸ ਤਰ੍ਹਾਂ ਸਰਦਾਰ ਰਣਜੀਤ ਸਿੰਘ ਨੇ ਪੰਜਾਬ ਉੱਤੇ ਆਪਣਾ ਰਾਜ ਕਾਇਮ ਕੀਤਾ ਉਹ ਇਕ ਵੱਖਰਾ ਕਾਂਡ ਹੈ[1]। ਕਿਹਾ ਜਾਂਦਾ ਹੈ ਕਿ ਜੇ ਸਰਦਾਰ ਮਹਾਂ ਸਿੰਘ ਕੁਝ ਚਿਰ ਹੋਰ ਜ਼ਿੰਦਾ ਰਹਿੰਦੇ ਤਾਂ ਜੋ ਰਾਜ ੪੦ ਸਾਲ ਹੀ ਆਪਣੀ ਦਖ ਦਿਖਾ ਸਕਿਆ ਉਹ ਸ਼ਾਇਦ ਪੱਕੇ ਪੈਰਾਂ ਉੱਤੇ ਹੋ ਜਾਂਦਾ।

ਇਸ ਮਿਸਲ ਕੋਲ ੭੦੦੦ ਦੇ ਕਰੀਬ ਸਿਪਾਹੀ ਸਨ। ਇਸ ਮਿਸਲ ਦੀ ਗਿਣਤੀ ਤਕਰੀਬਨ ਇਕੋ ਜਿਹੀ ਹੀ ਰਹੀ। ਪੰਜਾਬ ਸੰਗਠਤ ਤੇ ਫਿਰ ਰਾਜ ਕਾਇਮ ਕਰਨ ਦਾ ਸਿਹਰਾ ਇਸ ਮਿਸਲ ਦੇ ਆਗੂਆਂ ਸਿਰ ਹੈ।

**੭. ਨਕਈ ਮਿਸਲ**—ਲਾਹੌਰ ਅਤੇ ਮੁਲਤਾਨ ਦੇ ਨਾਕਿਆਂ ਦੀ ਪੋਜ਼ੀਸ਼ਨ ਪੰਜਾਬ ਦੇ ਇਤਿਹਾਸ ਵਿਚ ਸਦਾ ਹੀ ਮਹੱਤਵਪੂਰਨ ਰਹੀ ਹੈ। ਅਬਦਾਲੀ ਦੇ ਹਮਲਿਆਂ ਤੇ ਫਿਰ ਤੈਮੂਰ ਦੇ ਹਮਲਿਆਂ ਵੇਲੇ ਇਨ੍ਹਾਂ ਨਾਕਿਆਂ ਨੂੰ ਖ਼ਾਸ ਥਾਂ ਪ੍ਰਾਪਤ ਹੋ ਗਈ ਸੀ। ਸਿੱਖ ਵੀ ਇਨ੍ਹਾਂ ਨਾਕਿਆਂ ਦੀ ਮਹੱਤਤਾ ਨੂੰ ਸਮਝਦੇ ਸਨ ਤੇ ਪੰਜਾਬ ਦੀ ਸਥਿਤੀ ਨੂੰ ਧਿਆਨ ਵਿਚ ਰੱਖਦੇ ਹੋਏ ਉਹ ਇਨ੍ਹਾਂ ਨਾਕਿਆਂ ਉੱਤੇ ਕਬਜ਼ਾ ਕਰਨਾ ਜ਼ਰੂਰੀ ਸਮਝਦੇ ਸਨ। ਨਾਕਿਆਂ ਉੱਤੇ ਜਥੇਦਾਰ ਹੀਰਾ ਸਿੰਘ ਨੇ ਕਬਜ਼ਾ ਕਰ ਕੇ ਇਸ ਮਿਸਲ ਦੀ ਬੁਨਿਆਦ ਰੱਖੀ। ਫਿਰ ਇਸ ਨੇ ਅੱਗੇ ਵਧ ਕੇ ਦਰਿਆ ਸਤਲੁਜ ਦੇ ਕੰਢੇ ਕੰਢੇ ਦੂਰ ਦੂਰ ਤਕ ਮੁਲਕ ਫ਼ਤਹਿ ਕਰ ਲਇਆ। ਸਰਦਾਰ ਹੀਰਾ ਸਿੰਘ ਭਰਵਾਲ ਦੇ ਚੌਧਰੀ ਹੇਮਰਾਜ ਦੇ ਪੁੱਤਰ ਸਨ। ਭਰਵਾਲ ਤਹਿਸੀਲ ਚੂਨੀਆ ਵਿਚ ਇਕ ਪ੍ਰਸਿੱਧ ਪਿੰਡ ਸੀ, ਜਿਸ ਨੂੰ ਨਕਾ ਕਹਿੰਦੇ ਸਨ। ਹੀਰਾ ਸਿੰਘ ਨੇ ਅੰਮ੍ਰਿਤ ਛਕਿਆ ਤੇ ਪਿੰਡ ਦੇ ਹੋਰ ਜਵਾਨਾਂ ਨੂੰ ਇਕੱਠ੍ਹ ਕਰ ਕੇ ਜਥਾ ਬਣਾ ਲਇਆ। ਛੇਤੀ ਹੀ ਮੁਲਕ ਨੱਕਾ ਦੀ ਮਾਲਕ ਹੀ ਬਣ ਗਇਆ। ਸਾਰੇ ਨਾਕਿਆਂ ਉੱਤੇ ਕਬਜ਼ਾ ਕਰ ਕੇ ਸਿੱਖੀ ਜਦੋਜਹਿਦ ਵਿਚ ਪੂਰਨ ਹਿੱਸਾ ਪਾਇਆ। ਆਉਣ ਜਾਣ ਵਾਲੇ ਹਮਲਾਵਰ ਫ਼ੌਜਾਂ ਨੂੰ ਇਹ ਮਿਸਲ ਰੋਕ ਪਾਉਂਦੀ ਸੀ। ਲੋੜ ਸਮੇਂ ਸੀਨਾ ਤਾਣ ਕੇ ਖੜੀ ਹੋ ਜਾਂਦੀ ਸੀ ਤੇ ਬਾਕੀ ਮਿਸਲਾਂ ਨੂੰ ਸੂਚਨਾ ਹੋ ਜਾਂਦੀ ਸੀ। ਵੱਡੇ ਘਲੂਘਾਰੇ ਵੇਲੇ ਇਸ ਮਿਸਲ ਨੇ ਹੀ ਖ਼ਬਰ ਪਹੁੰਚਾਈ ਸੀ ਕਿ ਅਬਦਾਲੀ ਮਹੀਨਿਆਂ ਦਾ ਸਫ਼ਰ ਦਿਨਾਂ ਵਿਚ ਕਰ ਕੇ ਪੁੱਜ ਰਹਿਆ ਹੈ। ੧੭੬੭ ਵਿਚ ਜਦ ਜਥੇਦਾਰ ਹੀਰਾ ਸਿੰਘ ਨੂੰ ਸ਼ਕਾਇਤਾਂ ਪੁੱਜੀਆਂ ਕਿ ਬਾਬਾ ਫ਼ਰੀਦ ਦੀ ਗੱਦੀ ਦਾ ਮਾਲਿਕ ਸ਼ੇਖ ਸ਼ੁਜਾਹ ਰਵਾਇਤੀ ਰਵਾਦਾਰੀ ਛੱਡ ਕੇ ਹਿੰਦੂਆਂ ਦੇ ਜਜ਼ਬਾਤ ਨਾਲ ਖੇਡ ਰਹਿਆ ਹੈ ਤਾਂ ਜਥੇਦਾਰ ਹੀਰਾ ਸਿੰਘ ਨੇ ਪਾਕਪਟਨ ਉੱਤੇ ਹੱਲਾ ਬੋਲਿਆ ਸੀ। ਇਸੇ ਹੱਲੇ ਵਿਚ ਹੀ ਜਥੇਦਾਰ ਮਾਰੇ ਗਏ ਤੇ ਫ਼ੌਜ ਬੁਦੜਵਾਲ ਨੂੰ ਪਰਤ ਆਈ। ਜਥੇਦਾਰ ਦਾ ਆਪਣਾ ਪੁੱਤਰ ਸਰਦਾਰ ਫੂਲ ਸਿੰਘ ਨਾਬਾਲਗ਼ ਸੀ ਇਸ ਲਈ ਜਥੇਦਾਰੀ ਉਨ੍ਹਾਂ ਦੇ ਭਰਾ ਸਰਦਾਰ ਨੱਥਾ ਸਿੰਘ ਦੇ ਪੁੱਤਰ ਸਰਦਾਰ ਨਾਹਰ ਸਿੰਘ ਦੇ ਹੱਥ ਆਈ। ਸਰਦਾਰ ਨਾਹਰ ਸਿੰਘ ਵੀ ਬਹੁਤੀ ਦੇਰ ਜੀਵਤ ਨਾ ਰਹੇ। ਕੋਟ ਕਮਾਲੀਆ ਦੀ ਲੜਾਈ ਵਿਚ [illegible] ਸਰਦਾਰ ਨਾਹਰ ਸਿੰਘ ਸ਼ਹੀਦ ਹੋ ਗਏ।

1. ਇਹ ਸਾਰਾ ਹਾਲ 'ਸਾਡਾ ਇਤਿਹਾਸ' ਦੇ ਤੀਜੇ ਹਿੱਸੇ ਵਿਚ ਦੇਖੋ।

ਜਥੇਦਾਰ ਨਾਹਰ ਸਿੰਘ ਬਾਅਦ ਇਸ ਮਿਸਲ ਦੀ ਅਗਵਾਈ ਜਥੇਦਾਰ ਰਣ ਸਿੰਘ ਨੇ ਸੰਭਾਲੀ । ਜਦ ਸਾਰੀਆਂ ਮਿਸਲਾਂ ਨੇ ਆਪਣੇ ਪ੍ਰਭਾਵ ਖੇਤਰ ਵਧਾਉਣੇ ਅਰੰਭੇ ਤਾਂ ਇਸ ਮਿਸਲ ਨੇ ਵੀ ਆਪਣਾ ਧਿਆਨ ਮੁਲਤਾਨ ਤੇ ਕਸੂਰ ਵੱਲ ਕੀਤਾ । ਭੰਗੀ ਮਿਸਲ ਵਾਲੇ ਇਸ ਮਿਸਲ ਦੀ ਮਹੱਤਤਾ ਤੇ ਤਾਕਤ ਤੋਂ ਜਾਣੂ ਸਨ। ਜਥੇਦਾਰ ਗੰਡਾ ਸਿੰਘ ਨੇ ਇਸ ਮਿਸਲ ਦੀ ਮਦਦ ਮੰਗੀ ਤਾਂਕਿ ਮੁਲਤਾਨ ਨੂੰ ਜ਼ੇਰ ਕੀਤਾ ਜਾਵੇ। ਮੁਲਤਾਨ ਦੀ ਜਿੱਤ ਤੇ ਫਿਰ ਕਸੂਰ ਨੂੰ ਕਬਜ਼ੇ ਕਰਨ ਨਾਲ ਇਸ ਮਿਸਲ ਦਾ ਵੀ ਸਨਮਾਨ ਵਧਿਆ। ਜਥੇਦਾਰ ਰਣ ਸਿੰਘ ਇਕ ਚੰਗੇ ਨੀਤੀਵਾਨ ਸਨ। ਉਨ੍ਹਾਂ ਸਾਰੀਆਂ ਮਿਸਲਾਂ ਵਿਚਕਾਰ ਆਪਣਾ ਤੋਲ ਕਾਇਮ ਰੱਖਿਆ ਹੋਇਆ ਸੀ। ਆਪਣੀ ਇਸ ਮਹੱਤਵਪੂਰਨ ਥਾਂ ਦਾ ਸਦਕਾ ਹੀ ਇਸ ਮਿਸਲ ਦੀ ਜ਼ਰੂਰਤ ਬਣੀ ਰਹੀ ਅਤੇ ਸਤਿਕਾਰ ਬਣਿਆ ਰਹਿਆ। ਇਸ ਮਿਸਲ ਦਾ ਅਧਿਕਾਰ ਚੂਨੀਆਂ, ਕਸੂਰ, ਸ਼ਰਕਪੁਰ, ਗੁਗਰ ਤੇ ਕੋਟ ਕਮਾਲੀਆ ਤਕ ਸੀ । ਪਰ ਜਦ ਜਥੇਦਾਰ ਰਣ ਸਿੰਘ ਜੀ ਦੀ ਮ੍ਰਿਤੂ ੧੭੯੦ ਵਿਚ ਹੋ ਗਈ ਤਾਂ ਜਥੇਦਾਰੀ ਗਿਆਨ ਸਿੰਘ ਦੇ ਹੱਥ ਆ ਗਈ।[1] ਇਸ ਮਿਸਲ ਦੀ ਗਿਣਤੀ ਤਕਰੀਬਨ ੩੦੦੦ ਸੀ। ਨਾਕਿਆਂ ਉੱਤੇ ਹੋਣ ਕਰ ਕੇ ਸਾਰੇ ਹੀ ਲੜਨ ਭਿੜਨ ਨੂੰ ਤੇਜ਼ ਸਨ।

ਜਥੇਦਾਰ ਰਣ ਸਿੰਘ ਨੇ ਤਾਂ ਇਨ੍ਹਾਂ ਨੂੰ ਇਕ ਲੜੀ ਵਿਚ ਬੱਧੀ ਰੱਖਿਆ ਪਰ ਜਦ ਉਸ ਜੈਸਾ ਯੋਗ ਜਰਨੈਲ ਨਾ ਰਹਿਆ ਤਾਂ ਇਹ ਮਿਸਲ ਦੇ ਸਿਪਾਹੀ ਆਪੋ ਵਿਚ ਹੀ ਲੜਨ ਲੱਗ ਪਏ । ਸਰਦਾਰ ਗਿਆਨ ਸਿੰਘ ਦੀ ਮੌਤ (੧੮੦੪) ਬਾਅਦ ਮਹਾਰਾਜਾ ਰਣਜੀਤ ਸਿੰਘ ਨੇ ੧੮੦੭ ਵਿਚ ਸਾਰੇ ਇਲਾਕੇ ਉੱਤੇ ਕਬਜ਼ਾ ਕਰ ਲਿਆ ਸੀ। ਸਰਦਾਰ ਗਿਆਨ ਸਿੰਘ ਦੇ ਪੁੱਤਰ ਸਰਦਾਰ ਕਾਹਨ ਸਿੰਘ ਨੂੰ ਡੇਢ ਲੱਖ ਰੁਪੈ ਦੀ ਜਾਗੀਰ ਦੇ ਦਿੱਤੀ ਸੀ।

**ਦੂਜੇ,** ਭੰਗੀ ਮਿਸਲ ਤੇ ਸੁਕਰਚਕੀਆ ਮਿਸਲ ਵਿਚਕਾਰ ਖੜਕ ਪਈ। ਇਹ ਮਿਸਲ ਦੇ ਇਲਾਕੇ ਦੋਹਾਂ ਨਾਲ ਲੱਗਦੇ ਸਨ। ਇਹ ਮਿਸਲ ਸਮਤੋਲ ਰੱਖਣ ਵਿਚ ਨਾਕਾਮਯਾਬ ਰਹੀ। ਇਸ ਲਈ ਇਹ ਮਿਸਲ ਕੁਝ ਪਿੰਡਾਂ ਤੱਕ ਹੀ ਸੀਮਤ ਰਹਿ ਕੇ ਖ਼ਤਮ ਹੋ ਗਈ।

**ਤੀਜੇ,** ਇਸ ਮਿਸਲ ਦਾ ਕੋਈ ਵੀ ਉਤਰ-ਅਧਿਕਾਰੀ ਇਤਨਾ ਮਜ਼ਬੂਤ ਨਹੀਂ ਸੀ ਕਿ ਨਾਕਿਆਂ ਦੇ ਇਲਾਕਿਆਂ ਨੂੰ ਕਾਬੂ ਰੱਖ ਸਕੇ ਤੇ ਨਾ ਹੀ ਮਿਸਲ ਦੀ ਕੋਈ ਉੱਚੀ ਖ਼ਾਹਿਸ਼ ਸੀ।

**੮. ਡਲੇਵਾਲੀਏ ਮਿਸਲ**—੧੭੪੫ ਵਿਚ ਸਰਬਤ ਖ਼ਾਲਸਾ ਨੇ ਇਹ ਗੁਰਮਤਾ ਪਾਸ ਕੀਤਾ ਕਿ ਰਾਵੀ ਦੇ ਕਿਨਾਰੇ ਇਕ ਕਿਲ੍ਹਾ ਬਣਾਇਆ ਜਾਵੇ ਜੋ ਦੁਸ਼ਮਨਾਂ ਨੂੰ ਰੋਕਣ ਦੇ ਕੰਮ ਵੀ ਆ ਸਕੇ ਤੇ ਸਮੇਂ ਸਿਰ ਪਨਾਹ ਵੀ ਬਣ ਸਕੇ। ਇਹ ਕਿਲ੍ਹਾ ਪਿੰਡ

---

1. ਸਰਦਾਰ ਗਿਆਨ ਸਿੰਘ ਨੇ ਆਪਣੀ ਭੈਣ ਮਾਈ ਰਾਜ ਕੌਰ ਦੀ ਸ਼ਾਦੀ ਮਹਾਰਾਜਾ ਰਣਜੀਤ ਸਿੰਘ ਨਾਲ ਕੀਤੀ। ਸ਼ਹਿਜ਼ਾਦਾ ਖੜਕ ਸਿੰਘ ਰਾਜ ਕੌਰ ਦੀ ਕੁਖੋਂ ਹੋਏ ਸਨ।

ਡਲੇਵਾਲ[1] ਬਣਾਇਆ ਗਿਆ। ਕਿਲ੍ਹਾ ਬਣ ਜਾਣ ਉਪਰੰਤ ਸਰਦਾਰ ਗੁਰਦਿਆਲ ਸਿੰਘ ਨੂੰ ਨਿਗਰਾਨ ਬਣਾਇਆ ਗਿਆ। ਸਰਦਾਰ ਗੁਰਦਿਆਲ ਸਿੰਘ 'ਤਰੁਨਾ ਦਲ' ਦੇ ਇਕ ਜਥੇ ਦੇ ਜਥੇਦਾਰ ਸਨ। ਇਨ੍ਹਾਂ ਬੜੀ ਯੋਗਤਾ ਨਾਲ ਕਿਲ੍ਹੇ ਦੀ ਨਿਗਰਾਨੀ ਕੀਤੀ ਤੇ ਲੋੜ ਸਮੇਂ ਅੱਗੇ ਵਧਕੇ ਲੜੇ। ਇਸ ਕਿਲ੍ਹੇ ਦੀ ਰਾਖੀ ਤੇ ਸੰਭਾਲ ਕਰਨ ਕਰ ਕੇ ਉਨ੍ਹਾਂ ਦਾ ਨਾਮ ਹੀ 'ਡਲੇਵਾਲੀਆ' ਪੈ ਗਿਆ। ਜਿਵੇਂ ਸਰਦਾਰ ਜੱਸਾ ਸਿੰਘ ਨਾਲ ਰਾਮਗੜ੍ਹੀਆ ਜੁੜ ਗਿਆ ਸੀ।

ਸਰਦਾਰ ਗੁਰਦਿਆਲ ਸਿੰਘ ਦੀ ਸ਼ਹੀਦੀ ਨੂੰ ਕੌਮ ਸਤਿਕਾਰ ਨਾਲ ਦੇਖਦੀ ਸੀ। ਛੋਟੇ ਘਲੂਘਾਰੇ ਵੇਲੇ ਸਿੱਖ ਤਿੰਨਾਂ ਪਾਸਿਆਂ ਤੋਂ ਘਿਰੇ ਗਏ ਸਨ। ਇਕ ਪਾਸੇ ਰਾਵੀ ਸੀ, ਦੂਸਰੇ ਪਾਸੇ ਰੇਗਿਸਤਾਨ ਤੇ ਪਿਛੋਂ ਲਖਪਤ ਰਾਏ ਅਤੇ ਯਹੀਆ ਖ਼ਾਨ ਦੀਆਂ ਫ਼ੋਜਾਂ ਆ ਰਹੀਆਂ ਸਨ। ਸਿੱਖਾਂ ਇਹ ਵਿਚਾਰ ਬਣਾਈ ਕਿ ਰਾਵੀ ਪਾਰ ਕਰ ਲਈ ਜਾਏ। ਮਹੀਨਾ ਜੇਠ ਦਾ ਸੀ ਤੇ ਦਰਿਆ ਆਪਣੇ ਜੋਬਨ ਉੱਤੇ ਸੀ ਅਤੇ ਪਾਣੀ ਵੀ ਰੋੜ੍ਹੂ ਸੀ। ਸਰਦਾਰ ਗੁਰਦਿਆਲ ਸਿੰਘ ਨੇ ਸਲਾਹ ਦਿੱਤੀ ਸੀ ਕਿ ਉਹ ਘੋੜਾ ਪਾ ਕੇ ਦੇਖਦਾ ਹੈ ਕਿ ਕਿਤਨੀ ਛਲ ਤੇ ਪਾਣੀ ਕਿਤਨਾ ਡੂੰਘਾ ਹੈ। ਰਾਵੀ ਦੀ ਛਲ ਅੱਗੇ ਇਨ੍ਹਾਂ ਦੀ ਪੇਸ਼ ਨਹੀਂ ਸੀ ਗਈ ਤੇ ਉਹ ਸਮੇਤ ਆਪਣੇ ਭਰਾ ਦੇ ਰਾਵੀ ਵਿਚ ਹੀ ਸ਼ਹੀਦ ਹੋ ਗਏ ਸਨ। ਉਹ ਆਪ ਤਾਂ ਸ਼ਹੀਦ ਹੋ ਗਏ ਸਨ ਪਰ ਕਈ ਹਜ਼ਾਰਾਂ ਜਾਨਾਂ ਨੂੰ ਬਚਾਉਣ ਵਿਚ ਉਹ ਸਫਲ ਹੋ ਗਏ ਸਨ। ਜੇ ਕਾਫ਼ਲਾ ਰਾਵੀ ਵਿਚ ਪੈਰ ਪਾ ਦੇਂਦਾ ਤਾਂ ਸਾਰਿਆਂ ਹੀ ਸ਼ਹੀਦ ਹੋ ਜਾਣਾ ਸੀ। ਇਸ ਤਰ੍ਹਾਂ ਇਸ ਮਿਸਲ ਦੇ ਆਗੂ ਦੇ ਪੂਰਨਿਆਂ ਉੱਤੇ ਹੀ ਸਾਰੇ ਮਿਸਲ ਦੇ ਸਿਪਾਹੀ ਟੁਰਦੇ ਰਹੇ।

ਸਰਦਾਰ ਗੁਰਦਿਆਲ ਸਿੰਘ ਉਪਰੰਤ ਇਸ ਮਿਸਲ ਦੀ ਅਗਵਾਈ ਜਥੇਦਾਰ ਤਾਰਾ ਸਿੰਘ ਘੇਬਾ ਨੇ ਅਪਣਾਈ। ਸਰਦਾਰ ਤਾਰਾ ਸਿੰਘ ਘੇਬਾ[2] ਵੀ ਸਰਦਾਰ ਗੁਰਦਿਆਲ ਸਿੰਘ ਵਾਂਗ ਅਗਾਂਹ ਵਧ ਕੇ ਲੜਨ ਵਾਲੇ ਜਰਨੈਲ ਸਨ। ਸਰਦਾਰ ਜੱਸਾ

---

1. ਡਲੇਵਾਲ ਰਾਵੀ ਦਰਿਆ ਦੇ ਕਿਨਾਰੇ ਡੇਰਾ ਬਾਬਾ ਨਾਨਕ ਕੋਲ ਇਕ ਮਹੱਤਵ-ਪੂਰਨ ਪਿੰਡ ਸੀ। ਇਸੇ ਪਿੰਡ ਦੇ ਹੀ ਗੁਲਾਬਾ ਖਤਰੀ ਸਨ ਜੋ ਪਰਚੂਨ ਦੀ ਦੁਕਾਨ ਕਰਦੇ ਸਨ। ਜਿਨ੍ਹਾਂ ਅੰਮ੍ਰਿਤ ਛਕ ਕੇ ਇਕ ਤਗੜਾ ਜਥਾ ਬਣਾ ਲਿਆ ਅਤੇ ਨਾਮ ਸਰਦਾਰ ਗੁਲਾਬ ਸਿੰਘ ਹੋ ਗਿਆ। ਆਖਦੇ ਹਨ ਕਿ ਇਲਾਕੇ ਵਿਚ ਇਤਨਾ ਜ਼ੋਰ ਪਾ ਲਇਆ ਕਿ ਸਾਰੇ ਥਰ ਥਰ ਕੰਬਣ ਲੱਗ ਪਏ। ਇਥੋਂ ਤੱਕ ਕਿ ਲੋਕਾਂ ਡੇਰਾ ਬਾਬਾ ਨਾਨਕ ਦੇ ਮਹੰਤ ਪਾਸ ਫਰਿਆਦ ਕੀਤੀ। ਮਹੰਤ ਨੇ ਸਰਦਾਰ ਗੁਲਾਬ ਸਿੰਘ ਨੂੰ ਕਹਿਆ, ਘਟੋ ਘਟ ਤੂੰ ਆਂਢ ਗੁਆਂਢ ਨੂੰ ਨ ਲੁਟ। ਦੂਰ ਦੂਰ ਇਲਾਕਿਆਂ ਤੇ ਤੇਰਾ ਅਧਿਕਾਰ ਹੈ, ਜੋ ਮਰਜ਼ੀ ਹੈ ਪਇਆ ਕਰ। ਇਨ੍ਹਾਂ ਦਾ ਆਪਣਾ ਪੁਤਰ ਕੋਈ ਨਹੀਂ ਸੀ, ਸੋ ਜਥੇਦਾਰੀ ਸਰਦਾਰ ਤਾਰਾ ਸਿੰਘ "ਘੇਬਾ" ਹੱਥ ਆਈ।

2. 'ਘੇਬਾ' ਸ਼ਬਦ ਦਾ ਅਰਥ ਹੈ 'ਬਚਿਤਰ (wonderful),' ਸਰਦਾਰ ਤਾਰਾ ਸਿੰਘ ਹੁਸ਼ਿਆਰੀ ਤੇ ਜੁਰਅਤ ਵਿਚ ਬਚਿਤਰ ਸ਼ਕਤੀ ਦੇ ਮਾਲਕ ਸਨ। ਆਖਦੇ ਹਨ ਕਿ ਆਪ ਜੀ ਦਾ ਪਿੰਡ ਨਦੀ ਦੇ ਇਕ ਕਿਨਾਰੇ ਸੀ ਤੇ ਖੇਤ ਤੇ ਘਾਹ ਦੂਜੇ ਪਾਸੇ ਸੀ। ਇਹਨਾ ਲਈ ਭੇਡਾਂ ਪਾਲਣਾ ਮੁਸ਼ਕਲ ਸੀ। ਸੋ ਇਹਨਾਂ ਨਦੀ ਤੇ ਰਸਿਆਂ ਦਾ ਪੁਲ ਬਣਾਇਆ ਤੇ ਰੋਜ਼ ਭੇਡਾਂ ਨੂੰ ਰਸਿਆਂ ਦੇ ਪੁਲ ਉਤੋਂ ਖੇਤਾਂ ਵਿਚ ਚਰਾਨ ਲਈ ਲੈ ਜਾਂਦੇ ਸੀ। ਇਸ ਸੁਘੜਤਾ ਅਤੇ ਸਿਆਣਪ ਕਰ ਕੇ ਹੀ ਆਪ ਜੀ ਦਾ ਨਾਮ ਘੇਬਾ ਪਿਆ ਸੀ।

ਸਿਘ ਆਹਲੂਵਾਲੀਆ, ਸਰਦਾਰ ਹਰੀ ਸਿੰਘ ਭੰਗੀ ਤੇ ਸਰਦਾਰ ਚੜ੍ਹਤ ਸਿਘ ਸੁਕਰਚਕੀਆ ਵਾਂਙੂ ਇਹ ਚੰਗੇ ਜਰਨੈਲ ਸਨ ਜੋ ਹਰ ਸਮੇਂ ਜਾਨ ਵਾਰਨ ਲਈ ਤਤਪਰ ਸਨ। ਆਪਣੇ ਸਾਥੀ ਜਰਨੈਲਾਂ ਨਾਲ ਮੋਢਾ ਡਾਹ ਕੇ ਉਹ ਲੜਦੇ ਰਹੇ। ਉਹ ਅਤੇ ਇਨ੍ਹਾਂ ਦੀ ਮਿਸਲ ਸਤਿਕਾਰ ਨਾਲ ਵੇਖੀ ਜਾਂਦੀ ਸੀ। ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆਂ ਦਾ ਟਾਕਰਾ ਉਹ ਡਟ ਕੇ ਕਰਦੇ ਰਹੇ। ਜਹਾਨ ਖ਼ਾਨ ਨਾਲ ਉਹ ਸਭ ਤੋਂ ਪਹਿਲਾਂ ਲੋਹਾ ਲੈਂਦੇ ਸਨ। ਅੰਮ੍ਰਿਤਸਰ ਦੀ ਰੱਖਿਆ ਲਈ ਇਹ ਸਭ ਤੋਂ ਪਹਿਲਾਂ ਜੂਝਦੇ ਸਨ। ਅਬਦਾਲੀ ਦਾ ਟਾਕਰਾ ਕਰਨ ਵਿਚ ਇਸ ਮਿਸਲ ਦਾ ਵੀ ਕਾਫ਼ੀ ਹੱਥ ਹੈ। ਕਸੂਰ ਦੇ ਕਬਜ਼ੇ ਵੇਲੇ ਭੰਗੀ ਮਿਸਲ ਦੇ ਨਾਲ ਰਲ ਕੇ ਹਮਲਾ ਕੀਤਾ। ੪ ਲੱਖ ਰੁਪਿਆ ਸਰਦਾਰ ਤਾਰਾ ਸਿਘ ਘੇਬਾ ਦੇ ਹੱਥ ਆਇਆ ਸੀ। ਜਦ ਗੋਹਰ ਦਾਸ ਗੰਜ ਦੇ ਪ੍ਰਸਿੱਧ ਸੇਠ ਨੂੰ ਅੰਮ੍ਰਿਤ ਛਕਾ ਕੇ ਸਿੱਖ ਸਜਾਇਆ ਸੀ ਤਾਂ ਇਸ ਮਿਸਲ ਦੀ ਮਹੱਤਤਾ ਹੋਰ ਵੀ ਵਧ ਗਈ। ਸਰਹੰਦ ਦੀ ਇੱਟ ਨਾਲ ਇੱਟ ਵਜਾਉਣ ਵੇਲੇ ਵੀ ਆਪ ਅੱਗੇ ਸਨ। ਇਸ ਮਿਸਲ ਦੇ ਸਿਪਾਹੀਆਂ ਦੀ ਗਿਣਤੀ ੯੦੦੦ ਦੇ ਕਰੀਬ ਸੀ। ਅਬਦਾਲੀ ਬਾਅਦ ਇਸ ਮਿਸਲ ਨੇ ਆਪੋ ਵਿਚ ਦੇ ਝਗੜੇ ਵਿਚ ਖਾਸ ਹਿੱਸਾ ਨਾ ਲਿਆ। ਇਕ ਤਾਂ ਸਰਦਾਰ ਤਾਰਾ ਸਿੰਘ ਘੇਬਾ ਬਿਰਧ ਸਨ ਤੇ ਨਿੱਤ ਦੀ ਲੜਾਈ ਵਿਚ ਹਿੱਸਾ ਲੈਣ ਯੋਗ ਨਹੀਂ ਸਨ, ਦੂਸਰੇ ਉਹ ਆਪੋ ਵਿਚ ਦੀ ਲੜਾਈ ਨੂੰ ਨਿਰਮੂਲ ਸਮਝਦੇ ਸਨ। ਕਈ ਵਾਰੀ ਉਨ੍ਹਾਂ ਮਿਸਲਾਂ ਦੀ ਆਪੋ ਵਿਚ ਦੀ ਦੌੜ ਨੂੰ ਰੋਕਣ ਲਈ ਵੀ ਕਹਿਆ ਸੀ। (ਮਹਾਰਾਜਾ) ਰਣਜੀਤ ਸਿੰਘ ਨੇ ਸਰਦਾਰ ਤਾਰਾ ਸਿੰਘ ਘੇਬਾ ਦੀ ਬਿਰਧ ਅਵਸਥਾ ਤੋਂ ਲਾਭ ਉਠਾਉਂਦੇ ਹੋਏ ਸਰਦਾਰ ਫਤਹ ਸਿੰਘ ਆਹਲੂਵਾਲੀਏ ਨੂੰ ਇਨ੍ਹਾਂ ਦੇ ਇਲਾਕੇ ਉਤੇ ਕਬਜ਼ਾ ਕਰਨ ਲਈ ਭੇਜਿਆ ਸੀ। ਸਰਦਾਰ ਤਾਰਾ ਸਿੰਘ ਮੁਕਾਬਲਾ ਕਰਨ ਜੋਗ ਨਹੀਂ ਸਨ। ਸੋ ਕੁਝ ਪਿੰਡਾਂ ਤੱਕ ਹੀ ਮਿਸਲ ਦਾ ਪ੍ਰਭਾਵ ਸੀਮਤ ਹੋ ਗਿਆ। ਸਰਦਾਰ ਤਾਰਾ ਸਿੰਘ ਉਪਰੰਤ ਸਰਦਾਰ ਦਸਵੰਧਾ ਸਿੰਘ ਤੇ ਸਰਦਾਰ ਚੰਦਾ ਸਿੰਘ ਨੇ ਮਿਸਲ ਦੀ ਅਗਵਾਈ ਸੰਭਾਲੀ ਪਰ ਮਹਾਰਾਜਾ ਰਣਜੀਤ ਸਿੰਘ ਨੇ ਬਹਾਨਾ ਬਣਾ ਕੇ ਪਿੰਡਾਂ ਉਤੇ ਵੀ ਕਬਜ਼ਾ ਕਰ ਲਿਆ। ਇਸ ਮਿਸਲ ਦਾ ਪ੍ਰਭਾਵ ਖੇਤਰ 'ਰਾਵੀ ਦਾ ਬੇਟ' ਹੀ ਰਹਿਆ।

**੯. ਕਰੋੜਾ ਸਿੰਘ ਮਿਸਲ**—ਇਕ ਕਰੋੜਮਲ[1] ਨਾਮ ਦਾ ਸੇਠ ਨਵਾਬ ਕਪੂਰ ਸਿਘ ਦੇ ਹੱਥੋਂ ਅੰਮ੍ਰਿਤ ਛੱਕ ਕੇ ਕਰੋੜਾ ਸਿੰਘ ਸਜਿਆ। ਸਰਦਾਰ ਕਰੋੜਾ ਸਿੰਘ 'ਤਰੁਨਾ ਦਲ' ਦੇ ਜਥੇਦਾਰ ਬਣੇ ਤੇ ੧੭੪੮ ਵਿਚ ਆਪਣਾ ਜਥਾ ਵੱਖਰਾ ਬਣਾਇਆ। ਉਸ ਜਥੇ ਦਾ ਨਾਮ ਹੀ ਕਰੋੜਾ ਸਿੰਘ ਦਾ ਜਥਾ ਪੈ ਗਿਆ। ਇਹ ਮਿਸਲ ਵੀ ਸਿੱਖ ਜਦੋਜਹਿਦ ਵਿਚ ਵਧ ਚੜ੍ਹ ਕੇ ਹਿੱਸਾ ਪਾਉਂਦੀ ਰਹੀ। ਇਸ ਜਥੇ ਨੇ ਬਹੁਤੀ ਸਹਾਇਤਾ ਮਾਇਆ ਤੇ ਰਸਦ ਆਦਿ ਨਾਲ ਕੀਤੀ। ਜਦ ਵੀ ਮਾਇਕ ਔਕੜ ਆਈ ਇਸ ਮਿਸਲ ਨੇ ਉਸ ਲੋੜ ਨੂੰ ਪੂਰਿਆਂ ਕੀਤਾ। ਇਸ ਮਿਸਲ ਦਾ ਪ੍ਰਭਾਵ ਤੇ ਅਧਿਕਾਰ ਖੇਤਰ ਸਤਲੁਜ ਪਾਰ (Cis Sutlej) ਸੀ। ਸਤਲੁਜ ਤੋਂ ਪਾਰ ਇਸ ਮਿਸਲ ਦੀ ਮਰਜ਼ੀ ਤੋਂ ਬਗ਼ੈਰ ਕੋਈ ਅਧਿਕਾਰ ਜਾਂ ਪ੍ਰਭਾਵ ਨਹੀਂ ਸੀ ਫੈਲਾ ਸਕਦਾ। ਸਰਹੰਦ ਇਸ ਮਿਸਲ ਦਾ ਨਿਸ਼ਾਨਾ

1. ਕਰੋੜੀ ਮੱਲ ਪੰਜ ਗੜ੍ਹ ਦੇ ਸਨ। ਇਸ ਲਈ ਇਸ ਮਿਸਲ ਨੂੰ ਪੰਜ ਗੜ੍ਹੀਆ ਵੀ ਆਖਿਆ ਜਾਂਦਾ ਹੈ।

ਸੀ ਤੇ ਸਭ ਤੋਂ ਪਹਿਲਾਂ ਇਸ ਮਿਸਲ ਨੇ ਹੀ ਲੁੱਟਿਆ ਸੀ। ਅਬਦਾਲੀ ਦੇ ਚੌਥੇ ਹਮਲੇ ਵੇਲੇ ਅਬਦਾਲੀ ਉਤੇ ਵੀ ਹੈਰਾਨ ਕਰਨ ਵਾਲਾ ਹਮਲਾ ਇਸੇ ਮਿਸਲ ਨੇ ਕੀਤਾ ਸੀ। ਜਲੰਧਰ ਦੁਆਬੇ ਵਿਚ ਵੀ ਇਸ ਮਿਸਲ ਦਾ ਕਾਫ਼ੀ ਦਬਦਬਾ ਸੀ। ਅਬਦਾਲੀ ਦੇ ਪੰਜਾਬ ਦੇ ਧੰਨ ਤੋਂ ਹੱਟ ਜਾਣ ਉਪਰੰਤ ਇਸ ਮਿਸਲ ਨੇ ਆਪਣਾ ਪ੍ਰਭਾਵ ਖੇਤਰ ਸਤਲੁਜ ਤੋਂ ਪਾਰ ਹੀ ਬਣਾਈ ਰੱਖਿਆ। ਵੱਡੀਆਂ ਵੱਡੀਆਂ ਮਾਰਾਂ ਇਸ ਮਿਸਲ ਨੇ ਮਾਰੀਆਂ। ਜਥੇਦਾਰ ਮਸਤਾਨ ਸਿੰਘ ਤੇ ਸਰਦਾਰ ਕਰਮ ਸਿੰਘ ਜੋ ਇਸ ਜਥੇ ਦੇ ਸਿਰਕੱਢ ਰੁਕਨ ਸਨ, ਨੇ ਵੀ ਵਧ ਚੜ੍ਹ ਕੇ ਹਿੱਸਾ ਲਿਆ। ਇਨ੍ਹਾਂ ਦੇ ਚੜ੍ਹਾਈ ਕਰ ਜਾਣ ਉਪਰੰਤ ਜਥੇਦਾਰੀ ੧੭੬੧ ਨੂੰ ਸਰਦਾਰ ਬਘੇਲ ਸਿੰਘ[1] ਨੇ ਸੰਭਾਲੀ। ਸਰਦਾਰ ਬਘੇਲ ਸਿੰਘ ਆਪਣੇ ਸਮੇਂ ਦੇ ਪ੍ਰਸਿੱਧ ਆਗੂ ਤੇ ਜਰਨੈਲ ਹੋ ਗੁਜ਼ਰੇ ਹਨ। ਗੰਗ ਜਮਨ ਦੁਆਬਾ[2] ਦਾ ਕੋਈ ਵੀ ਅਜਿਹਾ ਇਲਾਕਾ ਨਹੀਂ ਸੀ ਜਿਸ ਨੂੰ ਇਸ ਸਰਦਾਰ ਨੇ ਨਾ ਲਤਾੜਿਆ ਹੋਵੇ। ਜਲੰਧਰ ਤੋਂ ਲੈ ਕੇ ਪੀਲੀ ਭੀਤ ਤਕ ਅਤੇ ਅੰਬਾਲੇ ਤੋਂ ਅਲੀਗੜ੍ਹ ਤੱਕ ਇਨ੍ਹਾਂ ਦਾ ਸਿੱਕਾ ਚਲਦਾ ਸੀ। ਇਨ੍ਹਾਂ ਦੀ ਸ਼ਖਸੀਅਤ ਬਾਰੇ ਕਈ ਮਿਥਹਾਸਕ ਕਹਾਣੀਆਂ ਵੀ ਪ੍ਰਚਲਤ ਹਨ। ਇਨ੍ਹਾਂ ਦਾ ਆਚਰਣ ਅਤੇ ਜੁਰਅਤ ਅਜੇ ਤੱਕ ਸਿੱਖ ਕੌਮ ਵਿਚ ਅਖਾਣ ਹੈ।

ਸਰਦਾਰ ਬਘੇਲ ਸਿੰਘ ਨੇ ੩੦ ਹਜ਼ਾਰ ਸਿੰਘਾਂ ਦਾ ਦਲ ਬਣਾ ਲਇਆ ਤੇ ਪੂਰਬ ਵੱਲ ਮਾਰਾਂ ਕਰਦੇ ਰਹੇ। ਜਲਾਲਾਬਾਦ ਦੇ ਹਾਕਮ ਮੁਹੰਮਦ ਖ਼ਾਨ ਦੇ ਬਾਰੇ ਜਦ ਸੁਣਿਆ ਕਿ ਇਸ ਨੇ ਇਕ ਬ੍ਰਾਹਮਣੀ ਦੀ ਲੜਕੀ ਨੂੰ ਧੱਕੇ ਨਾਲ ਆਪਣੇ ਘਰ ਪਾ ਲਇਆ ਹੈ

---

1. ਜਥੇਦਾਰ ਕਰੋੜਾ ਸਿੰਘ ਦੀ ਆਪਣੀ ਸੰਤਾਨ ਨਹੀਂ ਸੀ ਇਸ ਲਈ ਯੋਗ ਜਾਣ ਜਥੇਦਾਰੀ ਸਰਦਾਰ ਬਘੇਲ ਸਿੰਘ ਨੂੰ ਦਿੱਤੀ ਗਈ ਸੀ।

2. ਮੁਗ਼ਲਾਂ ਦਾ ਅਧਿਕਾਰ ਅਲਾਹਬਾਦ ਦੇ ਪ੍ਰਾਂਤ ਤੱਕ ਹੀ ਸੀਮਤ ਸੀ। ਪੂਰਬ ਵੱਲ ਅਵਧ ਦੇ ਨਵਾਬ ਦਾ ਰਾਜ ਸੀ। ਦੱਖਣ ਵੱਲ ਭਰਤ ਪੁਰ ਦੇ ਜਾਟਾਂ ਦਾ ਹੀ ਅਧਿਕਾਰ ਸੀ, ਪੱਛਮ ਵੱਲ ਰਾਜਪੂਤਾਂ ਦਾ ਉਪਰ ਹੱਥ ਸੀ, ਸ਼ਾਹਆਲਮ ਦੂਜਾ ਆਪ ਅਲਾਹਬਾਦ ਸੀ। ਦਿੱਲੀ ਨਜੀਬ-ਉਦ ਦਉਲਾ ਦੇ ਅਧਿਕਾਰ ਵਿਚ ਸੀ। ਸ਼ਹਿਰ ਦੀ ਪੁਰਾਣੀ ਸ਼ਾਨੋਸ਼ੌਕਤ ਉਡ ਪੁਡ ਗਈ ਸੀ। ਭੁਖ ਹੀ ਨਾਚ ਕਰਦੀ ਸੀ। ਜਾਦੂ ਨਾਥ ਸਰਕਾਰ ਨੇ ਠੀਕ ਲਿਖਿਆ ਹੈ। ਦਿੱਲੀ ਇਤਨੀ ਬਦ ਕਿਸਮਤ ਸੀ ਕਿ ਅਫ਼ਗਾਨਾਂ, ਮਰਹੱਟਿਆਂ, ਸਿੱਖਾਂ, ਜਾਟਾਂ,ਗੁਜਰਾਂ ਤੇ ਪਿੰਡਾਰੀਆਂ ਦੇ ਹੱਥੋਂ ਤਬਾਹ ਹੁੰਦੀ ਰਹੀ। ਕਿਸਾਨਾਂ ਦੀ ਹਾਲਤ ਬੜੀ ਦਰਦਨਾਕ ਸੀ। ਇਸ ਤਰ੍ਹਾਂ ਮਰਹੱਟਿਆਂ ਦਾ ਸਾਮਰਾਜ ਵੀ ਟੁਟ ਗਿਆ ਸੀ। ਗਵਾਲੀਅਰ ਦੇ ਸਿੰਧੀਆ, ਬੜੋਦਾ ਦੇ ਗਾਇਕਵਾੜ, ਇੰਦੌਰ ਦੇ ਹੋਲਕਰ ਨਾਮ ਮਾਤਰ ਹੀ ਪੇਸ਼ਵਾ ਦੇ ਅਧੀਨ ਸਨ। ਨਾਗਪੁਰ ਦੇ ਭੋਂਸਲੇ ਨੇ ਆਜ਼ਾਦੀ ਦਾ ਐਲਾਨ ਕਰ ਦਿੱਤਾ ਸੀ। ਪੇਸ਼ਵਾ ਉਤਰੀ ਹਿੰਦੁਸਤਾਨ ਵਿਚ ਫਿਰ ਹੱਥ ਪਸਾਰ ਰਹਿਆ ਸੀ। ਮਰਹੱਟੇ ਭਾਵੇਂ ਤਕੜੇ ਦਿਖਾਈ ਦਿੰਦੇ ਸਨ ਪਰ ਤਾਕਤ ਘਟ ਗਈ ਸੀ। ਜਾਟਾਂ ਨੇ ਆਗਰਾ ਅਤੇ ਜੈਪੁਰ ਦੇ ਵਿਚਕਾਰ ਹਕੂਮਤ ਬਣਾ ਲਈ ਸੀ। ਉਸ ਸਮੇਂ ਜਾਟ ਤਕੜੇ ਸਨ। ਜਾਟ ਰਾਜਾਂ ਦੀ ਪੋਜ਼ੀਸ਼ਨ ਧਨ ਪਦਾਰਥ ਕਰ ਕੇ ਵੀ ਮਜ਼ਬੂਤ ਸੀ। ਰਾਜਪੂਤਾਂ ਦਾ ਆਗੂ ਮਾਧੋ ਸਿੰਘ ਸੀ, ਉਸ ਦਾ ਅਧਿਕਾਰ ਜੈਨ ਨਗਰ ਵਿਚ ਸੀ। ਜੈਨ ਨਗਰ ਦੇ ਲਾਗੇ ਮਾਰਵਾੜ ਦਾ ਰਾਜਾ ਬਿਜੈ ਸਿੰਘ ਸੀ। ਰੁਹੇਲੇ ਦਿੱਲੀ ਅਤੇ ਹਿਮਾਲੀਆ ਵਿਚਕਾਰ ਆਪਣਾ ਅਧਿਕਾਰ ਜਮਾ ਚੁਕੇ ਸਨ। ਬਰੇਲੀ ਉਨ੍ਹਾਂ ਦਾ ਕੇਂਦਰ ਸੀ। ਨਜੀਬ-ਉਦ ਦਉਲਾ, ਹਫ਼ੀਜ਼ ਰਹਿਮਤ ਖਾਨ ਤੇ ਅਹਿਮਦ ਖਾਨ ਬੰਗਸ਼ ਪ੍ਰਸਿੱਧ ਆਗੂ ਸਨ। ਉਤਰ ਪੂਰਬ ਗੰਗਾ ਵਿਚ ਸ਼ੁਜਾਹ-ਉਦ-ਦਉਲਾ ਦਾ ਰਾਜ ਸੀ। ਸ਼ੁਜਾਹ-ਉਦ-ਦਉਲਾ ਇਕ ਸੁਲਝਿਆ ਤੇ ਸੁਘੜ ਜਰਨੈਲ ਸੀ। ਅੰਗਰੇਜ਼ਾਂ ਨੇ ਕਲਾਈਵ ਦੀ ਅਗਵਾਈ ਵਿਚ ਬੰਗਾਲ, ਬਿਹਾਰ ਤੇ ਉੜੀਸਾ ਦੀ ਦੀਵਾਨੀ ਲੈ ਲਈ ਸੀ। ਉਤਰੀ ਸਰਕਾਰ ਉਤੇ ਕਬਜ਼ਾ ਸੀ ਤੇ ਕਰਨਾਟਕ ਦਾ ਨਵਾਬ ਅੰਗਰੇਜ਼ਾਂ ਦਾ ਪਾਣੀ ਭਰਦਾ ਸੀ।

ਤਾਂ ਪੁਜਕੇ ਉਸ ਨੂੰ ਸਜ਼ਾ ਦਿੱਤੀ ਤੇ ਲੜਕੀ ਮੋੜ ਕੇ ਲਿਆਂਦੀ ਅਤੇ ਘਰ ਪਹੁੰਚਾਈ। ਇਸ ਦਲ ਨੇ **ਅਲੀਗੜ੍ਹ, ਖੁਰਜਾ, ਚੰਦੋਸੀ, ਹਾਥਰਸ ਤੇ ਇਟਾਵਾਂ** ਨੂੰ ਵੀ ਜਾ ਘੇਰਿਆ। ਉਥੋਂ ਦੇ ਨਵਾਬ ਈਸਾ ਖਾਂ ਨੇ ਟਾਕਰੇ ਕੀਤੇ ਪਰ ਹਾਰ ਖਾਕੇ ਭੱਜ ਗਇਆ।

ਸਰਦਾਰ ਬਘੇਲ ਸਿੰਘ ਉਧਰ **ਅਟਾਵਾ** ਤੱਕ ਮਾਰਾਂ ਮਾਰ ਆਇਆ। ਇੱਧਰ ਦੁਆਬ ਬਿਸਤ ਜ਼ਲੰਧਰ ਵਿਚ ਮੁਹੰਮਦ ਖ਼ਾਨ ਨੂੰ ਹਾਰ ਦੇ ਕੇ ਨੂਰਮਹਲ ਤੱਕ ਖਾਲਸਈ ਸਿੱਕਾ ਚਲਾਇਆ। ਰਾਜਾ ਅਮਰ ਸਿੰਘ ਨੇ ਇਸ ਦੇ ਇਲਾਕੇ ਵਿਚ ਦਖਲ ਦੇਣਾ ਚਾਹਿਆ। ਦੋਵਾਂ ਫੌਜਾਂ ਦਾ ਘੁੜਾਮ ਦੇ ਮਕਾਮ ਤੇ ਸਾਮ੍ਹਣਾ ਹੋ ਗਇਆ। ਪਰ ਛੇਤੀ ਹੀ ਸੁਲਾਹ ਹੋ ਗਈ ਤੇ ਰਾਜਾ ਅਮਰ ਸਿੰਘ ਨੇ ਆਪਣੇ ਲੜਕੇ ਸਾਹਿਬ ਸਿੰਘ ਨੂੰ ਸਰਦਾਰ ਬਘੇਲ ਸਿੰਘ ਪਾਸੋਂ ਅੰਮ੍ਰਿਤ ਛਕਾਇਆ। ਸਰਦਾਰ ਬਘੇਲ ਸਿੰਘ ਦੀ ਮਰਜ਼ੀ ਉਲਟ ਹੁਣ ਕੋਈ ਦਿੱਲੀਉਂ ਪੰਜਾਬ ਵੱਲ ਨਹੀਂ ਸੀ ਆ ਸਕਦਾ। ਕਹਿੰਦੇ ਹਨ ਕਿ ਉਹ ਐਸੇ ਨੀਤੀਵਾਨ ਸਨ ਕਿ ਸਾਰਿਆਂ ਨੂੰ ਉਨ੍ਹਾਂ ਦੀ ਹੀ ਗੱਲ ਮੰਨਣੀ ਪੈਂਦੀ ਸੀ। ਇਸ ਦੀਆਂ ਕਈ ਇਕ ਉਦਾਹਰਣਾਂ ਹਨ।

੧੭੮੦ ਈਸਵੀ ਵਿਚ ਜਦ ਦਿੱਲੀ ਦੇ ਵਜ਼ੀਰ ਅਬਦੁਲਾ ਖ਼ਾਨ ਨੇ ਸ਼ਹਿਜ਼ਾਦਾ ਫਰਜ਼ੰਦ ਨੂੰ ਪਟਿਆਲਾ ਦੇ ਅਮਰ ਸਿੰਘ ਵਿਰੁਧ ਭੇਜਿਆ ਤਾਂ ਇਨ੍ਹਾਂ ਉਸ ਨੂੰ ਪਹਿਲਾਂ ਆਪਣੇ ਇਲਾਕੇ ਵਿਚੋਂ ਲੰਘਣ ਦਿੱਤਾ। ਜਦ ਉਸ ਦੀਆਂ ਫੌਜਾਂ ਪਟਿਆਲਾ ਪੁੱਜੀਆਂ ਤਾਂ ਸਰਦਾਰ ਬਘੇਲ ਸਿੰਘ ਉਸ ਨੂੰ ਸੋਧਨ ਲਈ ਪਟਿਆਲਾ ਟੁਰ ਪਏ। ਸਹਿਜ਼ਾਦੇ ਕੋਲੋਂ ਈਨ ਮੰਨਵਾਈ।

ਇਸੇ ਤਰ੍ਹਾਂ ਜਦ ਮਨਾਰਾਉ ਮਰਹੱਟਾ ਨੇ ੧੭੮੮ ਈ: ਵਿਚ ਪੰਜਾਬ ਤੇ ਅੱਖ ਕੀਤੀ ਤਾਂ ਵੀ ਉਨ੍ਹਾਂ ਘੇਰੇ ਵਿਚ ਲੈ ਕੇ ਮਰਹੱਟਿਆਂ ਦੇ ਆਗੂ ਕੋਲੋਂ ਈਨ ਮੰਨਵਾਈ। ਸਰਦਾਰ ਬਘੇਲ ਸਿੰਘ ਨੇ ਚੰਗੀ ਤਰ੍ਹਾਂ ਦੇਖ ਲਇਆ ਸੀ ਕਿ ਦਿੱਲੀ ਤੇ ਮੁਗਲਾਂ ਦੀ ਨਾਮ ਮਾਤਰ ਹੀ ਹਕੂਮਤ ਹੈ, ਸੋ ਉਨ੍ਹਾਂ ਪੰਜਾਬ ਦੇ ਸਾਰੇ ਜਥੇਦਾਰਾਂ ਨੂੰ ੧੭੮੯ ਵਿਚ ਲਿਖਿਆ ਕਿ ਸਾਰੇ ਜਥੇਦਾਰ ਕੁਝ ਚੋਣਵੇਂ ਸਿੰਘ ਭੇਜਣ ਤਾਂ ਕਿ ਦਿੱਲੀ ਤੇ ਕਬਜ਼ਾ ਕਰ ਲਇਆ ਜਾਏ। ਇਸ ਤਰ੍ਹਾਂ ੬੦ ਹਜ਼ਾਰ ਦੇ ਕਰੀਬ ਖਾਲਸੇ ਦਾ ਲਸ਼ਕਰ ਉਨ੍ਹਾਂ ਪਾਸ ਇਕੱਤਰ ਹੋ ਗਇਆ।

੧੭੯੦ ਦੇ ਚੜ੍ਹਦੇ ਸਾਲ ਨੂੰ ਸਿੰਘ ਮਜਨੂੰ ਟਿਲਾ ਜਾ ਪੁੱਜੇ। ਅਜਮੇਰੀ ਦਰਵਾਜ਼ੇ ਵਲੋਂ ਸ਼ਹਿਰ ਅੰਦਰ ਦਾਖ਼ਲ ਹੋ ਕੇ ਆਪਣਾ ਪਹਿਰਾ ਪੱਕਾ ਕਰ ਲਇਆ। ਉਥੋਂ ਕਟੜਾ ਨੀਲਾ ਤੇ ਮੁਗਲ ਮਹੱਲੇ ਤੇ ਹੱਲਾ ਬੋਲਿਆ ਤੇ ਸ਼ਹਿਰ ਦੇ ਲੋਕੀਂ ਨੱਸ ਉਠੇ। ਲਾਲ ਕਿਲ੍ਹਾ ਹੁਣ ਸਿੱਖਾਂ ਦੇ ਪੈਰਾਂ ਹੇਠਾਂ ਸੀ। ਬਾਦਸ਼ਾਹ ਸ਼ਾਹ ਆਲਮ ਨੇ ਵਜ਼ੀਰ ਆਜ਼ਮ ਗੌਹਰ ਨੂੰ ਭੇਜਿਆ ਕਿ ਜਿਵੇਂ ਵੀ ਹੋ ਸਕੇ ਸਿੱਖਾਂ ਨਾਲ ਸੁਲਹ ਕੀਤੀ ਜਾਏ। ਸਰਦਾਰ ਬਘੇਲ ਸਿੰਘ ਤੇ ਵਜ਼ੀਰ ਆਜ਼ਮ ਵਿਚਕਾਰ ਇਹ ਨਿਰਣਾ ਹੋਇਆ ਕਿ :

੧. ਖਾਲਸੇ ਨੂੰ ਤਿੰਨ ਲੱਖ ਰੁਪੈ ਹਰਜਾਨੇ ਦੇ ਤੌਰ ਤੇ ਦਿੱਤਾ ਜਾਏ।

੨. ਸ਼ਹਿਰ ਦੀ ਕੋਤਵਾਲੀ ਤੇ ਚੁੰਗੀ ਵਸੂਲ ਕਰਨ ਦਾ ਅਧਿਕਾਰ ਸਰਦਾਰ ਬਘੇਲ ਸਿੰਘ ਹਵਾਲੇ ਕਰ ਦਿੱਤਾ ਜਾਏ।

੩. ਜਦ ਤੱਕ ਗੁਰਦੁਆਰਿਆਂ ਦੀ ਸੇਵਾ ਪੂਰਨ ਨ ਹੋ ਜਾਏ, ਸਰਦਾਰ ਬਘੇਲ ਸਿੰਘ ੪੦੦੦ ਸਵਾਰ ਆਪਣੇ ਨਾਲ ਰੱਖਣ।

ਸਰਦਾਰ ਬਘੇਲ ਸਿੰਘ ਨੇ ਸਭ ਤੋਂ ਪਹਿਲਾਂ ਮਾਤਾ ਸੁੰਦਰੀ ਤੇ ਮਾਤਾ ਸਾਹਿਬ ਦੇਵਾਂ ਦੇ ਟਿਕਣ ਵਾਲੇ ਅਸਥਾਨ ਤੇ ਗੁਰਦੁਆਰਾ ਬਣਵਾਇਆ। ਫਿਰ ਮਹੱਲਾ ਜੈਪੁਰ ਵਿਚ ਬੰਗਲਾ ਸਾਹਿਬ ਦੇ ਨਾਮ ਤੇ ਗੁਰਦੁਆਰਾ ਬਣਾਇਆ, ਜਿਥੇ ਗੁਰੂ ਹਰਿ ਕ੍ਰਿਸ਼ਨ ਜੀ ਟਿਕੇ ਰਹੇ ਸਨ ਤੇ ਜੋਤੀ ਜੋਤ ਸਮਾਏ ਸਨ। ਜਿਥੇ ਮਾਤਾ ਸੁੰਦਰੀ ਤੇ ਸਾਹਿਬ ਦੇਵਾਂ ਦੇ ਅੰਗੀਠੇ ਸਨ ਉਥੇ ਵੀ ਗੁਰਦੁਆਰੇ ਬਣਾਏ ਗਏ। ਸਰਦਾਰ ਬਘੇਲ ਸਿੰਘ ਨੇ ਗੁਰਦੁਆਰਾ ਰਕਾਬ ਗੰਜ ਉਸ ਥਾਂ ਤੇ ਬਣਾਇਆ ਜਿਥੇ ਭਾਈ ਲੱਖੀ ਨਾਮ ਦੇ ਸਿੱਖ ਨੇ ਗੁਰੂ ਤੇਗ ਬਹਾਦਰ ਜੀ ਦੀ ਧੜ ਰਹਿਤ ਪਾਵਨ ਦੇਹੀ ਨੂੰ ਘਰ ਸਮੇਤ ਅੱਗ ਲਗਾ ਦਿੱਤੀ ਸੀ।

ਸੱਭ ਤੋਂ ਮੁਸ਼ਕਲ ਕੰਮ ਉਸ ਥਾਂ ਦਾ ਲੱਭਣਾ ਸੀ ਜਿਥੇ ਗੁਰੂ ਤੇਗ ਬਹਾਦਰ ਜੀ ਦਾ ਸੀਸ ਸਰੀਰ ਨਾਲੋਂ ਅੱਡ ਕੀਤਾ ਗਇਆ ਸੀ। ਭਾਲ ਕਰਦਿਆਂ ਉਸ ਮਾਸ਼ਕੀ ਦੀ ਘਰ ਵਾਲੀ ਮਿਲ ਗਈ ਜਿਸ ਨੇ ਗੁਰੂ ਤੇਗ਼ ਬਹਾਦਰ ਦੀ ਸ਼ਹਾਦਤ ਉਪਰੰਤ ਪਾਣੀ ਪਾ ਕੇ ਪਾਵਨ ਥਾਂ ਨੂੰ ਧੋਤਾ ਸੀ। ਉਸ ਬੁੱਢੀ ਔਰਤ ਨੇ ਦੱਸਿਆ ਕਿ ਬੋਹੜ ਦੇ ਬ੍ਰਿਛ ਪਾਸ ਜਿੱਥੇ ਮਸੀਤ ਬਣੀ ਹੋਈ ਹੈ, ਉਥੇ ਸਾਕਾ ਹੋਇਆ ਸੀ। ਸਰਦਾਰ ਬਘੇਲ ਸਿੰਘ ਜੀ ਨੇ ਉਸ ਥਾਂ ਤੇ ਇਕ ਨਿੱਕਾ ਜਿਹਾ ਥੜਾ ਬਣਵਾ ਦਿੱਤਾ। ਕੁਝ ਮੁਸਲਮਾਨ ਟਾਕਰੇ ਤੇ ਆ ਗਏ। ਇਕ ਛੋਟੀ ਜਿਹੀ ਝੜਪ ਹੋਣ ਦੇ ਪਿੱਛੋਂ ਵਜ਼ੀਰ ਆਜ਼ਮ ਆਇਆ ਪਰ ਸਰਦਾਰ ਬਘੇਲ ਸਿਘ ਨੇ ਸਾਫ ਕਹਿ ਦਿੱਤਾ ਕਿ ਇਸ ਥਾਂ ਤੇ ਅਧਿਕਾਰ ਕੀਤੇ ਬਗ਼ੈਰ ਖਾਲਸਾ ਚੁੱਪ ਨਹੀਂ ਹੋਣ ਲੱਗਾ। ਵਜ਼ੀਰ ਨੇ ਸਿਆਣਪ ਵਰਤਦਿਆਂ ਥੋੜ੍ਹੀ ਥੋੜ੍ਹੀ ਥਾਂ ਦੋਵੇਂ ਪਾਸਿਆਂ ਤੋਂ ਛੁਡਵਾ ਲਈ ਤੇ ਥੜਾ ਕਾਇਮ ਰੱਖਿਆ। ਉਸ ਬਦਲੇ ਸਿੰਘਾਂ ਨੂੰ ਜ਼ਮੀਨ ਬਾਜ਼ਾਰ ਤੇ ਕੋਤਵਾਲੀ ਵੱਲ ਛੱਡ ਕੇ ਇਕ ਬਾਰ੍ਹਾਂਦਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਖੁੱਲਣ ਵਾਸਤੇ ਬਣਾ ਦਿੱਤੀ। ਉਸ ਥਾਂ ਦਾ ਨਾਂ ਸੀਸ ਗੰਜ ਰੱਖਿਆ ਗਿਆ। ਇਕ ਸਿੱਖ ਸੇਵਾ ਸੰਭਾਲ ਲਈ ਨੀਯਤ ਕਰ ਦਿੱਤਾ ਗਇਆ।

੧੮੫੭ ਦੇ ਗਦਰ ਪਿੱਛੋਂ ਉਸੇ ਹੀ ਥਾਂ ਨੂੰ ਰਾਜਾ ਸਰੂਪ ਸਿੰਘ ਜੀਂਦ ਵਾਲੇ ਨੇ ਹੋਰ ਥਾਂ ਲੈ ਕੇ ਗੁਰਦੁਆਰੇ ਨੂੰ ਵਧਾਇਆ। ਮੁਸਲਮਾਨਾਂ ਕਈ ਕੋਸ਼ਿਸ਼ਾਂ ਕੀਤੀਆਂ ਕਿ ਉਹ ਥਾਂ ਸਿੱਖਾਂ ਨੂੰ ਨਾ ਮਿਲੇ ਪਰ ਰਾਜਾ ਰਘਬੀਰ ਸਿੰਘ ਜੀਂਦ ਵਾਲੇ ਨੇ ਵਲਾਇਤ ਤੋਂ ਮਨਜ਼ੂਰੀ ਲੈ ਕੇ ਹੁਣ ਵਾਲੀ ਥਾਂ ਸੀਸ ਗੰਜ ਉਸਾਰ ਦਿੱਤਾ।[1]

ਸਾਰੇ ਗੁਰਦੁਆਰਿਆਂ ਦੀ ਉਸਾਰੀ ਕਰਵਾ ਕੇ ਸਰਦਾਰ ਬਘੇਲ ਸਿੰਘ ਜੀ ਵਾਪਸ ਛਲੌਦੀ ਆਏ। ਬਾਦਸ਼ਾਹ ਨੇ ਉਨ੍ਹਾਂ ਨੂੰ ਹਾਥੀ, ਸੋਨੇ ਦੀ ਇਕ ਜ਼ੰਜੀਰ, ਪੰਜ ਘੋੜੇ ਤੇ ਹੋਰ ਬਹੁਤ ਸਾਰੇ ਤੁਹਫੇ ਦੇ ਕੇ ਵਿਦਾ ਕੀਤਾ। ਬਾਦਸ਼ਾਹ ਨੇ ਪੁੱਛਿਆ ਵੀ ਕਿ ਸਿੰਘਾਂ ਦੇ ਇਤਨੇ ਵੱਖ ਵੱਖ ਜਥੇ ਹਨ, ਝਗੜੇ ਵੀ ਹੁੰਦੇ ਹਨ ਪਰ ਫਿਰ ਇਕੱਠੇ ਕਿਵੇਂ ਹੋ ਜਾਂਦੇ ਹਨ। ਸਰਦਾਰ ਬਘੇਲ ਸਿੰਘ ਨੇ ਕਹਿਆ ਕਿ ਰਾਵਾਂ ਦਾ ਅੱਡਰਾ-ਪਣ ਹੋਣਾ ਸੁਭਾਵਕ ਗੱਲ ਹੈ। ਸਿੱਖ ਭਾਵੇਂ ਕਿਤਨੇ ਵੀ ਜਥ ਬਣਾ ਕੇ ਰਹਿਣ ਫਿਰ ਵੀ ਉਹ ਖਾਲਸਾ ਹੈ ਤੇ ਦੁਸ਼ਮਣ ਦੇ ਟਾਕਰੇ ਲਈ ਇਕ ਹੈ। ਘਰ ਵਿਚ ਅੱਡ ਅੱਡ ਹੋ ਸਕਦੇ ਹਨ ਪਰ ਜਦ ਕੌਮ ਦਾ ਸਵਾਲ ਆਵੇ ਤਦ ਇਹ ਅੱਡਰਾਪਣ ਭੁੱਲ ਕੇ ਇਕ ਨਾਲੋਂ

---

1. ੧੯੬੮ ਨੂੰ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਮੰਗ ਤੇ ਕੋਤਵਾਲੀ ਦਾ ਬਹੁਤਾ ਹਿੱਸਾ ਗੁਰਦੁਆਰਾ ਸੀਸਗੰਜ ਦੇ ਨਾਂ ਲਗਵਾ ਦਿੱਤਾ ਗਇਆ ਹੈ।

ਅੱਗੇ ਵਧ ਕੇ ਜਾਨ ਦੇਣ ਨੂੰ ਤਿਆਰ ਹਨ। ਜਦ ਤੱਕ (੧੮੦੨ ਈ:) ਸਰਦਾਰ ਬਘੇਲ ਸਿੰਘ ਜੀ ਜੀਉਂਦੇ ਰਹੇ, ਸ਼ਹਿਰ ਦਿੱਲੀ ਦੀ ਚੁੰਗੀ ਦਾ ਚੋਥਾ ਹਿੱਸਾ ਉਨ੍ਹਾਂ ਨੂੰ ਘਰ ਬੈਠਿਆਂ ਪਾਸ ਪੁੱਜਦਾ ਰਹਿਆ।

ਗੁਲਾਮ ਕਾਦਰ ਰੁਹੇਲਾ ਜਿਸ ਨੂੰ ਗੁਰੂ ਦਾ ਅਜਿਹਾ ਚੇਲਾ ਕਹਿਆ ਜਾਂਦਾ ਹੈ ਜੋ ਅੱਧਾ ਸਿੱਖ ਅਤੇ ਅੱਧਾ ਰੁਹੇਲਾ ਹੈ। ਗੁਲਾਮ ਕਾਦਰ ਰੁਹੇਲਾ ਦੇ ਬਾਪ ਜ਼ਾਬਤਾ ਖ਼ਾਨ ਨੂੰ ਬਘੇਲ ਸਿੰਘ ਨੇ ਹੀ ਸਿੱਖੀ ਦਾਇਰੇ ਵਿਚ ਲਿਆਂਦਾ ਸੀ[1]। ਗੁਲਾਮ ਕਾਦਰ ਰੁਹੇਲਾ ਉਸ ਸਮੇਂ ੧੧ ਸਾਲਾਂ ਦਾ ਸੀ ਤੇ ਉਸ ਦਾ ਨਾਮ ਪਿਆਰਾ ਸਿੰਘ ਸੀ। ਇਹ ਯਕੀਨ ਨਾਲ ਕਹਿਆ ਜਾ ਸਕਦਾ ਹੈ ਕਿ ਉਤਰੀ ਹਿੰਦੁਸਤਾਨ ਵਿਚ ਸਿੱਖ ਪੂਰਨ ਸੁਰਾਜ ਕਾਇਮ ਕਰ ਲੈਂਦੇ ਜੇ 'ਦਲ ਖਾਲਸਾ' ਤੇ ਬਾਕੀ ਮਿਸਲਾਂ ਸਰਦਾਰ ਬਘੇਲ ਸਿੰਘ ਦੀ ਮਦਦ ਕਰਦੀਆਂ। ਰੁਹੇਲੇ ਸਿੱਖਾਂ ਦੇ ਸਾਥੀ ਬਣ ਗਏ ਸਨ। ਅੰਗਰੇਜ਼ ਦੂਰ ਬੈਠੇ ਸਨ ਅਤੇ ਅਵਧ ਦੇ ਨਵਾਬ ਕਮਜ਼ੋਰ ਸਨ। ਮਰਹੱਟੇ ਉਠਣ ਯੋਗ ਨਹੀਂ ਸਨ। ਇਸ ਮਿਸਲ ਲਈ ਇਕ ਹੋਰ ਬਦਕਿਸਮਤੀ ਇਹ ਹੋਈ ਕਿ ਪਟਿਆਲੇ ਦੇ ਅਮਰ ਸਿੰਘ ਨੇ ਸਿੱਧੀ ਟੱਕਰ ਲੈਣੀ ਅਰੰਭ ਕਰ ਦਿੱਤੀ। ਇਸ ਟਾਕਰੇ ਨਾਲ ਬਹੁਤ ਨੁਕਸਾਨ ਹੋਇਆ। ਸਰਦਾਰ ਬਘੇਲ ਸਿੰਘ ਤਕ[2] ਤਾਂ ਇਸ ਮਿਸਲ ਦਾ ਝਗੜਾ ਪਿਆ ਹੀ ਰਹਿਆ। ਸਿੱਖਾਂ ਵਿਚ ਸਗੋਂ ਇਹ ਗੱਲ ਚਲਾ ਦਿੱਤੀ ਗਈ ਕਿ ਸਰਦਾਰ ਬਘੇਲ ਸਿੰਘ ਇਸ ਰਾਜ ਨੂੰ ਕਾਇਮ ਕਰਨ ਵਿਚ ਰੁਕਾਵਟ ਪਾ ਰਹਿਆ ਹੈ। ਸਰਦਾਰ ਬਘੇਲ ਸਿੰਘ ਦੂਰ ਦ੍ਰਿਸ਼ਟੀ ਨਾਲ ਦੇਖ ਰਹੇ ਸਨ। ਉਨ੍ਹਾਂ ਦਾ ਖ਼ਿਆਲ ਸੀ ਕਿ ਦਿੱਲੀ ਤੇ ਮਰਹੱਟਿਆਂ ਨਾਲ ਰਲ ਕੇ ਟੁਰਿਆ ਜਾਵੇ। ਮਰਹੱਟੇ ਅਤੇ ਦਿੱਲੀ ਦੀ ਸ਼ਕਤੀ ਮਰ ਰਹੀ ਹੈ, ਉਸ ਸੂਰਤ ਵਿਚ ਸਿੱਖ ਰਾਜ ਕਾਇਮ ਹੋਣਾ ਕੋਈ ਅਸੰਭਵ ਨਹੀਂ ਹੋਵੇਗਾ, ਪਰ ਪਟਿਆਲਾ ਨਾਲ ਝਗੜੇ ਨੇ ਇਸ ਮਿਸਲ ਉੱਤੇ ਕਾਫ਼ੀ ਸੱਟਾਂ ਮਾਰੀਆਂ। ਸਰਦਾਰ ਬਘੇਲ ਸਿੰਘ ਉਪਰੰਤ ਇਸ ਮਿਸਲ ਦੀ ਜਥੇਦਾਰੀ ਸਰਦਾਰ ਜੋਧ ਸਿੰਘ 'ਕਲਸੀਆਂ' ਵਾਲੇ ਹੱਥ ਆਈ। ਸਰਦਾਰ ਜੋਧ ਸਿੰਘ, ਸਰਦਾਰ ਗੁਰਬਖ਼ਸ਼ ਸਿੰਘ ਕਲਸੀਆਂ ਦੇ ਸਪੁੱਤਰ ਸਨ। ਫੂਲਕੀਆ ਮਿਸਲ ਵੀ ਇਨ੍ਹਾਂ ਦੀ ਸ਼ਕਤੀ ਅੱਗੇ ਨ ਟਿਕ ਸਕੀ। ਸਰਦਾਰ ਜੋਧ ਸਿੰਘ ਨੇ ਇਕ ਵੱਡਾ ਇਲਾਕਾ ਕਬਜ਼ੇ ਵਿਚ ਕਰ ਲਿਆ। ਫੂਲਕੀਆ ਦੇ ਰਾਜੇ ਅਮਰ ਸਿੰਘ ਨੇ ਆਪਣੀ ਲੜਕੀ ਦੀ ਸ਼ਾਦੀ ਸਰਦਾਰ ਜੋਧ ਸਿੰਘ ਦੇ ਪੁੱਤਰ ਨਾਲ ਕਰ ਦਿੱਤੀ। ਮਹਾਰਾਜਾ ਰਣਜੀਤ ਸਿੰਘ ਦੀ ਚੜ੍ਹਤ ਵੇਖ ਕੇ ਸਰਦਾਰ ਜੋਧ ਸਿੰਘ ਨੇ ਸਰਪਰਸਤੀ ਮੰਨ ਲਈ। ਇਸ ਮਿਸਲ ਦੀ ਮਹੱਤਤਾ ਬਣੀ ਰਹੀ। ਇਸ ਮਿਸਲ ਦੇ ਸਿਪਾਹੀਆਂ ਦੀ ਗਿਣਤੀ ਕਦੀ ਵੀ ਸਥਿਰ ਨਹੀਂ ਰਹੀ। ਕਦੇ ਵਧ ਕੇ ੧੫,੦੦੦ ਤੱਕ ਹੋ ਗਈ। ਆਮ ਤੌਰ ਤੇ ੫੦੦੦ ਹੀ ਰਹਿੰਦੀ ਸੀ।

**੧੦. ਸ਼ਹੀਦ ਸਿੰਘੀ ਮਿਸਲ**—ਸਾਹਿਬ ਗੁਰੂ ਗੋਬਿੰਦ ਸਿੰਘ ਦੇ ਸਮੇਂ ਤੋਂ ਸਿੱਖ ਕੌਮ ਵਿਚ ਇਕ ਅਜਿਹਾ ਜਥਾ ਪੈਦਾ ਹੋ ਗਿਆ ਸੀ ਜੋ ਮਰਨ ਲਈ ਸਦਾ ਹੀ ਤਿਆਰ ਰਹਿੰਦਾ ਸੀ। ਬਾਬਾ ਦੀਪ ਸਿੰਘ ਜੀ, ਜਿਨ੍ਹਾਂ ਗੁਰੂ ਗੋਬਿੰਦ ਸਿੰਘ ਜੀ ਹੱਥੋਂ ਹੀ ਅੰਮ੍ਰਿਤ ਛਕਿਆ ਸੀ, ਇਸ ਜਥੇ ਨਾਲ ਹੀ ਸੰਬੰਧ ਰਖਦੇ ਸਨ। ਗੁਰੂ ਜੀ ਨੇ ਇਸ ਜਥੇ ਨੂੰ 'ਨਿਹੰਗ

1. ਜ਼ਾਬਤਾ ਖਾਨ ਦਾ ਨਾਮ ਧਰਮ ਸਿੰਘ ਰੱਖਿਆ ਗਿਆ ਸੀ।
2. ਸੰਨ ੧੭੮੦.

ਸਿੰਘ' ਦਾ ਖਿਤਾਬ ਦਿੱਤਾ ਸੀ। ਨਿਹੰਗ ਸਿੰਘ ਆਪਣਾ ਘੱਟ ਤੇ ਦੂਜੇ ਦਾ ਬਹੁਤਾ ਖ਼ਿਆਲ ਰੱਖਦੇ ਸਨ। ਜੋ ਚੜ੍ਹਦੀ ਕਲਾ ਦੇ ਬੋਲੇ ਸਿੱਖਾਂ ਵਿਚ ਪਰਚਲਤ ਹੋਏ, ਅਸਲ ਵਿਚ ਇਸ ਜਥੇ ਦੀ ਹੀ ਕਾਢ ਸਨ। ਬਾਕੀ ਜਥਿਆਂ ਵਾਲੇ ਵੀ ਇਸ ਜਥੇ ਦੀ ਜੁਰਅਤ ਤੇ ਸਿਦਕ ਦਿੱਲੀ ਦਾ ਸਤਿਕਾਰ ਕਰਦੇ ਸਨ। ਬਾਬਾ ਬਿਨੋਦ ਸਿੰਘ ਬਾਹਦ ਇਸ ਜਥੇ ਦੀ ਅਗਵਾਈ ਬਾਬਾ ਦੀਪ ਸਿੰਘ ਜੀ ਨੇ ਸੰਭਾਲੀ। ਆਪ ਜੀ ਜਿਥੇ ਸੂਰਮੇ, ਆਗੂ, ਜਰਨੈਲ ਤੇ ਸਿਪਾਹੀ ਸਨ, ਉਥੇ ਵਿਦਵਾਨ ਵੀ ਸਨ। ਆਪ ਜੀ ਨੇ ਗੁਰੂ ਗ੍ਰੰਥ ਸਾਹਿਬ ਦੇ ਕਈ ਉਤਾਰੇ ਦਮਦਮੇ ਸਾਹਿਬ ਬੈਠ ਕੇ ਕੀਤੇ ਸਨ। 'ਦਮਦਮਾ' ਜਦੋਜਹਿਦ ਦੇ ਕੇਂਦਰ ਤੋਂ ਦੂਰ ਹੋਣ ਕਾਰਨ ਭਾਵੇਂ ਨਵੇਕਲਾ ਸੀ, ਪਰ ਭੀੜਾਂ ਸਮੇਂ ਇਥੋਂ ਆਪ ਮਦਦ ਕਰਦੇ ਤੇ ਅੱਗੇ ਹੋ ਕੇ ਕੁਰਬਾਨੀ ਦਿੰਦੇ। ਸਰਦਾਰ ਗੁਰਬਖ਼ਸ਼ ਸਿੰਘ ਜਿਨ੍ਹਾਂ ਅਕਾਲ ਤਖ਼ਤ ਦੀ ਰਖਿਆ ਲਈ ੨੧ ਸਾਥੀਆਂ ਸਮੇਤ ਜਾਨ ਵਾਰੀ ਸੀ,[1] ਇਸੇ ਜਥੇ ਦੇ ਸਨ। ਬਾਬਾ ਨੋਧ ਸਿੰਘ, ਬਾਬਾ ਫਤਹ ਸਿੰਘ ਵੀ ਇਸ ਜਥੇ ਦੇ ਉਘੇ ਹਾਕਮ ਸਨ। ਅਹਿਮਦ ਸ਼ਾਹ ਅਬਦਾਲੀ ਦੇ ਹੁਕਮ ਨਾਲ ਜਦ ਹਰਮੰਦਰ ਸਾਹਿਬ ਵੀ ਉਡਾ ਦਿੱਤਾ ਗਿਆ ਤੇ ਸ੍ਰੀ ਅੰਮ੍ਰਿਤਸਰ ਦੀ ਬੇਅਦਬੀ ਕੀਤੀ ਗਈ ਸੀ ਤਾਂ ਬਾਬਾ ਦੀਪ ਸਿੰਘ ਜੀ ਨੇ ੧੭੬੧ ਵਿਚ ਦਮਦਮੇ ਸਾਹਿਬ ਤੋਂ 'ਮਰਾਂ ਤਾਂ ਹਰ ਕੇ ਦੁਆਰ' ਦਾ ਪ੍ਰਣ ਕਰਕੇ ਦਰਬਾਰ ਸਾਹਿਬ ਦੀਆਂ ਪਰਕਰਮਾਂ ਵਿਚ ਸ਼ਹੀਦੀ ਪਾਈ ਸੀ। ਇਸ ਮਿਸਲ ਦੇ ਬਾਹਦ ਦੇ ਆਗੂਆਂ ਨੇ ਆਪਣਾ ਪ੍ਰਭਾਵ ਖੇਤਰ ਸਤਲੁਜ ਤੋਂ ਪਾਰ ਦਮਦਮੇ ਸਾਹਿਬ ਗਿਰਦ ਹੀ ਰਖਿਆ। 'ਦਮਦਮਾ ਸਾਹਿਬ' ਹੁਣ ਤੱਕ 'ਨਿਹੰਗ ਸਿੰਘ ਦੀ ਛਾਵਣੀ' ਕਰਕੇ ਪ੍ਰਸਿੱਧ ਹੈ। ਬਾਬਾ ਦੀਪ ਸਿੰਘ ਉਪਰੰਤ ਜਥੇਦਾਰ ਕਰਮ ਸਿੰਘ ਇਸ ਮਿਸਲ ਦੇ ਆਗੂ ਰਹੇ ਹਨ। ਉਨ੍ਹਾਂ ਉਪਰੰਤ ਅਕਾਲੀ ਫੂਲਾ ਸਿੰਘ ਅਤੇ ਸਰਦਾਰ ਸਾਧੂ ਸਿੰਘ ਜੀ ਨੇ ਇਸ ਮਿਸਲ ਦੀ ਸ਼ਾਨ ਕਾਇਮ ਰੱਖੀ। ਇਸ ਮਿਸਲ ਦੇ ਸਿਪਾਹੀਆਂ ਦੀ ਗਿਣਤੀ ਬਹੁਤ ਘੱਟ ਸੀ। ਮੁਸ਼ਕਲ ਨਾਲ ਇਸ ਦੀ ਗਿਣਤੀ ੨੦੦੦ ਜਾ ਕੇ ਪੁੱਜੀ ਸੀ। ਇਸ ਮਿਸਲ ਦਾ ਨਾਂ ਬਹਾਦਰੀ ਅਤੇ ਜੁਰਅਤ ਕਰਕੇ ਸਦਾ ਹੀ ਕਾਇਮ ਰਹਿਆ। ਮਹਾਰਾਜਾ ਰਣਜੀਤ ਸਿੰਘ ਵੇਲੇ ਇਸ ਮਿਸਲ ਨੇ ਆਪਣਾ ਕੇਂਦਰ ਅਕਾਲ ਤਖ਼ਤ ਬਣਾ ਲਇਆ। ਮਹਾਰਾਜਾ ਰਣਜੀਤ ਸਿੰਘ ਨੇ ਇਸ ਮਿਸਲ ਨੂੰ ਛੇੜਨਾ ਠੀਕ ਨਾ ਸਮਝਿਆ। ਉਹ ਇਸ ਮਿਸਲ ਦਾ ਸਤਿਕਾਰ ਹੀ ਕਰਦਾ ਰਹਿਆ।

**੧੧. ਨਿਸ਼ਾਨ ਵਾਲੀਆਂ ਮਿਸਲਾਂ**— ਹਰ ਫ਼ੌਜ ਵਿਚ 'ਨਿਸ਼ਾਨ' (flag) ਦੀ ਮਹੱਤਤਾ ਗਿਣੀ ਜਾਂਦੀ ਹੈ। ਨਿਸ਼ਾਨ ਦੇ ਡਿੱਗਣ ਨਾਲ ਫ਼ੌਜ ਦੇ ਹੌਂਸਲੇ ਹੀ ਨਹੀਂ ਟੁੱਟਦੇ ਸਗੋਂ ਈਨ ਵੀ ਮੰਨੀ ਜਾਂਦੀ ਹੈ। 'ਨਿਸ਼ਾਨ ਨਾ ਡਿੱਗਣ ਦੇਣਾ' ਹੀ ਜੰਗੀ ਨਾਹਰਾ ਹੋਇਆ ਕਰਦਾ ਹੈ ਸੋ ਸਾਰੀਆਂ ਸਿੱਖ ਮਿਸਲਾਂ ਵਿਚੋਂ ਚੋਣਵੇਂ ਸਿੱਖ ਕੱਢ ਕੇ ਇਸ ਜਥੇ ਵਿਚ ਸ਼ਾਮਲ ਕੀਤੇ ਗਏ। ਜਦ ਨਿਸ਼ਾਨ ਉਠਾਉਣ ਵਾਲਾ ਜੰਗ ਵਿਚ ਸ਼ਹੀਦ ਹੋ ਜਾਂਦਾ ਸੀ ਤਾਂ ਨਿਸ਼ਾਨ ਡਿੱਗਣ ਤੋਂ ਪਹਿਲਾਂ ਹੀ ਦੂਜਾ ਨਿਸ਼ਾਨ ਨੂੰ ਚੁੱਕ ਲਿਆਉਂਦਾ ਸੀ। ਇਸ ਜਥੇ ਦੀਆਂ ਬਹਾਦਰੀਆਂ ਤੇ ਸੂਰਮਗਤੀ ਦੀਆਂ ਕਈ ਕਥਾਵਾਂ ਪਰਚਲਤ ਸਨ। ਇਸਦੀ ਇਕ ਉਦਾਹਰਣ ਇਸ ਪ੍ਰਕਾਰ ਹੈ। ਭਾਈ ਆਲਮ ਸਿੰਘ ਨੂੰ ਮੁਗ਼ਲਾਂ ਨੇ ਪਕੜ ਲਇਆ।

---

1. ਕਾਜ਼ੀ ਨੂਰ ਮੁਹੰਮਦ ਨੇ ਇਸ ਸ਼ਹਾਦਤ ਦਾ ਜ਼ਿਕਰ ਕੀਤਾ ਹੈ।

ਉਨ੍ਹਾਂ ਭਾਈ ਆਲਮ ਸਿੰਘ ਨੂੰ ਝੰਡਾ ਸੁੱਟਣ ਲਈ ਕਹਿਆ ਤਾਂ ਉਹ ਡਟੇ ਰਹੇ। ਗਰਜਵੀਂ ਆਵਾਜ਼ ਨਾਲ ਫ਼ੌਜਦਾਰ ਨੇ ਕਿਹਾ, 'ਝੰਡਾ ਸੁੱਟ ਦੇ, ਨਹੀਂ ਤਾਂ ਹੱਥ ਕੱਟ ਦਿੱਤੇ ਜਾਣਗੇ।' ਭਾਈ ਆਲਮ ਸਿੰਘ ਨੇ ਕਹਿਆ ਕਿ 'ਪੈਰਾਂ ਨਾਲ ਪਕੜ ਲਵਾਂਗਾ'। 'ਪੈਰ ਵੀ ਵੱਢ ਦਿੱਤੇ ਜਾਣਗੇ' ਤਾਂ ਆਲਮ ਸਿੰਘ ਨੇ ਜੋਸ਼ ਵਿਚ ਕਹਿਆ ਕਿ 'ਮੂੰਹ ਨਾਲ ਪਕੜ ਲਵਾਂਗਾ'। 'ਸਿਰ ਵੱਢ ਦਿੱਤਾ ਜਾਏਗਾ' ਤਾਂ ਉੱਚੀ ਜੈਕਾਰਾ ਛੱਡਦੇ ਹੋਏ ਭਾਈ ਜੀ ਨੇ ਕਹਿਆ ਕਿ ਫਿਰ ਉਹ ਹੀ ਰੱਖਿਆ ਕਰੇਗਾ, ਜਿਸ ਦਾ ਝੰਡਾ ਹੈ। ਨਿਸ਼ਾਨ ਵਾਲੀ ਮਿਸਲ ਦਾ ਕੋਈ ਪ੍ਰਭਾਵ ਖੇਤਰ ਜਾਂ ਵੱਖ ਅਧਿਕਾਰ ਦੀ ਥਾਂ ਨਹੀਂ ਸੀ। ਹਰ ਮਿਸਲ ਵਿਚ ਇਸ ਮਿਸਲ ਦੇ ਸਿਪਾਹੀ ਹੁੰਦੇ ਸਨ, ਉਹ ਆਪਣਾ ਹਿੱਸਾ ਲੈਂਦੇ ਸਨ। ਜਥੇਦਾਰ ਸੰਗਤ ਸਿੰਘ ਇਸ ਮਿਸਲ ਦੇ ਜਥੇਦਾਰ ਸਨ। ਜਥੇਦਾਰ ਸੰਗਤ ਸਿੰਘ ਸਿੱਖਾਂ ਦੀ ਹਰ ਮੁਹਿੰਮ ਦੇ ਅੱਗੇ ਤੇ ਪਹਿਲਾਂ ਹੁੰਦੇ ਸਨ। ਅਬਦਾਲੀ ਦੇ ਚਲੇ ਜਾਣ ਉਪ੍ਰੰਤ ਜਥੇਦਾਰ ਸੰਗਤ ਸਿੰਘ ਨੇ ਅੰਬਾਲਾ ਨੂੰ ਕੇਂਦਰ ਬਣਾ ਕੇ ਕਰਨਾਲ ਤੱਕ ਤੇ ਉਤਰ ਵੱਲ ਰੋਪੜ ਤੇ ਖਰੜ ਤੱਕ ਅਧਿਕਾਰ ਜਮਾਇਆ। ਆਪ ਤੋਂ ਬਾਹਦ ਜਥੇਦਾਰ ਮੁਹਰ ਸਿੰਘ ਨੇ ਅਗਵਾਈ ਸੰਭਾਲੀ। ਜਥੇਦਾਰ ਮੁਹਰ ਸਿੰਘ ਨੇ ਕੋਈ ਹੋਰ ਇਲਾਕਾ ਨਾਲ ਨਾ ਮਿਲਾਇਆ ਤੇ ਪਹਿਲੇ ਇਲਾਕਿਆਂ ਉਤੇ ਹੀ ਸੰਤੁਸ਼ਟ ਰਹੇ। ਆਪ ਜੀ ਦੀ ਕੋਈ ਸੰਤਾਨ ਨਾ ਹੋਣ ਕਰਕੇ ਇਹ ਮਿਸਲ ਆਗੂ-ਰਹਿਤ ਹੋ ਗਈ। ਮਹਾਰਾਜਾ ਰਣਜੀਤ ਸਿੰਘ ਨੇ ਇਸ ਮਿਸਲ ਉਤੇ ਕਬਜ਼ਾ ਕਰਕੇ[1] ਇਸ ਮਿਸਲ ਨੂੰ ਵੀ ਖ਼ਤਮ ਕਰ ਦਿੱਤਾ।

੧੨. **ਫੂਲਕੀਆ ਮਿਸਲ**—ਸਤਲੁਜ ਪਾਰ (Cis-Sutlej) ਮਿਸਲਾਂ ਵਿਚੋਂ ਕਰੋੜਾ ਸਿੰਘ ਮਿਸਲ ਤੋਂ ਇਲਾਵਾ ਸਿਰਫ ਇਹ ਮਿਸਲ ਹੈ ਜੋ ਪ੍ਰਸਿੱਧ ਹੈ। ਕਰੋੜਾ ਸਿੰਘ ਮਿਸਲ ਤਾਂ ਸਰਦਾਰ ਬਘੇਲ ਸਿੰਘ ਦੇ ਚੜ੍ਹਾਈ ਕਰਨ ਨਾਲ ਖ਼ਤਮ ਹੋ ਗਈ ਪਰ ਇਹ ਮਿਸਲ ਬਹੁਤ ਦੇਰ ਤਕ ਕਾਇਮ ਰਹੀ। ਮਹਾਰਾਜਾ ਰਣਜੀਤ ਸਿੰਘ ਵੇਲੇ ਵੀ ਇਸ ਮਿਸਲ ਨੇ ਆਪਣੀ ਹੋਂਦ ਨੂੰ ਖ਼ਤਮ ਨਾ ਹੋਣ ਦਿੱਤਾ। ਇਹ ਮਿਸਲ ਸਿੱਧੀ ਦਲ ਖ਼ਾਲਸੇ ਦੇ ਪ੍ਰਭਾਵ ਜਾਂ ਝੰਡੇ ਥੱਲੇ ਕਦੇ ਵੀ ਨਹੀਂ ਆਈ। ਭਾਵੇਂ ਇਸ ਮਿਸਲ ਦੇ ਆਗੂ, ਬਾਨੀ ਬਾਬਾ ਆਲਾ ਸਿੰਘ ਸਤਿਕਾਰ ਵਜੋਂ ਦਲ ਖ਼ਾਲਸਾ ਦੀ ਸਰਪਰਸਤੀ ਮੰਨਦੇ ਸਨ। ਬਾਬਾ ਆਲਾ ਸਿੰਘ ਦਾ ਜਨਮ ੧੬੯੦ ਨੂੰ ਹੋਇਆ[2]। ਆਲਾ ਸਿੰਘ ਨੇ ੧੭੧੪ ਤੋਂ ਬਾਹਦ ਬਾਪੂ ਵਾਂਢੂ ਹੀ ਤਲਵਾਰ ਚਲਾਈ। ਜਲੰਧਰ ਦੁਆਬ ਦੇ ਗਵਰਨਰ ਆਸਦ ਅਲੀ ਵਿਰੁਧ ਹੱਲਾ ਬੋਲ ਕੇ ਉਸ ਨੂੰ ਹਰਾਇਆ ਤੇ ਕਤਲ ਕੀਤਾ। ਇਸ ਜਿੱਤ ਨਾਲ ਬਾਬਾ ਆਲਾ ਸਿੰਘ ਦਾ ਸਨਮਾਨ ਵਧਿਆ। ਦਿੱਲੀ ਦੇ ਬਾਦਸ਼ਾਹ ਨੇ ਬਾਬਾ ਆਲਾ ਸਿੰਘ ਨੂੰ ਹੱਥ ਕਰਨ ਦੀ ਸੋਚੀ ਅਤੇ 'ਰਾਜਾ' ਬਨਾਉਣ ਦਾ ਯਕੀਨ ਦਿਲਵਾਇਆ। ਬਾਬਾ

---

1. ਦੀਵਾਨ ਮੁਹਕਮ ਚੰਦ ਨੇ ਫ਼ੌਜੀ ਹਮਲਾ ਕੀਤਾ ਸੀ। ਕੈਪਟਨ ਮਰੇ ਇਸ ਮਿਸਲ ਦੇ ਸਿਪਾਹੀਆਂ ਦੀ ਗਿਣਤੀ ੧੨੦੦੦ ਲਿਖਦਾ ਹੈ ਜੋ ਠੀਕ ਨਹੀਂ ਜਾਪਦੀ। ਇਸ ਮਿਸਲ ਕੋਲ ਕਦੇ ਵੀ ੨੦੦੦ ਤੋਂ ਵਧ ਸਿਪਾਹੀ ਨਹੀਂ ਸਨ ਹੋਏ।

2. ਬਾਬਾ ਆਲਾ ਸਿੰਘ 'ਫੂਲ' ਦੀ ਸੰਤਾਨ ਵਿਚੋਂ ਸਨ। ਫੂਲ ਨੂੰ ਗੁਰੂ ਹਰਿ ਰਾਇ ਜੀ ਕੋਲੋਂ ਵਰ ਮਿਲਿਆ ਸੀ ਕਿ ਉਹ ਰਾਜ ਕਰਨਗੇ। ਫੂਲ ਉਪਰੰਤ ਉਸ ਦੇ ਪੁਤਰ ਰਾਮ ਚੰਦ ਨੇ ਕੋਟ ਤੇ ਭਟੀਆਂ ਦੇ ਇਲਾਕੇ ਨੂੰ ਕਬਜ਼ੇ ਕੀਤਾ ਸੀ। ਬਾਬਾ ਆਲਾ ਸਿੰਘ ਇਸੇ ਰਾਮ ਚੰਦ ਦੇ ਪੁਤਰ ਸਨ। ਰਾਮ ਚੰਦ ਕਿਸੇ ਚੈਨ ਸਿੰਘ ਦੇ ਹਥੋਂ ਕਤਲ ਹੋ ਗਏ ਸਨ।

ਆਲਾ ਸਿੰਘ ਦਿੱਲੀ ਦੀ ਅੱਖ ਵਿਚ ਘੱਟਾ ਹੀ ਪਾਈ ਰੱਖਣਾ ਚਾਹੁੰਦੇ ਸਨ ਇਸ ਲਈ ਦਿੱਲੀ ਨੂੰ ਇਹ ਹੀ ਖ਼ਿਆਲ ਦਿੱਤੀ ਰੱਖਿਆ ਕਿ ਉਸ ਸ਼ਰਤਾਂ ਮੰਨਣ ਲਈ ਤਿਆਰ ਹਨ। ਆਲਾ ਸਿੰਘ ਆਪ ਭਟੀਆਂ ਤੇ ਸਰਹਿੰਦ ਵਿਰੁਧ ਲਗਾਤਾਰ ਮੁਹਿੰਮਾਂ ਕਰਕੇ ਉਸ ਨੂੰ ਕਮਜ਼ੋਰ ਕਰਦੇ ਰਹੇ। ਆਪ ਗ੍ਰਿਫ਼ਤਾਰ ਵੀ ਹੋਏ ਪਰ ਕੈਦ ਵਿਚੋਂ ਨਿਕਲ ਗਏ। ਛੋਟੇ ਘਲੂਘਾਰੇ ਵੇਲੇ ਸਿੱਖਾਂ ਉਤੇ ਜਦ ਫੇਰ ਜ਼ਕਰੀਆ ਖ਼ਾਨ ਦੇ ਜ਼ੁਲਮਾਂ ਦਾ ਚੱਕਰ ਚਲਿਆ ਤਾਂ ਆਪ ਨੇ ਲੋੜ ਸਮੇਂ ਮਦਦ ਪਹੁੰਚਾਈ। ਆਪ ਜੀ ਨੇ ਨਵਾਬ ਕਪੂਰ ਸਿੰਘ ਹੱਥੋਂ ਅੰਮ੍ਰਿਤ ਛਕਿਆ। ੧੭੪੯ ਵਿਚ ਭਵਾਨੀਗੜ੍ਹ ਦਾ ਕਿਲ੍ਹਾ ਬਣਾਇਆ। ੧੭੫੨ ਤੱਕ ਇਕ ਵੱਡੇ ਇਲਾਕੇ ਉਤੇ ਕਬਜ਼ਾ ਜਮਾ ਲਿਆ। ਪਟਿਆਲਾ ਨੂੰ ਕੇਂਦਰ ਬਣਾ ਲਿਆ ਗਿਆ। ਅਹਿਮਦਸ਼ਾਹ ਦੁਰਾਨੀ ਦੇ ਚੌਥੇ ਹਮਲੇ ਵੇਲੇ ਆਲਾ ਸਿੰਘ ਨੇ ਨਸਦੇ ਤੈਮੂਰ ਨੂੰ ਲੁੱਟਿਆ ਸੀ। ਮਰਹੱਟਿਆਂ ਦੀ ਪਾਨੀਪਤ ਦੀ ਤੀਜੀ ਜੰਗ ਵਿਚ ਵੀ ਰਸਦ ਪਾਣੀ ਪਹੁੰਚਾ ਕੇ ਮਦਦ ਕੀਤੀ ਸੀ। ਅਹਿਮਦਸ਼ਾਹ ਦੁਰਾਨੀ ਨੇ ਸਜ਼ਾ ਦੇਣ ਲਈ ਬਰਨਾਲਾ ਉਤੇ ਹੱਲਾ ਬੋਲਿਆ। ਪਰ ਮਾਈ ਫੱਤੋ ਨੇ ਮੌਕਾ ਸੰਭਾਲ ਕੇ ਚਾਰ ਲੱਖ ਰੁਪਿਆ ਅਬਦਾਲੀ ਨੂੰ ਭੇਜਿਆ।[1] ਅਬਦਾਲੀ ਨੇ ਮੁਆਫ਼ ਕਰਕੇ ਵੱਖ ਰਾਜ ਦਾ ਅਧਿਕਾਰੀ ਮਨ ਲਿਆ। ਬਾਬਾ ਆਲਾ ਸਿੰਘ ਖਿਰਾਜ ਦੇਣਾ ਮੰਨ ਗਿਆ। ਦਲ ਖ਼ਾਲਸਾ ਦੀ ਜਥੇਬੰਦੀ ਨੇ ਰੋਸ ਮਨਾਇਆ ਅਤੇ ਤਨਖ਼ਾਹੀਆ ਕਰਾਰ ਦਿੱਤਾ। ਫੇਰ ਵੱਡੇ ਘਲੂਘਾਰੇ ਸਮੇਂ ਵੀ ਬਾਬਾ ਆਲਾ ਸਿੰਘ ਨੇ ਅਹਿਮਦਸ਼ਾਹ ਅਬਦਾਲੀ ਦੀ ਈਨ ਮੰਨੀ। ਸਿੱਖਾਂ ਬਹੁਤ ਰੋਸ ਮਨਾਇਆ। ਪਟਿਆਲਾ ਤੇ ਹਮਲਾ ਕਰਨ ਹੀ ਲੱਗੇ ਸਨ ਕਿ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਰੋਕ ਦਿੱਤਾ। ਬਾਬਾ ਆਲਾ ਸਿੰਘ ਨੇ ਤਨਖ਼ਾਹ ਲਗਵਾ ਕੇ ਖਿਮਾਂ ਮੰਗ ਲਈ। ਬਾਬਾ ਆਲਾ ਸਿੰਘ ੧੭੬੫ ਵਿਚ ਚੜ੍ਹਾਈ ਕਰ ਗਏ। ੧੭੬੫ ਤੱਕ ਬਾਬਾ ਆਲਾ ਸਿੰਘ ਨੇ ਸਰਹੰਦ, ਕੋਟਕਪੂਰਾ, ਬਰਨਾਲਾ ਅਤੇ ਸਨਾਵਰ ਦੇ ੮੪ ਪਿੰਡਾਂ ਤੇ ਕਬਜ਼ਾ ਕਰ ਲਿਆ ਸੀ।

ਉਨ੍ਹਾਂ ਉਪਰੰਤ ਉਨ੍ਹਾਂ ਦਾ ਪੋਤਰਾ ਸਰਦਾਰ ਅਮਰ ਸਿੰਘ ਇਸ ਮਿਸਲ ਦਾ ਸਰਦਾਰ ਬਣਿਆ। ੧੭੬੭ ਦੇ ਹੱਲੇ ਵੇਲੇ ਦੁਰਾਨੀ ਨੇ ਅਮਰ ਸਿੰਘ ਨੂੰ ਰਾਜਾ-ਏ-ਰਾਜਗਾਨ ਦਾ ਖ਼ਿਤਾਬ, ਨਿਗਾਰਾ ਤੇ ਨਿਸ਼ਾਨ ਦੇ ਕੇ ਆਪਣੇ ਨਾਂ ਦੇ ਸਿੱਕੇ ਜਾਰੀ ਕਰਨ ਦਾ ਵੀ ਅਧਿਕਾਰ ਦਿੱਤਾ। ਅਮਰ ਸਿੰਘ ਨੇ ਇਸ ਵਿਚ ਭਲਾ ਸਮਝਿਆ ਸੀ ਤੇ ਅਬਦਾਲੀ ਨੇ ਵੀ ਦਖ਼ਲ-ਅੰਦਾਜ਼ੀ ਕਰਨਾ ਠੀਕ ਨਹੀਂ ਸਮਝਿਆ ਸੀ। ਉਸ ਦਾ ਖ਼ਿਆਲ ਸੀ ਕਿ 'ਮਾਝੇ ਤੇ ਮਾਲਵੇ' ਵਿਚ ਜੋ ਪਾੜ ਆਲਾ ਸਿੰਘ ਵੇਲੇ ਨਹੀਂ ਪਾਇਆ ਜਾ ਸਕਿਆ, ਅਮਰ ਸਿੰਘ ਰਾਹੀਂ ਪਾਇਆ ਜਾ ਸਕੇਗਾ। ਅਮਰ ਸਿੰਘ ਨੇ ਕੁਝ ਹੀ ਸਾਲਾਂ ਵਿਚ ਮਲੇਰਕੋਟਲਾ, ਸੈਦਾਬਾਦ, ਸਰਸਾ, ਮਨੀਮਾਜਰਾ, ਕੋਟ ਕਪੂਰਾ, ਫ਼ਰੀਦ ਕੋਟ ਅਤੇ ਬਠਿੰਡੇ ਦੇ ਇਲਾਕਿਆਂ ਤੇ ਕਬਜ਼ਾ ਕਰ ਲਿਆ। ਅਮਰ ਸਿੰਘ ਨੇ ਸਤਲੁਜ ਤੋਂ ਉਰਾਰ ਦਖਲ ਨਾ ਦਿੱਤਾ। ਨਾ ਹੀ ਉਸ ਜਮਨਾ ਪਾਰ ਧਿਆਨ ਦਿੱਤਾ। ਅਮਰ ਸਿੰਘ ਦੀ ਮਿਸਲ ਵਿਚ ੧੦੪੦ ਦੇ ਕਰੀਬ ਸਿਪਾਹੀ ਸਨ। ਜਿਸ ਤੇਜ਼ੀ ਨਾਲ ਅਮਰ ਸਿੰਘ ਨੇ ਇਲਾਕੇ ਜਿੱਤੇ ਤੇ ਆਪਣਾ ਪ੍ਰਭਾਵ ਖੇਤਰ ਵਧਾਇਆ, ਉਹ ਉਸ ਨੂੰ ਇਕ ਚੰਗਾ ਲੜਾਕਾ ਦਰਸਾਉਣ ਲਈ ਕਾਫ਼ੀ ਹੈ। ਮਾਰਚ

1. ਪੂਰੇ ਵਿਸਥਾਰ ਲਈ 'ਬਾਬਾ ਆਲਾ ਸਿੰਘ' ਦਾ ਕਾਰਦਾਰ ਪਿਛਲੇ ਅਧਿਆਇ ਵਿਚ ਦੇਖੋ।

੧੭੮੨ ਵਿਚ ਅਮਰ ਸਿੰਘ ਵੀ ਚੜ੍ਹਾਈ ਕਰ ਗਿਆ। ਅਮਰ ਸਿੰਘ ਤੋਂ ਬਾਹਦ ਉਸ ਦਾ ਪੁਤਰ ਸਾਹਿਬ ਸਿੰਘ ਇੰਚਾਰਜ ਬਣਿਆ। ਉਹ ਛੋਟੀ ਉਮਰ ਦਾ ਸੀ ਇਸ ਲਈ ਮਿਸਲ ਦਾ ਕੰਮ ਕਾਜ ਬੀਬੀ ਰਾਜਿੰਦਰ ਕੌਰ ਤੇ ਸਾਹਿਬ ਕੌਰ ਦੇ ਹੱਥ ਆਇਆ। ਮਰਹੱਟਿਆਂ, ਜਾਰਜ ਥਾਮਸ, ਨੇ ਇਸ ਮਿਸਲ ਦੇ ਇਲਾਕੇ ਉਤੇ ਕਬਜ਼ਾ ਕਰਨਾ ਚਾਹਿਆ, ਪਰ ਉਹ ਸਫਲ ਨਾ ਹੋ ਸਕੇ। ਮਹਾਰਾਜਾ ਰਣਜੀਤ ਸਿੰਘ ਦੇ ਪੰਜਾਬ ਤੇ ਕਬਜ਼ੇ ਨਾਲ ਸਥਿਤੀ ਬਦਲ ਗਈ। ਨਾਭਾ, ਜੀਂਦ, ਕੈਥਲ ਦੀਆਂ ਰਿਆਸਤਾਂ ਵੀ ਇਸ ਮਿਸਲ ਦੀਆਂ ਹੀ ਸ਼ਾਖ਼ਾਂ ਸਨ ਭਾਵੇਂ ਉਨ੍ਹਾਂ ਦੇ ਮਿਸਲਦਾਰ ਵੱਖ ਵੱਖ ਸਨ। ਇਸ ਮਿਸਲ ਦੀ ਮਹਾਰਾਜਾ ਰਣਜੀਤ ਸਿੰਘ ਨਾਲ ਲਗ ਪਈ ਤੇ ਇਨ੍ਹਾਂ ਨੇ ਅੰਗਰੇਜ਼ਾਂ ਦੀ ਰਖਸ਼ਾ ਮੰਗੀ। ਅੰਗਰੇਜ਼ਾਂ ਨੇ ਮਹਾਰਾਜਾ ਰਣਜੀਤ ਸਿੰਘ ਨੂੰ ੧੮੦੯ ਵਿਚ ਅੰਮ੍ਰਿਤਸਰ ਦੀ ਸੰਧੀ ਤੇ ਦਸਤਖਤ ਕਰਨ ਤੇ ਮਜਬੂਰ ਕਰ ਦਿੱਤਾ ਤੇ ਇਹ ਰਿਆਸਤਾਂ ਆਪਣੀ ਵੱਖ ਹੈਸੀਅਤ ਬਣਾ ਕੇ ਜ਼ਿੰਦਾ ਰਹੀਆਂ।

---

ਅਧਿਆਇ ਅਠਾਰ੍ਹਵਾਂ

# ਤੈਮੂਰ ਸ਼ਾਹ ਦੇ ਹਮਲੇ

ਅਹਿਮਦ ਸ਼ਾਹ ਅਬਦਾਲੀ ਦੀ ਮੌਤ ਹੋ ਜਾਣ ਉਪ੍ਰੰਤ ਸਿੱਖਾਂ ਦੀਮਿਸਲਾਂ ਦੀ ਜਥੇਬੰਦੀ ਨੇ ਪੰਜਾਬ ਨੂੰ ਪੂਰਨ ਅਧਿਕਾਰ ਵਿਚ ਕਰ ਲਿਆ। ਹਰ ਮਿਸਲ ਨੇ ਆਪਣਾ ਪ੍ਰਭਾਵ ਖੇਤਰ ਤੇ ਅਧਿਕਾਰ ਖੇਤਰ ਨਿਯਤ ਕਰ ਲਿਆ ਸੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਮਿਸਲਾਂ ਦੀ ਆਪੋ ਵਿਚ ਖਿਚੋਤਾਣੀ ਅਰੰਭ ਹੋ ਗਈ ਸੀ ਤੇ ਕਈ ਵਾਰੀ ਵੈਰ ਵਿਰੋਧ ਖ਼ਤਰਨਾਕ ਸੂਰਤ ਵੀ ਅਖ਼ਤਿਆਰ ਕਰ ਜਾਂਦਾ ਸੀ ਪਰ ਵਿਰੋਧੀ ਤਾਕਤਾਂ ਇਹ ਜਾਣਦੀਆਂ ਸਨ ਕਿ ਬਾਹਰਲੇ ਖ਼ਤਰੇ ਵੇਲੇ ਫਿਰ ਇਹ ਇਕ ਹੋ ਜਾਂਦੇ ਸਨ ਇਸ ਲਈ ਉਹ ਸਿੱਖਾਂ ਤੇ ਸਿੱਧਾ ਹਮਲਾ ਕਰਨ ਦੀ ਸੋਚ ਭੀ ਨਹੀਂ ਰਹੇ ਸਨ। ਤੈਮੂਰ ਸ਼ਾਹ ਜੋ ਅਹਿਮਦਸ਼ਾਹ ਬਾਹਦ ਅਫ਼ਗਾਨਸਤਾਨ ਦਾ ਸ਼ਾਹ ਬਣਿਆ, ਸਿੱਖਾਂ ਦੇ ਇਸ ਸੁਭਾ ਤੋਂ ਜਾਣੂ ਸੀ।

ਤੈਮੂਰ ਸੰਨ ੧੭੭੩ ਵਿਚ ਤਖ਼ਤ ਤੇ ਬੈਠਾ। ਅਹਿਮਦਸ਼ਾਹ ਪੰਜਾਬ ਨੂੰ ਆਪਣੇ ਸਾਮਰਾਜ ਦਾ ਹਿੱਸਾ ਬਨਾਉਣ ਵਿਚ ਅਸਫਲ ਹੋਇਆ ਸੀ। ਉਸ ਦੇ ਨਿਤ ਨਵੇਂ ਹਮਲਿਆਂ ਨੇ ਮੁਗਲਾਂ ਅਤੇ ਮਰਹਟਿਆਂ ਨੂੰ ਤਾਂ ਖ਼ਤਮ ਹੁੰਦਾ ਦੇਖ ਲਿਆ, ਪਰ ਪੰਜਾਬ ਨੂੰ ਅਫ਼ਗਾਨ ਸਾਮਰਾਜ ਦਾ ਹਿੱਸਾ ਬਨਾਉਣਾ ਨਾ ਦੇਖ ਸਕਿਆ। ਤੈਮੂਰ ਨੇ ਅਰੰਭ ਵਿਚ ਹੀ ਆਪਣੇ ਆਪ ਦੀ ਵਿਅਰਥ ਨੀਤੀ ਨੂੰ ਪਰਖ ਲਿਆ। ਉਸ ਇਹ ਮਹਿਸੂਸ ਕੀਤਾ ਕਿ ਸਿੱਖਾਂ ਵਿਰੁਧ ਪੰਜਾਬ ਵਿਚ ਮੁਹਿੰਮ ਚਾੜ੍ਹਨੀ ਜਿਥੇ ਅਸਫ਼ਲ ਰਹੇਗੀ ਉਥੇ ਉਹ ਅਫ਼ਗਾਨ ਸਾਮਰਾਜ ਲਈ ਵੀ ਮਾਰੂ ਸਾਬਤ ਹੋਵੇਗੀ। ਉਸ ਇਹ ਨੀਤੀ ਅਪਣਾਈ ਕਿ ਸਿੱਖਾਂ ਦੇ ਅਧਿਕਾਰ ਤੇ ਬਹੁਗਿਣਤੀ ਵਾਲੇ ਇਲਾਕੇ ਉਤੇ ਹਮਲਾ ਕਰਨਾ ਠੀਕ ਨਹੀਂ। ਤੈਮੂਰ ਦੇ ਇਹ ਸਿੱਟੇ ਕੱਢਣੇ ਠੀਕ ਸਨ ਕਿਉਂਜੋ ਉਹ ਅਹਿਮਦਸ਼ਾਹ ਅਬਦਾਲੀ ਨਾਲ ਕਈ ਹਮਲਿਆਂ ਵਿਚ ਸਿੱਧਾ ਭਾਗ ਲੈ ਚੁਕਾ ਸੀ। ਤੈਮੂਰ ਅਗਾਂਹ ਵਧੂ, ਪੰਜਾਬ ਤੇ ਹਮਲਾ ਕਰਨ ਦੀ ਨੀਤੀ ਨੂੰ ਤਾਕਤ ਘਟਾਉਣਾ ਅਤੇ ਫ਼ਜ਼ੂਲ ਗਿਣਦਾ ਸੀ। ਤੈਮੂਰ ਨੇ ਜਿਤਨੇ ਵੀ ਹਮਲੇ ਕੀਤੇ ਉਹ ਜਾਂ ਤਾਂ ਪੰਜਾਬ ਦੀਆਂ ਬਾਹਰਲੀਆਂ ਸੀਮਾਵਾਂ ਤੇ ਸਨ ਤੇ ਜਾਂ ਜਿਥੇ ਸਿੱਖਾਂ ਦੀ ਜਥੇਬੰਦੀ ਇਕ ਜਾਨ ਹੋ ਕੇ ਨਹੀਂ ਸੀ ਪੁੱਜ ਸਕਦੀ।

**ਕਾਜ਼ੀ ਫ਼ੈਜ਼ੂਲਾ ਦਾ ਅਫ਼ਗਾਨਾਂ ਨੂੰ ਸਿੱਖਾਂ ਵਿਰੁਧ ਭੜਕਾਉਣਾ**—ਤੈਮੂਰ ਨੇ ਜਦ ਆਪਣੀ ਇਸ ਪਾਲਸੀ ਦਾ ਦਬੇ ਅਖਰਾਂ ਵਿਚ ਤੇ ਫਿਰ ਸਪਸ਼ਟ ਤੌਰ ਤੇ ਐਲਾਨ ਕਰ ਦਿੱਤਾ ਤਾਂ ਮਜ਼ਹਬੀ ਜਨੂਨ ਰਖਣ ਵਾਲਿਆਂ ਨੇ ਅਫ਼ਗਾਨਾਂ ਨੂੰ ਭੜਕਾਉਣਾ ਸ਼ੁਰੂ ਕਰ ਦਿੱਤਾ। ਕਾਜ਼ੀ ਫ਼ੈਜ਼ੂਲਾ ਖ਼ਾਨ ਨੇ ਤੈਮੂਰ ਨੂੰ ਕਮਜ਼ੋਰ ਜਾਨਸ਼ੀਨ ਦਸ ਕੇ ਲੋਕਾਂ ਵਿਚ ਤੈਮੂਰ

ਦੇ ਵਿਰੁਧ ਨਫ਼ਰਤ ਫ਼ੈਲਾਉਣੀ ਅਰੰਭ ਕਰ ਦਿੱਤੀ। ਸਿੱਖਾਂ ਨੂੰ ਅਧੀਨ ਕਰਨਾ ਉਸ ਜਹਾਦੀ ਫ਼ਰਮਾਨ ਕਹਿਆ। ਅਫ਼ਗਾਨਾਂ ਨੂੰ ਜਹਾਦੀ ਝੰਡੇ ਹੇਠਾਂ ਇਕੱਠਾ ਕਰਨ ਦਾ ਉਸ ਪਰੋਗਰਾਮ ਬਣਾ ਲਿਆ। ਵਾਲੰਟੀਅਰ ਵੀ ਭਰਤੀ ਕਰਨੇ ਅਰੰਭ ਕੀਤੇ। ਕੁਝ ਚਿਰ ਤੈਮੂਰ ਇਹ ਤਮਾਸ਼ਾ ਦੇਖਦਾ ਰਹਿਆ। ਉਹ ਕਾਜ਼ੀ ਫ਼ੈਜ਼ੁਲਾ ਦੇ ਅੰਦਰਲੇ ਭਾਵ ਨੂੰ ਭਾਂਪ ਗਿਆ। ਕਾਜ਼ੀ ਫ਼ੈਜ਼ੁਲਾ ਕਿਸੇ ਵੱਡੀ ਮਾਰ ਤੇ ਸੀ। ਕਾਜ਼ੀ ਸਿੱਖਾਂ ਦਾ ਹਊਆ ਦਸ ਕੇ ਫ਼ੌਜਾਂ ਨੂੰ ਆਪਣੀ ਕਮਾਨ ਹੇਠਾਂ ਇਕੱਠਿਆਂ ਕਰਨਾ ਚਾਹੁੰਦਾ ਸੀ ਤੇ ਇਕੱਠੀ ਫ਼ੌਜ ਨੂੰ ਤੈਮੂਰ ਵਿਰੁਧ ਭੜਕਾ ਕੇ ਗਦੀ ਤੋਂ ਉਤਾਰਨਾ ਚਾਹੁੰਦਾ ਸੀ। ਤੈਮੂਰ ਨੇ ਕਾਜ਼ੀ ਫ਼ੈਜ਼ੁਲਾ ਦੇ ਮਨਸੂਬੇ ਪੂਰੇ ਹੋਣ ਤੋਂ ਪਹਿਲਾਂ ਹੀ ਉਸ ਨੂੰ ਪਕੜ ਲਿਆ ਤੇ ਸਾਰੇ ਸਾਜ਼ਸ਼ੀਆਂ ਸਮੇਤ ੬੦੦੦ ਵਾਲੰਟੀਅਰਾਂ ਦੇ ਨਾਲ ਕਾਜ਼ੀ ਮੌਤ ਦੇ ਘਾਟ ਉਤਾਰ ਦਿੱਤਾ। ਇਸ ਘਟਨਾ ਨੇ ਤੈਮੂਰ ਨੂੰ ਸਾਜ਼ਸ਼ੀਆਂ ਕੋਲੋਂ ਤਾਂ ਬਚਾ ਲਿਆ ਪਰ ਇਤਨਾ ਅਸਰ ਜ਼ਰੂਰ ਹੋਇਆ ਕਿ ਉਸ ਹਮਲਾ ਕਰਨ ਦੀ ਨੀਤੀ ਨੂੰ ਅਪਣਾ ਲਿਆ। ਅਫ਼ਗਾਨਾਂ ਨੂੰ ਚੁਪ ਕਰਾਉਣਾ ਜ਼ਰੂਰੀ ਸੀ। ਉਸ ਇਤਨੀ ਇਹਿਤਆਤ ਜ਼ਰੂਰ ਵਰਤੀ ਕਿ ਨਿਸ਼ਾਨਾ ਅੰਮ੍ਰਿਤਸਰ, ਲਾਹੌਰ ਜਾਂ ਮਾਝਾ ਨਾ ਬਣਾਇਆ ਸਗੋਂ ਮੁਲਤਾਨ ਨੂੰ ਹਮਲੇ ਲਈ ਚੁਣਿਆ। ਮੁਲਤਾਨ ਤੇ ਸਿੱਖਾਂ ਦੇ ਕਬਜ਼ੇ ਨੂੰ ਉਹ ਆਪਣੀ ਹੋਂਦ ਨੂੰ ਚੈਲੰਜ ਗਿਣਨ ਲੱਗ ਪਿਆ ਸੀ। ਘਰ ਦੇ ਹਾਲਾਤ, ਕਾਜ਼ੀ ਦੀ ਬਗ਼ਾਵਤ, ਅਫ਼ਗਾਨਾਂ ਦੇ ਇਕੱਠ ਅਤੇ ਮੁਲਤਾਨ ਤੇ ਸਿੱਖਾਂ ਦੇ ਕਬਜ਼ੇ ਨੇ ਤੈਮੂਰ ਨੂੰ ਹਮਲਾ ਕਰਨ ਦੀ ਨੀਤੀ ਅਪਨਾਉਣ ਤੇ ਮਜਬੂਰ ਕਰ ਦਿੱਤਾ।

**ਮੁਲਤਾਨ ਤੇ ਹਮਲਾ ੧੭੮੧**—ਤੈਮੂਰ ਪੰਜਾਬ ਉਤੇ ਸਿੱਖਾਂ ਦੇ ਕਬਜ਼ੇ ਕਾਰਨ ਦੁਖੀ ਤਾਂ ਬਹੁਤ ਸੀ ਪਰ ਮਜਬੂਰ ਹੋਣ ਕਾਰਨ ਕੁਝ ਕਰ ਨਹੀਂ ਸੀ ਸਕਦਾ। ਉਸ ਇਕ ਵਾਰੀ ਚਿੱਠੀ ਦੇ ਜੁਆਬ ਵਿਚ, ਜਿਸ ਵਿਚ ਪੰਜਾਬ ਤੇ ਹਮਲਾ ਕਰਨ ਲਈ ਪ੍ਰੇਰਿਆ ਗਿਆ ਸੀ, ਲਿਖਿਆ ਸੀ : "ਮੇਰੇ ਪਿਉ (ਅਹਿਮਦਸ਼ਾਹ ਅਬਦਾਲੀ) ਨੇ ਕੀ ਖਟਿਆ ਸਿੱਖਾਂ ਨਾਲ ਲੜ ਲੜ ਕੇ।" ਪਰ ਜਦ ਭੰਗੀ ਸਰਦਾਰਾਂ ਨੇ ਮੁਲਤਾਨ ਤੇ ੧੭੭੮ ਨੂੰ ਕਬਜ਼ਾ ਕਰ ਲਿਆ ਤਾਂ ਉਸ ਨੇ ਆਪਣੀ ਹੋਂਦ ਖਤਮ ਹੁੰਦੀ ਦੇਖੀ ਤੇ ਉਸ ਦੀ ਅਣਖ ਨੇ ਉਸ ਨੂੰ ਵੰਗਾਰਿਆ। ਭੰਗੀ ਸਰਦਾਰ ਡੇਰਾ ਅਸਮਾਈਅਲਖਾਨ ਤੇ ਡੇਰਾ ਗ਼ਾਜ਼ੀ ਖਾਨ ਵੱਲ ਵੀ ਵਧ ਰਹੇ ਸਨ। ਤੈਮੂਰ ਨੇ ਮੁਲਤਾਨ ਤੇ ਹਮਲਾ ਕਰਨ ਦਾ ਮਨ ਬਣਾਇਆ। ਤੈਮੂਰ ਨੇ ਕਾਜ਼ੀ ਫ਼ੈਜ਼ੁਲਾ ਵਾਲਾ ਹਥਿਆਰ ਵਰਤਣਾ ਅਰੰਭਿਆ। ਅਫ਼ਗਾਨਾਂ ਦੀ ਅਣਖ ਨੂੰ ਟੁੰਬਿਆ। ਯੂਸਫ਼ਜ਼ਾਈ, ਦੁਰਾਨੀਆਂ ਤੇ ਕਜ਼ਲਬਾਸ਼ਾਂ ਨੂੰ ਇਕ ਝੰਡੇ ਹੇਠਾਂ ਇਕੱਠਾ ਕਰ ਲਿਆ। ਜਹਾਦ ਦਾ ਇਤਨਾ ਉੱਚਾ ਢੰਡੋਰਾ ਉਸ ਪਿਟਿਆ ਕਿ ਮੁਗ਼ਲਾਂ ਨੇ ਵੀ ਸਾਥ ਦੇਣ ਦਾ ਐਲਾਨ ਕਰ ਦਿੱਤਾ। ੧੬,੦੦੦ ਦੇ ਕਰੀਬ ਫ਼ੌਜ ਉਸ ਤਿਆਰ ਕਰ ਲਈ। ਜੰਗੀ ਖ਼ਾਨ ਦੁਰਾਨੀ ਨੂੰ ਫ਼ੌਜ ਦਾ ਕਮਾਂਡਰ ਨਿਯਤ ਕੀਤਾ। ਸਿੱਖ ਇਨ੍ਹਾਂ ਤਿਆਰੀਆਂ ਤੋਂ ਅਣਜਾਣ ਸਨ। ਉਨ੍ਹਾਂ ਦਾ ਖਿਆਲ ਸੀ ਕਿ ਤੈਮੂਰ, ਅਬਦਾਲੀ ਵਾਲਾ ਰਸਤਾ ਅਪਨਾਉਣ ਤੋਂ ਹਟ ਗਿਆ ਹੈ। ਫਿਰ ਤੈਮੂਰ ਨੇ ਆਪਣੀ ਫ਼ੌਜ ਦੀ ਪੇਸ਼ਕਦਮੀ ਵੀ ਭੇਦ ਵਿਚ ਰਖੀ। ਸਿੱਖਾਂ ਦੇ ਸੂਹੇ ਵੀ ਜੋ ਟੋਹ ਲਗਾਉਣ ਵਿਚ ਸਭ ਤੋਂ ਅਗੇ ਹੁੰਦੇ ਸਨ ਇਸ ਹਮਲੇ ਤੋਂ ਅਣਜਾਣ ਹੀ ਰਹੇ। ਗੱਲ ਇਹ ਹੀ ਜਾਪਦੀ ਹੈ ਕਿ ਸੂਹੇ ਆਪਣਾ ਕੰਮ ਛੱਡ ਚੁੱਕੇ ਸਨ ਤੇ ਤੈਮੂਰ ਵਲੋਂ ਅਵੇਸਲੇ ਹੀ ਸਨ। ਤੈਮੂਰ ਦੀਆਂ ਫ਼ੌਜਾਂ ਚੁਪ ਚਪੀਤੇ ਆਪਣਾ ਸਫ਼ਰ ਮੁਲਤਾਨ ਵੱਲ ਕਰ ਰਹੀਆਂ ਸਨ। ਇਸ ਤਰ੍ਹਾਂ ਜੰਗੀ ਖਾਨ ਫੌਜਾਂ ਸਮੇਤ ਮੁਲਤਾਨ

ਤੋਂ ਅੱਠ ਕੋਹ ਤੇ ਪੁੱਜ ਗਿਆ। ਮੁਲਤਾਨ ਵਿਚ ਭੰਗੀ ਸਰਦਾਰਾਂ ਲਈ ਇਹ ਹੈਰਾਨੀ ਵਾਲੀ ਖਬਰ ਸੀ। ਉਹ ਤਾਂ ਇਹ ਖ਼ਿਆਲ ਕਰੀ ਬੈਠੇ ਸਨ ਕਿ ਫ਼ੌਜਾਂ ਅਜੇ ਅਟਕ ਵੀ ਪਾਰ ਨਹੀਂ ਕਰ ਸਕੀਆਂ ਹੋਣਗੀਆਂ। ਪਰ ਫ਼ੌਜਾਂ ਤਾਂ ਮੁਕਾਬਲੇ ਲਈ ਡੱਟੀਆਂ ਪਈਆਂ ਸਨ।

ਤੈਮੂਰ ਨੇ ਹਮਲੇ ਦੀ ਵਿਉਂਤ ਬਣਾਈ। ਮੁਗਲਾਂ ਤੇ ਕਜ਼ਲਬਾਸ਼ੀਆਂ ਨੂੰ ਸੱਜੇ ਪਾਸੇ ਕੀਤਾ, ਕੰਧਾਰੀਆਂ ਤੇ ਦੁਰਾਨੀਆਂ ਨੂੰ ਖੱਬੇ ਪਾਸੇ, ਤੈਮੂਰ ਆਪਣੇ ਜਥੇ ਨਾਲ ਅਗੇ ਹੋਇਆ। ਦਿਨ ਚੜ੍ਹਦੇ ਹੀ ਫ਼ੌਜਾਂ ਨੇ ਮੁਲਤਾਨ ਤੇ ਹਮਲਾ ਬੋਲ ਦਿੱਤਾ। ਮੁਲਤਾਨ ਵਿਚ ਕ਼ਾਬਜ਼ ਭੰਗੀ ਸਰਦਾਰਾਂ ਨੂੰ ਭਾਜੜ ਪੈ ਗਈ ਪਰ ਉਹ ਬਗ਼ੈਰ ਲੜੇ ਕਿਲ੍ਹਾ ਤੇ ਮੁਲਤਾਨ ਛੱਡਣਾ ਵੀ ਹੇਠੀ ਸਮਝਦੇ ਸਨ। ਜੰਗ ਲਈ ਭੰਗੀ ਸਰਦਾਰ ਵੀ ਤਿਆਰ ਹੋ ਗਏ। ਕਈ ਘੰਟੇ ਲਗਾਤਾਰ ਜੰਗ ਹੁੰਦੀ ਰਹੀ। ਤਕਰੀਬਨ ੧੦੦੦ ਸਿੱਖ ਹਮਲੇ ਵਿਚ ਮਾਰੇ ਗਏ। ਇਹ ਭੰਗੀ ਮਿਸਲ ਤੇ ਕਾਰੀ ਸੱਟ ਸੀ। ਭੰਗੀ ਮਿਸਲ ਲਈ ਉਹ ਦਿਹਾੜਾ ਖੂਨੀ ਦਿਨ ਸਾਬਤ ਹੋਇਆ। ਉਸ ਸਮੇਂ ਤੋਂ ਭੰਗੀ ਸਰਦਾਰਾਂ ਦਾ ਨ ਸਿਰਫ ਸਨਮਾਨ ਡਿੱਗਣਾ ਅਰੰਭ ਹੋਇਆ ਸਗੋਂ ਕਾਫ਼ੀ ਇਲਾਕੇ ਵੀ ਹੱਥੋਂ ਖੁੱਸ ਗਏ। ਤੈਮੂਰ ਨੇ ਮੁਲਤਾਨ ਸ਼ਹਿਰ ਉਤੇ ਕਬਜ਼ਾ ਕਰ ਲਿਆ। ਭੰਗੀ ਸਰਦਾਰਾਂ ਨੇ ਕਿਲ੍ਹੇ ਵਿਚੋਂ ਮੁਕਾਬਲਾ ਕਰਨਾ ਠੀਕ ਸਮਝਿਆ। ਹੁਸੈਨ ਸ਼ਾਹੀ ਤਾਰੀਖ ਦੇ ਲਿਖਾਰੀ ਨੇ ਮੁਲਤਾਨ ਵਿਚ ਮਰੇ ਸਿੱਖਾਂ ਦੀ ਗਿਣਤੀ ਬਹੁਤ ਜ਼ਿਆਦਾ ਲਿਖੀ ਹੈ ਪਰ ਤੈਮੂਰ ਸ਼ਾਹ ਨੇ ਆਪ ਹੀ ਲਿਖਿਆ ਹੈ ਕਿ ੯੦੦ ਦੇ ਕਰੀਬ ਸਿੱਖ ਥਾਂ ਤੇ ਮਰੇ। ਤੈਮੂਰ ਨੇ ਕਿਲ੍ਹੇ ਨੂੰ ਘੇਰ ਲਿਆ। ਕਿਲ੍ਹੇ ਵਿਚ ਘਿਰੇ ਸਿੱਖਾਂ ਨੇ ਟਾਕਰਾ ਕੀਤਾ ਪਰ ਜੇਤੂ ਫ਼ੌਜਾਂ ਅਗੇ ਉਹ ਟਿਕ ਨਾ ਸਕੇ। ਤੈਮੂਰ ਆਪ ਹਮਲੇ ਦੀ ਅਗਵਾਈ ਕਰ ਰਹਿਆ ਸੀ। ਭੰਗੀ ਸਰਦਾਰਾਂ ਨੇ ਕਿਲ੍ਹਾ ਛੱਡਣਾ ਹੀ ਠੀਕ ਸਮਝਿਆ। ਉਹ ਕਿਲ੍ਹਾ ਤੈਮੂਰ ਦੇ ਹਵਾਲੇ ਕਰ ਕੇ ਲਾਹੌਰ ਵੱਲ ਨੱਸ ਆਏ ਤੇ ਮੁਲਤਾਨ ਤੇ ਤੈਮੂਰ ਦਾ ਕਬਜ਼ਾ ਹੋ ਗਿਆ। ਤੈਮੂਰ ਨੇ ਸ਼ੂਜ਼ਾ ਖਾਨ ਸਦਜ਼ਈ ਨੂੰ ਮੁਲਤਾਨ ਦਾ ਗਵਰਨਰ ਥਾਪਿਆ। ਇਸ ਮੁਲਤਾਨ ਦੀ ਜਿੱਤ ਨੇ ਸਿੱਖਾਂ ਦੀ ਸਥਿਤੀ ਨੂੰ ਤਾਂ ਕੋਈ ਤਬਦੀਲ ਨਾ ਕੀਤਾ ਤੇ ਨਾ ਹੀ ਤੈਮੂਰ ਨੂੰ ਇਸ ਯੋਗ ਬਣਾ ਦਿੱਤਾ ਕਿ ਉਹ ਸਿੱਖਾਂ ਤੇ ਸਿੱਧਾ ਹਮਲਾ ਕਰ ਸਕੇ। ਪਰ ਨਿਰਸੰਦੇਹ ਕਹਿਆ ਜਾ ਸਕਦਾ ਹੈ ਕਿ ਮਿਸਲਾਂ ਦੇ ਆਪੋ ਵਿਚ ਦੇ ਤੋਲ ਨੂੰ ਤੋੜ ਦਿੱਤਾ। ਭੰਗੀ ਮਿਸਲ ਜੋ ਪੰਜਾਬ ਨੂੰ ਕਬਜ਼ੇ ਕਰਨ ਦੀ ਸੋਚ ਰਹੀ ਸੀ, ਸਨਮਾਨ ਗਵਾ ਬੈਠੀ। ਆਉਂਦੇ ਸਾਲਾਂ ਵਿਚ ਕਨ੍ਹਈਆ ਤੇ ਸੁਕਰਚਕੀਆ ਸਰਦਾਰਾਂ ਨੇ ਇਸ ਮਿਸਲ ਨੂੰ ਲਾਹੌਰ ਤੇ ਅੰਮ੍ਰਿਤਸਰ ਤਕ ਹੀ ਸੀਮਤ ਕਰ ਦਿੱਤਾ। ਮੁਲਤਾਨ ਦੀ ਹਾਰ ਨੇ ਭੰਗੀ ਮਿਸਲ ਦੇ ਸਰਦਾਰਾਂ ਨੂੰ ਆਪਣੇ ਦੂਜੇ ਭਰਾਵਾਂ ਵਿਚ ਵੀ ਹੀਣਾ ਕਰ ਦਿੱਤਾ। ਸੋ ਤੈਮੂਰ ਦੇ ਹਮਲੇ ਨੇ ਸਿੱਖਾਂ ਤੇ ਭਾਵੇਂ ਸਿੱਧਾ ਅਸਰ ਤਾਂ ਨਾ ਪਾਇਆ ਪਰ ਸੁਕਰਚਕੀਆ ਮਿਸਲ ਦੇ ਵਾਧੇ ਵਿਚ ਜ਼ਰੂਰ ਹਿੱਸਾ ਪਾ ਦਿੱਤਾ।

**ਬਹਾਵਲਪੁਰ ਤੇ ਤੈਮੂਰ ਦਾ ਕਬਜ਼ਾ**—ਮੁਲਤਾਨ ਦੀ ਜਿੱਤ ਨੇ ਤੈਮੂਰ ਦੇ ਹੌਸਲੇ ਬਹੁਤ ਵਧਾ ਦਿੱਤੇ ਪਰ ਉਸ ਫਿਰ ਵੀ ਅੰਮ੍ਰਿਤਸਰ ਉਤੇ ਹਮਲਾ ਕਰਨਾ ਮੁਨਾਸਬ ਨਾ ਸਮਝਿਆ। ਇਰਦ ਗਿਰਦ ਦੇ ਇਲਾਕਿਆਂ ਨੂੰ ਕਬਜ਼ੇ ਕਰਨ ਵਿਚ ਹੀ ਉਸ ਸਫ਼ਲਤਾ ਸਮਝੀ। ਬਹਾਵਲਪੁਰ ਦੇ ਸਰਦਾਰ ਬਹਾਵਲ ਖ਼ਾਨ ਨੇ ਤੈਮੂਰ ਨੂੰ ਪਿਛਲੇ ਸਾਲਾਂ ਵਿਚ ਖਿਰਾਜ ਦੇਣਾ ਬੰਦ ਕਰ ਦਿੱਤਾ ਸੀ। ਉਸ ਦਾ ਖ਼ਿਆਲ ਸੀ ਕਿ ਤੈਮੂਰ ਹੁਣ ਇਤਨਾ

ਸ਼ਕਤੀ-ਸ਼ਾਲੀ ਨਹੀਂ ਰਹਿਆ ਜੋ ਹਮਲਾ ਕਰ ਕੇ ਖਿਰਾਜ ਉਗਰਾਹ ਸਕੇਗਾ। ਤੈਮੂਰ ਦਾ ਪੰਜਾਬ ਵੱਲ ਆਉਣਾ ਸੁਣ ਕੇ ਉਹ ਘਬਰਾਇਆ ਅਤੇ ਮੁਲਤਾਨ ਦੀ ਜਿੱਤ ਦੀ ਖ਼ਬਰ ਸੁਣ ਕੇ ਤਾਂ ਉਹ ਸਿੰਧ ਦੇ ਰੇਗਸਤਾਨ ਵੱਲ ਭੱਜ ਉਠਿਆ। ਤੈਮੂਰ ਨੇ ਬਹਾਵਲਪੁਰ ਸ਼ਹਿਰ ਉਤੇ ਹਮਲਾ ਬੋਲ ਦਿੱਤਾ। ਥੋੜ੍ਹੀ ਜਿਹੀ ਜਦੋ-ਜਹਿਦ ਬਾਅਦ ਬਹਾਵਲਪੁਰ ਕਬਜ਼ੇ ਵਿਚ ਆ ਗਿਆ। ਫ਼ੌਜਾਂ ਨੇ ਬਹਾਵਲਪੁਰ ਸ਼ਹਿਰ ਨੂੰ ਖ਼ੂਬ ਲੁੱਟਿਆ ਤੇ ਕਈ ਮਹੱਲੇ ਸਾੜ ਫੂਕ ਦਿੱਤੇ। ਤੈਮੂਰ ਬਹਾਵਲ ਖ਼ਾਨ ਨੂੰ ਪਕੜਨਾ ਜ਼ਰੂਰੀ ਸਮਝਦਾ ਸੀ। ਇਸ ਲਈ ਉਸ ਨੇ ਸਾਦਤ ਖ਼ਾਨ ਨੂੰ ੩,੦੦੦ ਫ਼ੌਜੀ ਦੇ ਕੇ ਬਹਾਵਲ ਖ਼ਾਨ ਨੂੰ ਪਕੜਨ ਲਈ ਤਿਆਰ ਕੀਤਾ। ਉਸ ਪਿੱਛਾ ਕਰਨਾ ਅਰੰਭਿਆ। ਬਹਾਵਲ ਖ਼ਾਨ ਕਿਲ੍ਹੇ ਵਿਚ ਛੁਪ ਗਿਆ ਸੀ। ਫ਼ੌਜਾਂ ਨੇ ਗੋਲਾ ਬਾਰੀ ਅਰੰਭ ਕਰ ਦਿੱਤੀ। ਗੋਲਾ ਬਾਰੀ ਕਿਲ੍ਹੇ ਦਾ ਕੁਝ ਵਿਗਾੜ ਨਾ ਸਕੀ। ਪਰ ਦੇਵਨੇਤ ਨੂੰ ਇਕ ਗੋਲਾ ਰੋਸ਼ਨਦਾਨ ਵਿਚੋਂ ਨਿਕਲ ਕੇ ਬਾਰੂਦ ਖ਼ਾਨੇ ਵਿਚ ਜਾ ਪਿਆ। ਡਿੱਗਦੇ ਸਾਰ ਬਾਰੂਦ ਫਟ ਗਿਆ ਤੇ ਕਿਲ੍ਹਾ ਟੁਕੜੇ ਟੁਕੜੇ ਹੋ ਗਿਆ। ਕਿਲ੍ਹੇ ਦਾ ਟੁਟਣਾ ਸੀ ਕਿ ਬਹਾਵਲ ਖ਼ਾਨ ਦੇ ਹੌਸਲੇ ਵੀ ਟੁੱਟ ਗਏ। ਬਹਾਵਲ ਖ਼ਾਨ ਸਿੱਧਾ ਤੈਮੂਰ ਦੇ ਕੈਂਪ ਵਿਚ ਪੁਜਾ ਤੇ ਮੁਆਫ਼ੀ ਮੰਗੀ। ਤੈਮੂਰ ਨੇ ਈਨ ਮੰਨਵਾ ਕੇ ਮੁਆਫ਼ੀ ਦੇ ਦਿੱਤੀ ਅਤੇ ਤੈਮੂਰ ਦੀਆਂ ਸ਼ਰਤਾਂ ਅਨੁਸਾਰ ਸੰਧੀ ਕਰ ਲਈ। ਉਸ ਸੰਧੀ ਦੀ ਇਕ ਸ਼ਰਤ ਇਹ ਸੀ ਕਿ ਤੈਮੂਰ ਦਾ ਸਿੱਖਾਂ ਉਤੇ ਹਮਲਾ ਕਰਨ ਦੀ ਸੂਰਤ ਵਿਚ ਬਹਾਵਲਪੁਰ ਦਾ ਨਵਾਬ ਫ਼ੌਜ, ਪੈਸੇ ਤੇ ਰਸਦ ਨਾਲ ਮਦਦ ਕਰੇਗਾ। ਇਸ ਸੰਧੀ ਦਾ ਭਾਵੇਂ ਅਮਲੀ ਲਾਭ ਤਾਂ ਕੋਈ ਨਾ ਹੋਇਆ ਪਰ ਤੈਮੂਰ ਦਾ ਅੰਦਰਲਾ ਪਰਗਟ ਹੋ ਗਿਆ ਕਿ ਉਹ ਸਿੱਖਾਂ ਦੀ ਵਧਦੀ ਤਾਕਤ ਨੂੰ ਮਿਟਾਉਣਾ ਚਾਹੁੰਦਾ ਸੀ। ਹਾਲਾਤ ਦੀ ਮਜ਼ਬੂਰੀ ਹੀ ਉਸ ਨੂੰ ਰੋਕੀ ਬੈਠੀ ਸੀ। ਅਬਦਾਲੀ ਦਾ ਪਿਛਲਾ ਇਤਿਹਾਸ ਉਸ ਨੂੰ ਅਗਾਂਹ ਪੈਰ ਨਹੀਂ ਸੀ ਚੁਕਣ ਦੇਂਦਾ। ਸਿੱਖਾਂ ਵਲੋਂ ਧਿਆਨ ਹਟਾ ਕੇ ਉਸ ਸਿੰਧ ਦੇ ਅਮੀਰਾਂ ਵੱਲ ਮੂੰਹ ਕੀਤਾ।

**ਸਿੰਧ ਦੇ ਅਮੀਰਾਂ ਨੂੰ ਹਰਾਉਣਾ**—ਸਿੰਧ ਦੀ ਭੂਗੋਲਕ ਬਣਤਰ ਐਸੀ ਹੈ ਕਿ ਉਹ ਰਾਜਨੀਤਕ ਤੌਰ ਤੇ ਬਹੁਤ ਮਹੱਤਤਾ ਰੱਖਦਾ ਹੈ। ਅਫ਼ਗਾਨਸਤਾਨ ਦੀ ਸੁਰੱਖਿਆ ਲਈ ਸਿੰਧ ਕਬਜ਼ੇ ਰੱਖਣਾ ਜ਼ਰੂਰੀ ਹੈ। ਅੰਗਰੇਜ਼ਾਂ ਨੇ ਉਸ ਸਮੇਂ ਤਕ ਅਫ਼ਗਾਨਸਤਾਨ ਉਤੇ ਹੱਲਾ ਨਹੀਂ ਸੀ ਬੋਲਿਆ ਜਦ ਤਕ ਸਿੰਧ ਦੇ ਅਮੀਰਾਂ ਨਾਲ ਸੰਧੀ ਨਹੀਂ ਸੀ ਕਰ ਲਈ। ਤੈਮੂਰ ਨੇ ਵੀ ਸਿੰਧ ਦੀ ਮਹੱਤਤਾ ਨੂੰ ਪਰਖਿਆ ਤੇ ਸਮਝਿਆ। ਸਿੰਧ ਦੇ ਅਮੀਰਾਂ ਕੋਲੋਂ ਈਨ ਦੀ ਸੰਧੀ ਤੇ ਦਸਤਖਤ ਕਰਾਉਣੇ ਜ਼ਰੂਰੀ ਸਨ। ਤੈਮੂਰ ਨੇ ਸਾਦਤ ਖ਼ਾਨ ਨੂੰ ਸਿੰਧ ਦੀ ਮੁਹਿੰਮ ਤੇ ਭੇਜਿਆ। ਸਿੰਧ ਦੇ ਅਮੀਰਾਂ ਨੇ ਈਨ ਮੰਨਣ ਵਿਚ ਹੀ ਭਲਾ ਸਮਝਿਆ ਤੇ ਖ਼ਿਰਾਜ ਦੇਣਾ ਮੰਨ ਲਿਆ। ਸਾਦਤ ਖ਼ਾਨ ਨੂੰ ਸਿੰਧ ਦਾ ਗਵਰਨਰ ਨਿਯਤ ਕਰ ਦਿੱਤਾ ਗਿਆ। ਤੈਮੂਰ ਦਾ ਅਗਲਾ ਨਿਸ਼ਾਨਾ ਕਸ਼ਮੀਰ ਸੀ।

**ਕਸ਼ਮੀਰ ਤੇ ਹਮਲੇ**—ਸਿੰਧ ਦੀਆਂ ਮੁਹਿੰਮਾਂ ਤੋਂ ਵਿਹਲਿਆਂ ਹੋ ਕੇ ਤੈਮੂਰ ਨੇ ਆਪਣਾ ਸਾਰਾ ਧਿਆਨ ਕਸ਼ਮੀਰ ਵੱਲ ਲਗਾਇਆ। ਅਹਿਮਦ ਸ਼ਾਹ ਅਬਦਾਲੀ ਕਸ਼ਮੀਰ ਦੀ ਰਾਜਨੀਤਕ ਮਹੱਤਤਾ ਤੋਂ ਜਾਣੂ ਸੀ। ਇਸੇ ਲਈ ਉਸ ਨੇ ਕਸ਼ਮੀਰ ਤੇ ਕਬਜ਼ਾ ਕਰਨ ਲਈ ਵੱਖਰਾ ਉਦਮ ਕੀਤਾ ਸੀ। ਕਸ਼ਮੀਰ ਦੀ ਜਿੱਤ ਉਪਰੰਤ ਅਬਦਾਲੀ ਨੇ ਹਾਜੀ ਕਰੀਮ ਦਾਦ ਖ਼ਾਨ ਨੂੰ ਗਵਰਨਰ ਥਾਪ ਦਿੱਤਾ ਸੀ। ਹਾਜੀ ਕਰੀਮ ਦਾਦ ਖ਼ਾਨ ਇਕ ਵਫਾਦਾਰ ਗਵਰਨਰ ਸੀ। ਜਦ ਤਕ ਉਹ ਜੀਵਤ ਰਹਿਆ ਅਫ਼ਗਾਨ ਸਾਮਰਾਜ ਦੀ ਵਫ਼ਾਦਾਰੀ ਦਾ

ਦਮ ਭਰਦਾ ਰਹਿਆ। ਉਸ ਦੀ ਮ੍ਰਿਤੂ ਉਪਰੰਤ ਆਜ਼ਾਦ ਖ਼ਾਨ ਨੇ ਗਵਰਨਰੀ ਦਾਂ ਅਹੁਦਾ ਸੰਭਾਲਿਆ । ਤੈਮੂਰ ਦੀ ਪਿਛਾਂਹ-ਖਿੱਚੂ ਪਾਲਿਸੀ ਤੋਂ ਆਜ਼ਾਦ ਖ਼ਾਨ ਜਾਣੂ ਸੀ। ਉਸ ਨੇ ਅਹੁਦਾ ਸੰਭਾਲਦੇ ਹੀ ਅਫ਼ਗਾਨ ਸਾਮਰਾਜ ਨਾਲੋਂ ਵੱਖ ਹੋਣ ਦਾ ਐਲਾਨ ਕਰ ਦਿੱਤਾ ਅਤੇ ਟਾਕਰੇ ਲਈ ਤਿਆਰੀਆਂ ਵੀ ਕਰ ਦਿੱਤੀਆਂ। ਆਜ਼ਾਦ ਖ਼ਾਨ ਨੇ ਅਫ਼ਗਾਨਾਂ ਨੂੰ ਖ਼ਤਮ ਕਰਨ ਲਈ ਸਿੱਖ ਸਰਦਾਰਾਂ ਨਾਲ ਵੀ ਗੱਲ ਬਾਤ ਕੀਤੀ। ਆਪਣੀ ਫ਼ੌਜ ਦੇ ਨਾਲ ਸਿੱਖਾਂ ਦੀ ਇਕ ਵੱਖਰੀ ਫ਼ੌਜ ਭਰਤੀ ਕਰ ਲਈ। ਆਜ਼ਾਦ ਖ਼ਾਨ ਨੂੰ ਦੋਵੇਂ ਪਾਸਿਉਂ ਹਮਾਇਤ ਮਿਲ ਰਹੀ ਸੀ। ਸਿੱਖ ਹਮਾਇਤ ਉਸ ਦੇ ਨਾਲ ਸੀ ਤੇ ਮੁਸਲਮਾਨ ਕਸ਼ਮੀਰ ਨੂੰ ਅਜ਼ਾਦ ਦੇਖਣਾ ਚਾਹੁੰਦੇ ਸਨ। ਆਜ਼ਾਦ ਖ਼ਾਨ ਨੇ ਮੁਕੰਮਲ ਆਜ਼ਾਦੀ ਦਾ ਐਲਾਨ ਕਰ ਦਿੱਤਾ।

ਤੈਮੂਰ ਨੇ ਵੀ ਕਸ਼ਮੀਰ ਵੱਲੋਂ ਖ਼ਤਰੇ ਨੂੰ ਅਨੁਭਵ ਕੀਤਾ ਅਤੇ ਫ਼ੌਜਾਂ ਭੇਜੀਆਂ। ਅਫ਼ਗਾਨ ਫ਼ੌਜਾਂ ਦੀ ਸਿੱਖ ਸਿਪਾਹੀਆਂ ਨੇ ਪੇਸ਼ ਨਾ ਜਾਣ ਦਿੱਤੀ। ਤੈਮੂਰ ਨੇ ਜਦ ਸਾਂਝੀ ਤਾਕਤ ਅਗੇ ਪੇਸ਼ ਜਾਂਦੀ ਨਾ ਡਿੱਠੀ ਤਾਂ 'ਪਾੜੋ ਤੇ ਖ਼ਤਮ ਕਰੋ' ਦੀ ਨੀਤੀ ਨੂੰ ਅਪਣਾਇਆ। ਮੁਮਲਮਾਨ ਸਿਪਾਹੀਆਂ ਨੂੰ ਇਸਲਾਮ ਅਤੇ ਸ਼ਰਹ ਦਾ ਵਾਸਤਾ ਪਾਇਆ। ਜਹਾਦੀ ਝੰਡਾ ਚੁਕਿਆ ਤੇ ਸਾਰਿਆਂ ਨੂੰ ਝੰਡੇ ਹੇਠਾਂ ਇਕੱਤਰ ਹੋਣ ਲਈ ਪ੍ਰੇਰਿਆ। ਤੈਮੂਰ ਦਾ ਹਥਿਆਰ ਚਲ ਗਿਆ। ਮੁਸਲਮਾਨ ਫ਼ੌਜੀ ਆਜ਼ਾਦ ਖ਼ਾਨ ਨੂੰ ਇਸਲਾਮ ਦਾ ਦੁਸ਼ਮਨ ਸਮਝਣ ਲਗ ਪਏ। ਮੁਸਲਮਾਨ ਸਿਪਾਹੀਆਂ ਨੇ ਖੁਲ੍ਹੇ ਤੌਰ ਤੇ ਤੈਮੂਰ ਨਾਲ ਸਾਥ ਦੇਣ ਦਾ ਐਲਾਨ ਕਰ ਦਿੱਤਾ। ਤੈਮੂਰ ਦੀ ਜਿੱਤ ਸਹਿਜੇ ਹੋ ਗਈ। ਆਜ਼ਾਦ ਖ਼ਾਨ ਨੇ ਤੈਮੂਰ ਕੋਲੋਂ ਈਨ ਮੰਨਣ ਦੀ ਥਾਂ ਆਤਮਘਾਤ ਕਰ ਲਿਆ। ਤੈਮੂਰ ਲਈ ਕਸ਼ਮੀਰ ਦੀ ਜਿੱਤ ਦਾ ਰਸਤਾ ਸਾਫ ਸੀ। ਸਿੱਖ ਸਿਪਾਹੀਆਂ ਵੀ ਅੰਞਾਈ ਮਰਨਾ ਯੋਗ ਨਾ ਸਮਝ ਕੇ ਜੰਮੂ ਵੱਲ ਹਟਣਾ ਹੀ ਮੁਨਾਸਬ ਸਮਝਿਆ। ਤੈਮੂਰ ਨੇ ਕਸ਼ਮੀਰ ਨੂੰ ਜਿੱਤ ਲਿਆ। ਇਸ ਜਿੱਤ ਨੇ ਤੈਮੂਰ ਦੇ ਹੱਥ ਮਜ਼ਬੂਤ ਕੀਤੇ।

**ਖ਼ੈਬਰ ਪਾਸ ਦੇ ਇਲਾਕਿਆਂ ਤੇ ਕਬਜ਼ਾ**—ਤੈਮੂਰ ਨੂੰ ਆਪਣੇ ਘਰੇਲੂ ਤੇ ਫਿਰ ਮੁਲਤਾਨ ਵੱਲ ਰੁਝਿਆਂ ਦੇਖ ਕੇ ਖ਼ੈਬਰ ਦੇ ਸੂਬੇਦਾਰ ਅਰਸਲਾਮ ਖ਼ਾਨ ਨੇ ਵੀ ਅਫ਼ਗਾਨ ਸਾਮਰਾਜ ਨਾਲ ਸਬੰਧ ਤੋੜ ਲਏ ਸਨ। ਤੈਮੂਰ ਨੇ ਕਈ ਇਕ ਛੋਟੇ ਮੋਟੇ ਹਮਲੇ ਕੀਤੇ ਪਰ ਉਹ ਕਾਬੂ ਨਾ ਆ ਸਕਿਆ। ਖ਼ੈਬਰ ਦਾ ਇਲਾਕਾ ਬਿਖੜਾ ਤੇ ਮੁਕਾਬਲਾ ਕਠਨ ਸੀ। ਦੂਜੇ, ਤੈਮੂਰ ਦਾ ਧਿਆਨ ਹੋਰ ਵੱਡੀਆਂ ਮੁਹਿੰਮਾਂ ਨੇ ਖਿਚਿਆ ਹੋਇਆ ਸੀ। ਤੈਮੂਰ ਨੇ ਅਰਸਲਾਮ ਖ਼ਾਨ ਵੱਲ ਆਪ ਹੀ ਦੋਸਤੀ ਦਾ ਹੱਥ ਵਧਾਇਆ ਤੇ ਲਿਖਿਆ ਕਿ ਉਸ ਦੇ ਈਨ ਮੰਨਣ ਦੀ ਸ਼ਕਲ ਵਿਚ ਉਸ ਦਾ ਇਲਾਕਾ ਖੋਹਿਆ ਨਹੀਂ ਜਾਵੇਗਾ ਤੇ ਉਸ ਨੂੰ ਸਦੀਵੀ ਗਵਰਨਰ ਥਾਪ ਦਿੱਤਾ ਜਾਵੇਗਾ। ਅਰਸਲਾਮ ਖ਼ਾਨ ਨੇ ਈਨ ਮੰਨਣ ਵਿਚ ਹੀ ਭਲਾ ਸਮਝ ਕੇ ਤੈਮੂਰ ਦੀਆਂ ਸ਼ਰਤਾਂ ਮੰਨ ਲਈਆਂ ਪਰ ਤੈਮੂਰ ਤਾਂ ਡੰਗ ਟਪਾ ਕੇ ਅਰਸਲਾਮ ਖ਼ਾਨ ਨੂੰ ਖ਼ਤਮ ਕਰਨਾ ਚਾਹੁੰਦਾ ਸੀ। ਉਹ ਆਪਣੇ ਜਿਸਮ ਤੇ ਕਿਸੇ ਵੀ ਫੋੜੇ ਨੂੰ ਸਹਾਰ ਨਹੀਂ ਸੀ ਸਕਦਾ। ਸੰਧੀ ਤੇ ਦਸਤਖ਼ਤ ਕਰਨ ਲਈ ਤੈਮੂਰ ਨੇ ਅਰਸਲਾਮ ਖ਼ਾਨ ਨੂੰ ਕੋਲ ਬੁਲਾਇਆ ਤੇ ਧੋਖੇ ਨਾਲ ਕਤਲ ਕਰ ਕੇ ਖ਼ੈਬਰ ਪਾਸ ਦੇ ਸਾਰੇ ਇਲਾਕਿਆਂ ਤੇ ਕਬਜ਼ਾ ਕਰ ਲਿਆ। ਇਸੇ ਤਰ੍ਹਾਂ ਮੁਜ਼ਫ਼ਰਾਬਾਦ ਦੇ ਫਤਹਿ ਖ਼ਾਨ ਯੂਸਫ਼ਜ਼ਈ ਨਾਲ ਤੈਮੂਰ ਨੇ ਕੀਤੀ। ਜਦ ਫ਼ਤਹਿ ਖ਼ਾਨ ਨੇ ਬਗਾਵਤ ਕਰ ਕੇ ਆਜ਼ਾਦੀ ਦਾ ਐਲਾਨ ਕੀਤਾ ਤਾਂ ਉਸ ਨੂੰ ਵੀ ਧੋਖੇ ਨਾਲ ਗ੍ਰਿਫ਼ਤਾਰ ਕਰ ਕੇ ਮੌਤ ਦੇ ਘਾਟ ਉਤਾਰ ਦਿੱਤਾ। ਇਸ ਤਰ੍ਹਾਂ ਤੈਮੂਰ ਨੇ

ਆਪਣੇ ਸਾਮਰਾਜ ਨੂੰ ਮਜ਼ਬੂਤ ਕਰ ਲਿਆ। ਸਿੰਧ, ਮੁਲਤਾਨ, ਕਸ਼ਮੀਰ ਅਤੇ ਖ਼ੈਬਰ ਪਾਸ ਦੀਆਂ ਜਿੱਤਾਂ ਨੇ ਤੈਮੂਰ ਨੂੰ ਭੀ ਇਕ ਜੇਤੂ ਦੇ ਤੌਰ ਉਤੇ ਸੰਸਾਰ ਸਾਹਮਣੇ ਪੇਸ਼ ਕੀਤਾ।

**ਤੈਮੂਰ ਦੀ ਮ੍ਰਿਤੂ**—ਤੈਮੂਰ ਨੇ ਕੁਲ ਰਲਾ ਕੇ ਹਿੰਦੁਸਤਾਨ ਤੇ ਛੇ ਹਮਲੇ ਕੀਤੇ। ਭਾਵੇਂ ਹਮਲਿਆ ਦੀ ਨੀਤੀ ਤਾਂ ਬਾਪ ਵਾਂਗ ਹੀ ਸੀ ਪਰ ਉਸ ਨੇ ਸਿੱਖਾਂ ਉਤੇ ਸਿੱਧਾ ਕੋਈ ਹਮਲਾ ਨਾ ਕੀਤਾ। ਇਸੇ ਦੌਰਾਨ ਵਿਚ ਛੇਵੇਂ ਹਮਲੇ ਉਪਰੰਤ ਉਸ ਦੀ ਮ੍ਰਿਤੂ ੨੦ ਮਈ ੧੭੯੩ ਨੂੰ ਹੋ ਗਈ। ਸੰਭਵ ਸੀ ਕਿ ਤਖ਼ਤ ਲਈ ਝਗੜਾ ਵਧ ਜਾਂਦਾ ਪਰ ਰਾਜ ਦੀ ਵਾਗ ਡੋਰ ਉਸ ਦੇ ਪੁੱਤਰ ਜ਼ਮਾਨ ਸ਼ਾਹ ਨੇ ਤਖ਼ਤ ਉਤੇ ਬੈਠ ਕੇ ਸੰਭਾਲ ਲਈ। ਜ਼ਮਾਨ ਸ਼ਾਹ ਨੇ ਫੇਰ ਇਕ ਵਾਰੀ ਅਗਾਂਹ ਵਧੂ ਨੀਤੀ ਅਪਣਾਈ ਤੇ ਮਿਸਲਾਂ ਦੀ ਜਥੇਬੰਦੀ ਨੂੰ ਵੱਡਾ ਚੈਲਿਜ ਸੁਟਿਆ।

**ਤੈਮੂਰ ਦੇ ਹਮਲਿਆਂ ਦੀ ਮਹੱਤਤਾ ਤੇ ਪ੍ਰਭਾਵ**—ਤੈਮੂਰ ਦੇ ਸਾਰੇ ਹਮਲੇ ਤੇ ਜਿੱਤਾਂ ਜੋ ਉਸ ਨੇ ਕੀਤੀਆਂ ਉਹ ਇਹ ਪ੍ਰਗਟਾਉਣ ਲਈ ਕਾਫ਼ੀ ਹਨ ਕਿ ਉਸ ਦੀ ਹਮਲਾ-ਕਰੂ ਨੀਤੀ ਅਹਿਤਆਤ ਭਰੀ ਤੇ ਸੋਚ ਸਮਝ ਵਾਲੀ ਸੀ। ਕਸ਼ਮੀਰ, ਖ਼ੈਬਰ, ਮੁਲਤਾਨ, ਬਹਾਵਲਪੁਰ ਅਤੇ ਸਿੰਧ ਉਸ ਦੀ ਆਪਣੀ ਹੋਂਦ ਲਈ ਖ਼ਤਰਨਾਕ ਸਨ। ਇਸ ਲਈ ਉਸ ਦਾ ਨਿਸ਼ਾਨਾ ਵੀ ਇਹ ਹੀ ਸਨ। ਦੂਸਰੇ, ਇਹ ਸਾਰੇ ਇਲਾਕੇ ਮੁਸਲਮ ਬਹੁ-ਗਿਣਤੀ ਦੇ ਸਨ, ਇਸ ਲਈ ਉਨ੍ਹਾਂ ਉਪਰ ਅਧਿਕਾਰ ਕਰਨਾ ਉਹ ਖ਼ੁਦਾਈ ਹੱਕ ਸਮਝਦਾ ਸੀ। ਫੇਰ ਇਹ ਸਾਰੇ ਇਲਾਕੇ ਐਸੇ ਸਨ ਜਿਥੇ ਸਿੱਖ ਇਕੱਠੇ ਹੋ ਕੇ ਤਗੜੀ ਰੋਕ ਨਹੀਂ ਸਨ ਪਾ ਸਕਦੇ, ਸਗੋਂ ਸਿੱਖ ਕਈ ਕਾਰਨਾਂ ਕਰ ਕੇ ਹਾਨੀ ਵਿਚ ਹੀ ਰਹਿੰਦੇ ਸਨ। ਮੁਲਤਾਨ ਦੇ ਘੇਰੇ ਵੇਲੇ ਸਿੱਖ ਜਥੇਬੰਦੀ ਦੂਰ ਸੀ ਤੇ ਤੈਮੂਰ ਨੇ ਇਸ ਦਾ ਬਹੁਤ ਲਾਭ ਉਠਾਇਆ। ਕਸ਼ਮੀਰ ਦੇ ਹਮਲੇ ਵੇਲੇ ਵੀ ਸਿੱਖ ਰੋਕ ਨਾ ਪਾ ਸਕੇ। ਇਕੱਲੀ ਕੋਈ ਵੀ ਮਿਸਲ ਇਸ ਯੋਗ ਨਹੀਂ ਸੀ ਕਿ ਅਫ਼ਗਾਨਾਂ ਦੇ ਹਮਲੇ ਨੂੰ ਰੋਕ ਸਕੇ। ਠੀਕ ਗੱਲ ਤਾਂ ਇਹ ਹੈ ਕਿ ਤੈਮੂਰ ਜੇ ਕਿਧਰੇ ਪੰਜਾਬ ਵਿਚ ਟਕਰਾਇਆ ਵੀ ਤਾਂ ਸਿਰਫ਼ ਭੰਗੀ ਸਰਦਾਰਾਂ ਨਾਲ। ਅਫ਼ਗਾਨਸਤਾਨ ਦੇ ਅੰਦਰਲੇ ਹਾਲਾਤ ਇਹ ਪ੍ਰਗਟ ਕਰਦੇ ਹਨ ਕਿ ਤੈਮੂਰ ਆਪ ਮੁਲਤਾਨ ਤੇ ਹਮਲਾ ਕਰ ਕੇ ਵੀ ਖ਼ੁਸ਼ ਨਹੀਂ ਸੀ। ਹਾਜੀ ਫ਼ੈਜ਼ੁਲਾ ਖ਼ਾਨ ਦੀ ਬਗ਼ਾਵਤ ਨੇ ਉਸ ਨੂੰ ਕਦਮ ਚੁਕਣ ਤੇ ਮਜਬੂਰ ਕਰ ਦਿੱਤਾ ਸੀ। ਜੇ ਉਹ ਹੋਰ ਢਿੱਲ ਦਿਖਾਉਂਦਾ ਤਾਂ ਉਸ ਦੀ ਆਪਣੀ ਹੋਂਦ ਖ਼ਤਰੇ ਵਿਚ ਸੀ। ਮੁਲਤਾਨ ਕਬਜ਼ੇ ਵਿਚ ਕਰ ਕੇ ਵੀ ਉਸ ਅਹਿਮਦ ਸ਼ਾਹ ਅਬਦਾਲੀ ਵਾਲੀ ਨੀਤੀ ਨੂੰ ਪੂਰਨ ਤੌਰ ਤੇ ਨਾ ਅਪਣਾਇਆ। ਉਹ ਮੁਲਤਾਨ ਤੋਂ ਲਾਹੌਰ ਜਾਂ ਅੰਮ੍ਰਿਤਸਰ ਵੱਲ ਨਾ ਵਧਿਆ। ਉਹ ਪੰਜਾਬ ਨੂੰ ਅਫ਼ਗਾਨ ਸਾਮਰਾਜ ਨਾਲੋਂ ਟੁੱਟਾ ਮਿਥ ਚੁੱਕਾ ਸੀ। ਸਦੀਆਂ ਤੋਂ ਇਹ ਹੀ ਜਦੋ-ਜਹਿਦ ਚਲ ਰਹੀ ਸੀ ਕਿ ਪੰਜਾਬ ਅਫ਼ਗਾਨ ਸਾਮਰਾਜ ਦਾ ਹਿੱਸਾ ਹੈ ਜਾਂ ਹਿੰਦੁਸਤਾਨ ਦਾ ਇਕ ਅਟੁਟਵਾਂ ਅੰਗ। ਤੈਮੂਰ ਨੇ ਉਸ ਜਦੋ-ਜਹਿਦ ਦੀ ਅਸਫਲਤਾ ਅਹਿਮਦਸ਼ਾਹ ਅਬਦਾਲੀ ਵੇਲੇ ਹੀ ਦੇਖ ਲਈ ਸੀ ਪਰ ਉਹ ਆਪਣੇ ਹਮ-ਮਜ਼ਹਬ, ਹਮ-ਵਤਨ ਭਰਾਵਾਂ ਵਿਚ ਕਿਸੇ ਵੀ ਕਮਜ਼ੋਰੀ ਨੂੰ ਜ਼ਾਹਿਰ ਨਹੀਂ ਸੀ ਹੋਣ ਦੇਣਾ ਚਾਹੁੰਦਾ। ਸੋ ਉਹ ਸਿੱਖਾਂ ਤੇ ਹਮਲਾ ਕਰਨ ਦੀਆਂ ਹਵਾਈਆਂ ਉਡਾਂਦਾ ਰਹਿੰਦਾ ਸੀ। ਬਹਾਵਲਪੁਰ ਦੇ ਨਵਾਬ ਸਰਦਾਰ ਬਹਾਵਲ ਖ਼ਾਨ ਨਾਲ ਜੋ ਸੰਧੀ ਉਸ ਕੀਤੀ, ਉਸ ਦੀ ਇਕ ਧਾਰਾ ਕਿ "ਸਿੱਖਾਂ ਤੇ ਹਮਲਾ ਕਰਨ ਵੇਲੇ, ਨਵਾਬ ਰਸਦ, ਮਾਇਆ ਤੇ ਫ਼ੌਜ

ਨਾਲ ਸਹਾਇਤਾ ਕਰੇਗਾ," ਜਾਣ ਬੁੱਝ ਕੇ ਪਾਈ ਗਈ ਸੀ ਤਾਕਿ ਅਫ਼ਗਾਨਸਤਾਨ ਦੇ ਜਹਾਦੀ ਲੋਕ ਤੈਮੂਰ ਦੀ ਸਚਾਈ ਨੂੰ ਮੰਨਣ। ਸਾਧਾਰਨ ਲੋਕੀਂ ਤੈਮੂਰ ਵੱਲੋਂ ਹੋ ਰਹੀਆਂ ਤਿਆਰੀਆਂ ਤੇ ਯਕੀਨ ਕਰ ਜਾਂਦੇ ਸੀ, ਕਿਉਂਕਿ ਉਨ੍ਹਾਂ ਨੂੰ ਵਿਸ਼ਵਾਸ ਸੀ ਕਿ ਅਬਦਾਲੀ ਦਾ ਪੁੱਤਰ ਪੰਜਾਬ ਨੂੰ ਆਪਣੇ ਸਾਮਰਾਜ ਨਾਲ ਮਿਲਾਏ ਬਗ਼ੈਰ ਆਰਾਮ ਨਾਲ ਨਹੀਂ ਟਿਕੇਗਾ। ਪਰ ਤੈਮੂਰ ਆਪਣੀ ਥਾਵੇਂ ਸਪੱਸ਼ਟ ਸੀ। ਉਹ ਸਮਝਦਾ ਸੀ ਤੇ ਉਸ ਨੇ ਕਈ ਵਾਰੀ ਇਸ ਗੱਲ ਦਾ ਪਰਗਟਾਵਾ ਵੀ ਕੀਤਾ ਸੀ। ਜਿਨ੍ਹਾਂ ਸਿੱਖਾਂ ਨੇ ਉਸ ਦੇ ਪਿਤਾ (ਅਬਦਾਲੀ) ਨੂੰ ਤੰਗ ਕਰਨ ਤੋਂ ਨਹੀਂ ਛਡਿਆ ਉਹ ਤੈਮੂਰ ਨੂੰ ਕਿਵੇਂ ਛੱਡਣਗੇ। ਫੇਰ ਬਾਪ ਕਾਮਯਾਬ ਨਹੀਂ ਹੋਇਆ, ਪੁੱਤਰ ਉਸ ਦੀ ਥਾਂ ਕਿਵੇਂ ਸਫ਼ਲ ਹੋ ਸਕਦਾ ਹੈ। ਭਾਵੇਂ ਸਿੱਖ ਮਿਸਲਾਂ ਵਿਚ ਤੈਮੂਰ ਦੇ ਸਮੇਂ ਆਪੋ ਧਾਪੀ ਜ਼ੋਰਾਂ ਤੇ ਸੀ ਪਰ ਸਿੱਖਾਂ ਦੇ ਸੁਭਾਅ ਤੋਂ ਜਾਣੂ ਤੈਮੂਰ ਜਾਣਦਾ ਸੀ ਕਿ ਬਾਹਰਲੇ ਹੱਲੇ ਵੇਲੇ ਇਹ ਫਿਰ ਇਕੱਠੇ ਹੋ ਜਾਣਗੇ। "ਖਾਣ, ਪੀਣ, ਵੰਡਣ ਨੂੰ ਸਿੱਖ ਭਾਵੇਂ ਵੱਖ ਵੱਖ ਹਨ ਪਰ ਲੜਨ ਭਿੜਨ ਨੂੰ ਇਕੱਠੇ ਹੀ ਹਨ" ਇਹ ਸਮੇਂ ਦਾ ਅਖਾਣ ਸੀ। ਸੋ ਸਿੱਖ ਇਲਾਕੇ ਤੇ ਹਮਲਾ ਨਾ ਕਰਨਾ ਤੈਮੂਰ ਦੀ ਇਕ ਸਿਆਣਪ ਭਰਪੂਰ ਨੀਤੀ ਸੀ। ਸਿੱਖਾਂ ਦਾ ਹਊਆ ਦਿਖਾ ਕੇ ਉਸ ਆਪਣੇ ਸਾਮਰਾਜ ਨੂੰ ਮਜ਼ਬੂਤ ਕੀਤਾ। ਹਰ ਉਸ ਇਲਾਕੇ ਨੂੰ ਆਪਣੇ ਸਾਮਰਾਜ ਨਾਲ ਮਿਲਾਇਆ ਜੋ ਰਾਜ ਲਈ ਥੰਮੀ ਬਣ ਸਕਦੇ ਸਨ। ਕਸ਼ਮੀਰ, ਸਿੰਧ ਤੇ ਖ਼ੈਬਰ ਨੂੰ ਮਿਲਾਉਣਾ ਤੈਮੂਰ ਦੀ ਇਕ ਦੂਰਦ੍ਰਿਸ਼ਟੀ ਦਾ ਹੀ ਸਿੱਟਾ ਸੀ।

**ਦੂਜੇ,** ਕਈ ਇਕ ਇਤਿਹਾਸਕਾਰਾਂ[1] ਵੱਲੋਂ ਇਹ ਰਾਇ ਦਿੱਤੀ ਜਾ ਰਹੀ ਹੈ ਕਿ ਤੈਮੂਰ ਦਾ ਪੰਜਾਬ ਉਤੇ ਹਮਲਾ ਨਾ ਕਰਨ ਦਾ ਕਾਰਨ ਮਰਹੱਟੇ ਸਨ। ਉਨ੍ਹਾਂ ਦਾ ਕਹਿਣਾ ਹੈ ਕਿ ਮਰਹੱਟੇ ਮਹਾਦੀ ਜੀ ਸਿੰਧੀਆ ਦੀ ਅਗਵਾਈ ਹੇਠਾਂ ਦਿੱਲੀ ਆਗਰੇ ਦੇ ਸੂਬਿਆਂ ਤੇ ਇਲਾਕਿਆਂ ਉਤੇ ਕਾਬਜ਼ ਹੋ ਗਏ ਸਨ। ਨਾਲ ਹੀ ਮਰਹੱਟੇ ਇਤਨੇ ਮਜ਼ਬੂਤ ਹੋ ਗਏ ਸਨ ਕਿ ਤੈਮੂਰ ਹਮਲਾ ਕਰਨ ਦੀ ਸੋਚ ਹੀ ਨਹੀਂ ਸਕਦਾ ਸੀ। ਕੀਨ ਦਾ ਕਥਨ ਹੈ ਕਿ "ਦੱਖਣ ਵਿਚ ਮਰਹੱਟਿਆਂ ਦੀ ਜਿੱਤ ਅਤੇ ਰੁਹੇਲਿਆਂ ਨੂੰ ਹਰਾਉਣ ਦੇ ਪ੍ਰਭਾਵਾਂ ਦਾ ਅਸਰ ਦੂਰ ਤਕ ਸੀ। ਇਸ ਦਾ ਅਸਰ ਦੂਰ ਤੈਮੂਰ ਤੱਕ ਹੋਇਆ ਅਤੇ ਉਸ ਹਮਲਾ ਨ ਕਰਨ ਦੀ ਵੀਚਾਰ ਬਣਾਈ।" ਇਹ ਦੂਰ ਦਾ ਸਿੱਟਾ ਕੱਢਣ ਵਾਲੀ ਹੀ ਗੱਲ ਹੈ। ਇਤਿਹਾਸਕ ਸਿੱਟਾ ਇਸ ਦੇ ਉਲਟ ਹੈ। ਤੈਮੂਰ ਨੂੰ ਮਰਹੱਟਿਆਂ ਦੀ ਜਿੱਤ ਜਾਂ ਅਸਰ ਨੇ ਨਹੀਂ ਰੋਕਿਆ, ਰੋਕ ਪਾਉਣ ਵਾਲੀ ਉਹ ਹੀ ਸ਼ਕਤੀ ਸੀ ਜੋ ੧੭੬੨ ਦੇ ਘਲੂਘਾਰੇ ਬਾਹਦ ਵੀ ਜ਼ੇਰ ਨਾ ਹੋਈ। ਇਸ ਗੱਲ ਨੂੰ ਕਿਵੇਂ ਝੁਠਲਾਇਆ ਜਾ ਸਕਦਾ ਹੈ ਕਿ ੧੭੮੬ ਵਿਚ ਅਸਮਾਈਲ ਬੇਗ ਨੇ ਤੇ ਫ਼ਿਰ ੧੭੮੭ ਵਿਚ ਰਾਜਪੂਤਾਂ ਨੇ ਮਰਹੱਟਿਆਂ ਨੂੰ ਕਰੜੀ ਹਾਰ ਦਿੱਤੀ ਸੀ। ਉਨ੍ਹਾ ਹੀ ਸਾਲਾਂ ਵਿਚ ਤੈਮੂਰ ਸਿੰਧ. ਬਹਾਵਲਪੁਰ ਤੇ ਸਿੰਧ ਤੇ ਕਬਜ਼ਾ ਕਰ ਰਹਿਆ ਸੀ। ਜੇ ਮਰਹੱਟਿਆਂ ਜਾਂ ਮਾਹਦੀ ਸਿੰਧੀਆ ਦਾ ਉਸ ਨੂੰ ਡਰ ਹੁੰਦਾ ਤਾਂ ਉਸ ਨੇ ਇਨ੍ਹਾਂ ਹਾਰਾਂ ਤੋਂ ਲਾਭ ਕਿਉਂ ਨਾ ਉਠਾਇਆ ? ਉਨ੍ਹਾਂ ਹਾਰਾਂ ਦੇ ਹੁੰਦਿਆਂ ਪੰਜਾਬ ਉਤੇ ਹਮਲਾ ਕਰਨਾ ਇਕ ਚੰਗੀ ਨੀਤੀ ਸੀ। ਤੈਮੂਰ ਫਿਰ ਕੀਨ ਦੇ ਆਪਣੇ ਕਥਨ ਅਨੁਸਾਰ ਹੀ ਇਕ ਸਿਆਣਾ ਤੇ ਦੂਰ-ਦ੍ਰਸ਼ੀ ਜਰਨੈਲ ਸੀ। ਅਸਲ ਗੱਲ ਇਹ ਹੈ ਕਿ ਖਿਚ ਧੂ ਕੇ ਵੀ ਤੈਮੂਰ ਦੀ ਹਮਲਾ-ਕਰੂ ਨੀਤੀ ਨੂੰ ਮਰਹੱਟਿਆਂ ਦੀ ਹੋਂਦ ਨਾਲ ਨਹੀਂ ਜੋੜਿਆ

1. Keene.

ਜਾ ਸਕਦਾ। ਅਵਲ ਤਾਂ ਮਰਹੱਟੇ ਇਤਨੇ ਬਲਵਾਨ ਨਹੀਂ ਸਨ ਰਹੇ ਕਿ ਪੰਜਾਬ ਵਿਚ ਵਾਪਰ ਰਹੇ ਹਾਲਾਤ ਨੂੰ ਰੋਕ ਪਾਉਂਦੇ। **ਦੂਸਰੇ,** ਤੈਮੂਰ ਦੇ ਹਮਲਾ ਕਰਨ ਵੇਲੇ ਉਨ੍ਹਾਂ ਦਾ ਜੰਗ ਦੇ ਖੇਤਰ ਵਿਚ ਪੁੱਜਣਾ ਅਸੰਭਵ ਸੀ। **ਤੀਸਰੇ,** ਤੈਮੂਰ ਵਿਚ ਪੰਜਾਬ ਤੇ ਕਾਬਜ਼ ਹੋਣ ਦੀ ਸ਼ਕਤੀ ਹੁੰਦੀ ਤਾਂ ਮਰਹੱਟੇ ਉਸ ਦੇ ਮਨਸੂਬਿਆਂ ਵਿਚ ਕੋਈ ਰੁਕਾਵਟ ਨਹੀਂ ਸਨ। ਡਾਕਟਰ ਸਿਨਹਾ ਦਾ ਕਥਨ ਠੀਕ ਹੈ "ਤੈਮੂਰ ਦਾ ਪੰਜਾਬ ਤੇ ਹਮਲਾ ਨਾ ਕਰਨ ਦਾ ਯੋਗ ਕਾਰਨ ਇਕੋ ਇਕ ਇਹ ਹੀ ਲੱਗਦਾ ਹੈ ਕਿ ਸਿੱਖਾਂ ਨੂੰ ਅਧੀਨ ਕਰਨਾ ਉਹ ਅਸੰਭਵ ਸਮਝਦਾ ਸੀ' ਤੇ ਤੈਮੂਰ ਵਰਗਾ ਜਰਨੈਲ ਫ਼ਜ਼ੂਲ ਸਮਾਂ ਤੇ ਜਾਨਾਂ ਜ਼ਾਇਆ ਕਰਨਾ ਵੀ ਭੁਲ ਖਿਆਲ ਕਰਦਾ ਸੀ।

ਤੈਮੂਰ ਦੇ ਹਮਲਿਆਂ ਨੇ ਜਿਥੇ ਸਿੱਖਾਂ ਦੀ ਤਾਕਤ ਦਾ ਸਿੱਕਾ ਬਿਠਾ ਦਿੱਤਾ ਉਥੇ ਇਹ ਵੀ ਪਰਗਟ ਕਰ ਦਿੱਤਾ ਕਿ ਪੰਜਾਬ ਦੇ ਹੋਣ ਵਾਲੇ ਮਾਲਕ ਸਿੱਖ ਹਨ ਅਤੇ ਪੰਜਾਬ ਨੂੰ ਉਨ੍ਹਾਂ ਦੇ ਹੱਥੋਂ ਖੋਹਣ ਲਈ ਉਪਰਾਲੇ ਕਰਨੇ ਬੇਕਾਰ ਹਨ।

**ਦੂਸਰੇ,** ਮਿਸਲਾਂ ਤੇ ਇਹ ਵੀ ਪਰਗਟ ਹੋ ਗਿਆ ਕਿ ਕੇਂਦਰਤ ਜਥੇਬੰਦੀ ਤੋਂ ਬਗੈਰ ਟਾਕਰਾ ਹੋਣਾ ਵੀ ਮੁਸ਼ਕਲ ਹੈ, ਇਸ ਲਈ ਮਿਸਲਾਂ ਦੇ ਗਠ-ਜੋੜ ਅਰੰਭ ਹੋ ਗਏ।

**ਤੀਸਰੇ,** ਤੈਮੂਰ ਦੇ ਹਮਲਿਆਂ ਨੇ ਸਿੱਧਾ ਪ੍ਰਭਾਵ ਤਾਂ ਭਾਵੇਂ ਕੋਈ ਨਾ ਪਾਇਆ ਪਰ ਭੰਗੀ ਮਿਸਲ ਦਾ ਉਤਾਰ ਅਰੰਭ ਹੋ ਗਿਆ। ਮੁਲਤਾਨ ਦੀ ਹਾਰ ਨੇ ਭੰਗੀ ਮਿਸਲ ਦੇ ਸਨਮਾਨ ਨੂੰ ਕਰੜੀ ਸੱਟ ਮਾਰੀ।

**ਚੌਥੇ,** ਤੈਮੂਰ ਦੀ ਨੀਤੀ ਨੇ ਅਫ਼ਗਾਨ ਸਾਮਰਾਜ ਨੂੰ ਖੇਰੂੰ ਖੇਰੂੰ ਹੋਣ ਤੋਂ ਬਚਾਈ ਰਖਿਆ। ਜਦ ਉਸ ਦੇ ਪੁੱਤਰ ਜ਼ਮਾਨ ਸ਼ਾਹ ਨੇ ਫਿਰ ਅਬਦਾਲੀ ਵਾਲੀ ਨੀਤੀ ਅਪਣਾਈ ਤਾਂ ਪੰਜਾਬ ਨੂੰ ਉਹ ਜਿੱਤਣ ਵਿਚ ਅਸਫਲ ਤਾਂ ਹੋਇਆ ਹੀ ਪਰ ਅਫ਼ਗਾਨਸਤਾਨ ਦਾ ਰਾਜ ਵੀ ਗਵਾ ਬੈਠਾ।

———

## ਅਧਿਆਇ ਉਨ੍ਹੀਵਾਂ

# ਜ਼ਮਾਨ ਸ਼ਾਹ ਦੇ ਹਮਲੇ

**ਜ਼ਮਾਨ ਸ਼ਾਹ ਦੀਆਂ ਪੰਜਾਬ ਨੂੰ ਕਬਜ਼ੇ ਵਿਚ ਕਰਨ ਦੀਆਂ ਕੋਸ਼ਿਸ਼ਾਂ—** ਸ਼ਾਹ ਜ਼ਮਾਨ ਤੈਮੂਰ ਦਾ ਛੋਟਾ ਪੁੱਤਰ ਸੀ। ਜ਼ਮਾਨ ਬੜਾ ਉਤਸ਼ਾਹੀ ਤੇ ਅਗਾਂਹ-ਵਧੂ ਨੌਜਵਾਨ ਸੀ। ਤੈਮੂਰ ਦੇ ਪਿੱਛੋਂ ਉਸ ਦੇ ਵੱਡੇ ਪੁੱਤਰ ਹਮਾਊਂ ਨੇ ਆਪਣਾ ਹੱਕ ਜਤਾਇਆ ਅਤੇ ਆਪਣੇ ਬਾਦਸ਼ਾਹ ਹੋਣ ਦਾ ਐਲਾਨ ਵੀ ਕਰਾ ਦਿੱਤਾ ਪਰ ਫ਼ੌਜਾਂ ਨੇ ਉਸਨੂੰ ਕਮਜ਼ੋਰ ਆਗੂ ਆਖਕੇ ਪਿਛੇ ਸੁੱਟ ਦਿੱਤਾ। ਫ਼ੌਜਾਂ ਆਪਣਾ ਭਵਿੱਖਤ 'ਜ਼ਮਾਨ ਸ਼ਾਹ' ਦੇ ਹੱਥ ਹੀ ਸੁਰੱਖਿਅਤ ਸਮਝਦੀਆਂ ਸਨ। ਫ਼ੌਜਾਂ ਨੇ ਹਮਾਊਂ ਦੀ ਥਾਂ ਜ਼ਮਾਨ ਨੂੰ ਆਪਣਾ ਜਰਨੈਲ ਮਿੱਥ ਲਿਆ ਤੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ। ੧੭੯੩ ਵਿਚ ਤੱਖ਼ਤ ਤੇ ਬੈਠਣ ਵੇਲੇ ਜ਼ਮਾਨ ਦੀ ਉਮਰ ੨੩ ਸਾਲ ਦੀ ਸੀ। ਜਵਾਨੀ ਦਾ ਖ਼ੂਨ ਉਸ ਨੂੰ ਅਗਾਂਹ ਵਧੂ ਨੀਤੀ ਅਪਨਾਣ ਲਈ ਪ੍ਰੇਰ ਰਹਿਆ ਸੀ। ਤੱਖ਼ਤ ਉਤੇ ਬੈਠਦੇ ਸਾਰ ਹੀ ਉਸ ਆਪਣੇ ਪਿਤਾ ਤੈਮੂਰ ਦੀ ਨੀਤੀ ਛੱਡਣ ਦਾ ਐਲਾਨ ਕੀਤਾ ਤੇ ਆਪਣੇ ਦਾਦੇ ਅਹਿਮਦ ਸ਼ਾਹ ਅਬਦਾਲੀ ਵਾਲੀ ਹਮਲਾ-ਕਰੂ ਨੀਤੀ ਨੂੰ ਅਪਨਾਉਣ ਦਾ ਫ਼ੈਸਲਾ ਸੁਣਾ ਦਿੱਤਾ। ਹਮਲਾ-ਕਰੂ ਨੀਤੀ ਅਪਨਾਉਣ ਨਾਲ ਅਫ਼ਗਾਨਿਸਤਾਨ ਦੇ ਲੋਕਾਂ ਦੀ ਆਮ ਹਮਾਇਤ ਉਸ ਨਾਲ ਹੋ ਗਈ। ਜੋ ਅਫ਼ਗਾਨ ਤੈਮੂਰ ਦਾ ਸਾਥ ਇਸ ਕਰ ਕੇ ਨਹੀਂ ਸਨ ਦਿੰਦੇ ਕਿ ਉਸ ਪੰਜਾਬ ਤੇ ਸਿੱਧਾ ਹਮਲਾ ਨਹੀਂ ਕੀਤਾ, ਇਸ ਨੀਤੀ ਦੇ ਐਲਾਨ ਨਾਲ ਹੀ ਉਨ੍ਹਾਂ ਦੀ ਇਕ ਵੱਡੀ ਹਮਾਇਤ ਪ੍ਰਾਪਤ ਹੋ ਗਈ।

**ਹਮਲਾ-ਕਰੂ ਨੀਤੀ ਅਪਣਾਉਣ ਦੇ ਕਾਰਨ**—ਜ਼ਮਾਨ ਸ਼ਾਹ ਦਾ ਇਹ ਨੀਤੀ ਅਪਨਾਉਣ ਦੇ ਕਈ ਕਾਰਨ ਸਨ। ਸਭ ਤੋਂ ਵੱਡਾ ਤੇ ਪਹਿਲਾ ਕਾਰਨ ਇਹ ਸੀ ਕਿ ਉਹ ਉਤਸ਼ਾਹੀ ਨੌਜਵਾਨ ਸੀ ਤੇ ਅਪਣੇ ਬਾਪ ਦੀ ਨੀਤੀ ਨੂੰ ਕਮਜ਼ੋਰ ਤੇ ਅਫ਼ਗਾਨ-ਮਾਰੂ ਨੀਤੀ ਗਿਣਦਾ ਸੀ। ਉਹ ਵੀ ਅਹਿਮਦ ਸ਼ਾਹ ਅਬਦਾਲੀ ਦੇ ਖ਼ਿਆਲਾਂ ਦਾ ਸੀ ਕਿ ਪੰਜਾਬ ਅਫ਼ਗਾਨ ਸਮਰਾਜ ਦਾ ਇਕ ਅਟੁਟਵਾਂ ਹਿੱਸਾ ਹੈ ਤੇ ਜੇ ਕੋਈ ਤਾਕਤ ਪੰਜਾਬ ਨੂੰ ਅਫ਼ਗਾਨ ਸਾਮਰਾਜ ਨਾਲੋਂ ਤੋੜਨਾ ਚਾਹੁੰਦੀ ਹੈ ਤਾਂ ਉਸ ਦਾ ਟਾਕਰਾ ਕਰਨਾ ਜ਼ਰੂਰੀ ਹੈ। ਨਾਲ ਹੀ ਉਹ ਇਹ ਵੀ ਖ਼ਿਆਲ ਕਰਦਾ ਸੀ ਕਿ ਪੰਜਾਬ ਉਤੇ ਸਿੱਖਾਂ ਦਾ ਕਬਜ਼ਾ ਅਫ਼ਗਾਨਾਂ ਦੀ ਅਣਖ ਨੂੰ ਵੰਗਾਰ ਹੈ।

**ਦੂਸਰੇ,** ਉਹ ਆਪਣੇ ਦਾਦੇ ਵਾਂਗ ਉਭਾਰੂ ਬਦੇਸ਼ ਨੀਤੀ (Spirited Foriegn

Policy) ਦਾ ਹਾਮੀ ਸੀ। ਉਸੇ ਉਤੇ ਟੁਰਨਾ ਹੀ ਉਹ ਅਫ਼ਗਾਨ ਸਾਮਰਾਜ ਦੀ ਹੋਂਦ ਸਮਝਦਾ ਸੀ।

**ਤੀਸਰੇ,** ਉਸ ਨੇ ਹਮਾਊਂ ਕੋਲੋਂ ਤਖ਼ਤ ਇਕ ਕਿਸਮ ਦਾ ਖੋਹ ਕੇ ਹੀ ਲਿਆ ਸੀ ਤੇ ਉਹ ਸਮਝਦਾ ਸੀ ਕਿ ਉਭਾਰੂ ਬਦੇਸ਼ ਨੀਤੀ ਅਪਨਾਉਣ ਨਾਲ ਹੀ ਉਹ ਅਫਗਾਨਿਸਤਾਨ ਵਿਚ ਮਾਨ ਪ੍ਰਾਪਤ ਕਰ ਸਕਦਾ ਸੀ। ਤਖ਼ਤ ਦਾ ਯੋਗ ਵਾਰਿਸ ਦੱਸਣ ਲਈ ਇਹ ਨੀਤੀ ਸਭ ਤੋਂ ਵੱਧ ਸਹਾਇਤਾ ਕਰ ਸਕਦੀ ਸੀ।

**ਚੌਥੇ,** ਪੰਜਾਬ ਤੋਂ ਇਲਾਵਾ ਕੋਈ ਹੋਰ ਐਸਾ ਇਲਾਕਾ ਨਹੀਂ ਸੀ ਜਿਥੇ ਹਮਲਾ-ਕਰੂ ਨੀਤੀ ਨੂੰ ਅਮਲੀ ਜਾਮਾ ਪਹਿਨਾਇਆ ਜਾ ਸਕੇ। ਈਰਾਨ ਦਾ ਸ਼ਾਹ ਇਤਨਾ ਮਜ਼ਬੂਤ ਸੀ ਕਿ ਉਸ ਨਾਲ ਟਾਕਰਾ ਲੈਣਾ ਅਫ਼ਗਾਨ ਸਾਮਰਾਜ ਨੂੰ ਮਹਿੰਗਾ ਪੈਣਾ ਸੀ। ਪੰਜਾਬ ਤੇ ਅਜੇ ਤਕ ਇਕ ਸਰਕਾਰ ਦਾ ਕਬਜ਼ਾ ਨਹੀਂ ਸੀ ਤੇ ਜ਼ਮਾਨ ਆਪਣੀ ਤਾਕਤ ਦਾ ਬਹੁਤ ਮਾਣ ਕਰਦਾ ਸੀ।

**ਪੰਜਵੇਂ,** ਦਿੱਲੀ ਤੋਂ ਭੱਜ ਗਏ ਸ਼ਹਿਜ਼ਾਦਾ ਮਿਰਜ਼ਾ ਅਹਿਸਾਨ ਬਖ਼ਤ ਨੇ ਹਿੰਦੁਸਤਾਨ ਦੀ ਵਿਗੜੀ ਹੋਈ ਰਾਜਨੀਤਕ ਦਸ਼ਾ ਨੂੰ ਦਸਿਆ ਤੇ ਸੁਝਾਅ ਦਿੱਤਾ ਕਿ ਹਮਲਾ ਕਰਨ ਵਿਚ ਜ਼ਮਾਨ ਨਾਮਨਾ ਦੇ ਨਾਲ ਨਾਲ ਧਨ ਦੌਲਤ ਵੀ ਖਟੇਗਾ। ਜ਼ਮਾਨ ਸ਼ਾਹ ਨੇ ਮਨ ਬਣਾ ਲਿਆ ਕਿ ਹਮਲਾ ਕਰਨਾ ਉਸ ਲਈ ਹਰ ਪਾਸਿਓਂ ਹੀ ਲਾਭਵੰਦ ਸਾਬਤ ਹੋਵੇਗਾ।

**ਜ਼ਮਾਨ ਸ਼ਾਹ ਦਾ ਪੇਸ਼ਾਵਰ ਵਾਪਸ ਮੁੜਨਾ**—ਇਨ੍ਹਾਂ ਕਾਰਨਾਂ ਕਰਕੇ ਜ਼ਮਾਨ ਸ਼ਾਹ ਨੇ ਪੰਜਾਬ ਤੇ ਹਮਲਾ ਕਰਨ ਦਾ ਪ੍ਰੋਗਰਾਮ ਬਣਾ ਲਿਆ। ਦਸੰਬਰ ੧੭੯੩ ਵਿਚ ਹਿੰਦੁਸਤਾਨ ਉਤੇ ਹਮਲਾ ਕਰਨ ਦਾ ਐਲਾਨ ਕਰ ਦਿੱਤਾ। ਫ਼ੌਜਾਂ ਲੈ ਕੇ ਉਹ ਪੇਸ਼ਾਵਰ ਤਕ ਪੁਜਾ ਸੀ ਕਿ ਅਫਗਾਨਿਸਤਾਨ ਤੋਂ ਭੈੜੀਆਂ ਖਬਰਾਂ ਪੁੱਜਣ ਲੱਗ ਪਈਆਂ। ਉਸ ਨੂੰ ਆਪਣੀ ਹੋਂਦ ਹੀ ਖ਼ਤਰੇ ਵਿਚ ਜਾਪਣ ਲੱਗ ਪਈ। ਉਸ ਨੇ ਮੁੜਨਾ ਹੀ ਠੀਕ ਸਮਝਿਆ। ਉਸ ਨੂੰ ਇਹ ਵੀ ਮਹਿਸੂਸ ਹੋਇਆ ਕਿ ਉਤਨੀ ਦੇਰ ਤਕ ਘਰ ਛੱਡਣਾ ਠੀਕ ਨਹੀਂ ਜਦ ਤਕ ਉਸ ਦੀ ਸ਼ਹਿਨਸ਼ਾਹੀਅਤ ਪੱਕੀ ਨਹੀਂ। ਉਸ ਦਾ ਇਹ ਯਕੀਨ ਸੀ ਕਿ ਪੰਜਾਬ ਤੇ ਹਮਲਾ ਕਰਨ ਵੇਲੇ ਅਫ਼ਗਾਨਿਸਤਾਨ ਭਰ ਵਿਚ ਉਸ ਦਾ ਸਨਮਾਨ ਵਧੇਗਾ। ਵਿਰੋਧੀ ਤਾਕਤਾਂ ਮਰਨਗੀਆਂ ਅਤੇ ਉਸ ਦੇ ਝੰਡੇ ਥੱਲੇ ਲੋਕੀਂ ਇਕੱਠੇ ਹੋ ਜਾਣਗੇ। ਪਰ ਇਨ੍ਹਾਂ ਤਿੰਨ੍ਹਾਂ ਗੱਲਾਂ ਵਿਚੋਂ ਇਕ ਵੀ ਨਾ ਹੋਈ। ਪੇਸ਼ਾਵਰ ਪੁੱਜ ਕੇ ਉਸ ਨੂੰ ਆਪਣੀ ਫ਼ੌਕੀ ਨੀਤੀ ਦੇ ਪ੍ਰਭਾਵਾਂ ਦਾ ਗਿਆਨ ਹੋਇਆ। ਅਗਲੇ ਦੋ ਸਾਲਾਂ ੧੭੯੩ ਅਤੇ ੧੭੯੪ ਵਿਚ ਪੁਰਾਣੇ ਇਲਾਕਿਆਂ ਨੂੰ ਹੀ ਅਧੀਨ ਕਰਨਾ ਮੁਨਾਸਬ ਸਮਝਿਆ। ਸਿੰਧ ਦੇ ਅਮੀਰ ਖ਼ਿਰਾਜ ਦੇਣ ਵਿਚ ਢਿੱਲ ਦਿਖਾ ਰਹੇ ਸਨ। ਉਨ੍ਹਾਂ ਕੋਲੋਂ ਖਿਰਾਜ ਵਸੂਲ ਕੀਤਾ। ਕਸ਼ਮੀਰ ਵੀ ਹੱਥੋਂ ਨਿਕਲ ਰਹਿਆ ਸੀ। ਕਸ਼ਮੀਰ ਵਿਰੁਧ ਚੜ੍ਹਾਈ ਕਰ ਕੇ ਆਪਣੀ ਤਾਕਤ ਦਾ ਪ੍ਰਗਟਾਵਾ ਕੀਤਾ। ਅਫ਼ਗਾਨਿਸਤਾਨ ਵਿਚ ਉਸ ਦਾ ਆਪਣਾ ਵੱਡਾ ਭਰਾ ਸਾਜ਼ਸ਼ਾਂ ਕਰ ਰਹਿਆ ਸੀ। ਹਮਾਊਂ ਨੂੰ ਅਫ਼ਗਾਨਿਸਤਾਨ ਵਿਚੋਂ ਕੱਢਣ ਵਿਚ ਉਹ ਸਫ਼ਲ ਹੋ ਗਿਆ। ਆਪਣੇ ਪੈਰ ਪੱਕੇ ਕਰਕੇ ਫਿਰ ਉਸ ਪੰਜਾਬ ਵੱਲ ਮੂੰਹ ਕੀਤਾ।

**ਪੰਜਾਬ ਤੇ ਪਹਿਲਾ ਹਮਲਾ**—ਪੰਜਾਬ ਨੂੰ ਸਾਮਰਾਜ ਨਾਲ ਮਿਲੌਣਾ ਉਹ ਮੁੱਖ ਮੰਤਵ ਸਮਝਦਾ ਸੀ। ਇਸ ਲਈ ਘਰ ਪੱਕੇ ਕਰਕੇ ਉਹ ਪੰਜਾਬ ਵੱਲ ਵੱਧਿਆ। ਅਟਕ ਪਾਰ ਕਰ

ਕੇ ਉਸ ਆਪਣਾ ਪਹਿਲਾ ਪੜਾ ਹਸਨ ਅਬਦਾਲ (ਪੰਜਾ ਸਾਹਿਬ) ਕੀਤਾ। ਉਸ ਦਾ ਪਹਿਲਾ ਨਿਸ਼ਾਨਾ ਰਹੁਤਾਸ ਦਾ ਕਿਲ੍ਹਾ ਸੀ। ਪੰਜਾਬ ਦੇ ਕਬਜ਼ੇ ਲਈ ਰਹੁਤਾਸ ਇਕ ਕੁੰਜੀ ਸੀ। ਰਹੁਤਾਸ ਦਾ ਕਿਲ੍ਹਾ ਉਸ ਸਮੇਂ ਸੁਕਰਚਕੀਆ ਮਿਸਲ ਦੇ ਕਬਜ਼ੇ ਵਿਚ ਸੀ। ਸੁਕਰਚਕੀਆ ਮਿਸਲ ਦੇ ਆਗੂ ਸਰਦਾਰ ਮਹਾਂ ਸਿੰਘ ੧੭੯੨ ਵਿਚ ਚੜ੍ਹਾਈ ਕਰ ਗਏ ਸਨ ਇਸ ਲਈ ਕਿਲ੍ਹਾ ਕਿਸੇ ਯੋਗ ਹੱਥ ਵਿਚ ਨਹੀਂ ਸੀ। ਕਿਲ੍ਹੇ ਤੇ ਕਬਜ਼ਾ ਕਰਨਾ ਅਸਾਨ ਸੀ। ਇਕੋ ਹੀ ਹੱਲੇ ਵਿਚ ਜ਼ਮਾਨ ਸ਼ਾਹ ਨੇ ਰਹੁਤਾਸ ਉਤੇ ਕਬਜ਼ਾ ਕਰ ਲਿਆ ਤੇ ਉਥੇ ਹੀ ੭੦੦੦ ਦੇ ਕਰੀਬ ਹੋਰ ਫ਼ੌਜ ਤਿਆਰ ਕਰ ਲਈ। ਨਵੀਂ ਬਣੀ ਫ਼ੌਜ ਦੀ ਅਗਵਾਈ ਉਸ ਅਹਿਮਦ ਖ਼ਾਨ ਸ਼ਾਹਨਚੀ, ਅਤੇ ਬਹਾਦਰ ਖ਼ਾਨ ਮੁਹੰਮਦ ਜ਼ਈ ਨੂੰ ਸੌਂਪੀ ਤੇ ਉਨ੍ਹਾਂ ਨੂੰ ਜਿਹਲਮ ਤੇ ਚਨਾਬ ਦੇ ਇਲਾਕਿਆਂ ਤੇ ਕਬਜ਼ਾ ਕਰਨ ਲਈ ਭੇਜਿਆ। ਚਨਾਬ ਤੇ ਜਿਹਲਮ ਵਿਚਕਾਰ ਇਲਾਕੇ ਭੰਗੀ ਤੇ ਸੁਕਰਚਕੀਆ ਮਿਸਲ ਕੋਲ ਸਨ।

**ਸਿੱਖਾਂ ਨਾਲ ਸਿੱਧੀ ਟੱਕਰ**—ਅਹਿਮਦ ਖ਼ਾਨ ਤੇ ਬਹਾਦਰ ਖ਼ਾਨ ਦੀਆਂ ਫ਼ੌਜਾਂ ਨੇ ਜਿਹਲਮ ਪਾਰ ਕਰ ਲਿਆ। ਅਜੇ ਸਿੱਖਾਂ ਦੇ ਇਲਾਕੇ ਪੈਰ ਪਾਇਆ ਸੀ ਕਿ ਸਿੱਖਾਂ ਨਾਲ ਸਿੱਧੀ ਟੱਕਰ ਹੋ ਗਈ। ਸਿੱਖ ਬਹੁਤੀ ਦੇਰ ਅਵੇਸਲੇ ਨਹੀਂ ਸਨ ਰਹਿ ਸਕਦੇ। ਟਾਕਰੇ ਵੇਲੇ ਸਿੱਖਾਂ ਆਪਣਾ ਪੁਰਾਣਾ ਤਰੀਕਾ ਹੀ ਅਪਣਾਇਆ। ਸਿੱਖ ਟਾਕਰੇ ਲਈ ਅਗੇ ਵਧੇ, ਫਿਰ ਪਿੱਛੇ ਹਟ ਗਏ। ਫ਼ੌਜਾਂ ਨੇ ਪਿੱਛਾ ਕੀਤਾ ਤੇ ਸਿੱਖਾਂ ਨੇ ਇਕਦਮ ਰੁਕ ਕੇ ਹਮਲਾ ਕਰ ਦਿੱਤਾ। ਇਸ ਅਚਾਨਕ ਹਮਲੇ ਨੂੰ ਫ਼ੌਜਾਂ ਸਹਾਰ ਨਾ ਸਕੀਆਂ। ਅਹਿਮਦ ਖ਼ਾਨ ਦੋਲਾ ਪਿੰਡ ਵਿਖੇ ਦਿਲੋਜਾਨ ਨਾਲ ਲੜ ਰਹਿਆ ਸੀ, ਪਰ ਉਸ ਛੇਤੀ ਹੀ ਮਹਿਸੂਸ ਕਰ ਲਿਆ ਕਿ ਫ਼ੌਜਾਂ ਬਗ਼ੈਰ ਦਿਲ ਦੇ ਲੜ ਰਹੀਆਂ ਸਨ ਅਤੇ ਦੁਰਾਨੀ ਤੇ ਹਿੰਦੁਸਤਾਨੀ ਫ਼ੌਜਾਂ ਵਿਚ ਮੇਲ ਵੀ ਨਹੀਂ ਹੈ। ਅਹਿਮਦ ਖ਼ਾਨ ਨੇ ਅੰਞਾਈਂ ਜਾਨਾਂ ਗੁਆਣ ਨਾਲੋਂ ਭੱਜ ਉਠਣਾ ਹੀ ਠੀਕ ਸਮਝਿਆ। ਫ਼ੌਜਾਂ ਜਿਹਲਮ ਵੱਲ ਭਜ ਉਠੀਆਂ ਤੇ ਉਨ੍ਹਾਂ ਰਹੁਤਾਸ ਜਾ ਕੇ ਸਾਹ ਲਿਆ। ਜਿਹਲਮ ਦਰਿਆ ਤਕ ਸਿੱਖ ਪਿੱਛਾ ਕਰਦੇ ਰਹੇ।

**ਸ਼ਾਹ ਜ਼ਮਾਨ ਦੀ ਵਾਪਸੀ**—ਉਧਰ ਦੋਲਾ ਦੇ ਅਸਥਾਨ ਤੇ ਫ਼ੌਜਾਂ ਸਿੱਖਾਂ ਨਾਲ ਟਾਕਰਾ ਕਰ ਰਹੀਆਂ ਸਨ ਕਿ ਜ਼ਮਾਨ ਨੂੰ ਖ਼ਬਰ ਪੁੱਜੀ ਕਿ ਹਮਾਊਂ ਅਫ਼ਗ਼ਾਨਿਸਤਾਨ ਤੋਂ ਨੱਸ ਕੇ ਕਸਬਾ ਲਹਿ ਵਿਚ ਪਨਾਹ ਲੈ ਰਹਿਆ ਹੈ, ਲਹਿ ਦੇ ਮੁਹੰਮਦ ਖ਼ਾਨ ਸਦਜ਼ਈ ਨੇ ਹਮਾਊਂ ਨੂੰ ਗ੍ਰਿਫ਼ਤਾਰ ਕੀਤਾ ਹੋਇਆ ਹੈ। ਸ਼ਾਹ ਜ਼ਮਾਨ ਨੇ ਮੁਹੰਮਦ ਖ਼ਾਨ ਨੂੰ ਹਮਾਊਂ ਦੀਆਂ ਅੱਖਾਂ ਕੱਢਣ ਦਾ ਹੁਕਮ ਭੇਜਿਆ ਤੇ ਨਾਲ ਇਹ ਕਹਿਲਾਇਆ ਕਿ ਉਸ ਨੂੰ ਕਾਬਲ ਪਹੁੰਚਾ ਦਿੱਤਾ ਜਾਏ। ਹਮਾਊਂ ਦੇ ਕਾਬਲ ਪੁੱਜਣ ਨਾਲ ਹੀ ਲੋਕਾਂ ਵਿਚ ਜਜ਼ਬਾ ਭੜਕ ਪਿਆ। ਸ਼ਾਹ ਜ਼ਮਾਨ ਦੇ ਮਤਰਏ ਭਰਾ ਸੁਲਤਾਨ ਮੁਹੰਮਦ ਨੇ ਬਗ਼ਾਵਤ ਕਰ ਦਿੱਤੀ ਤੇ ਹਮਾਊਂ ਦਾ ਬਦਲਾ ਲੈਣ ਦਾ ਪ੍ਰਣ ਕੀਤਾ। ਸ਼ਾਹ ਜ਼ਮਾਨ ਨੂੰ ਇਹ ਵੀ ਖ਼ਬਰਾਂ ਪੁੱਜ ਗਈਆਂ ਕਿ ਹਰਾਤ ਦੇ ਲੋਕਾਂ ਨੇ ਸੁਲਤਾਨ ਮੁਹੰਮਦ ਦੀ ਹਮਾਇਤ ਵਿਚ ਝੰਡੇ ਵੀ ਉਠਾ ਲਏ ਹਨ। ਇਸ ਦੁਰਦਸ਼ਾ ਨੂੰ ਸੁਣ ਕੇ ਉਸ ਨੇ ਵਾਪਸ ਕਾਬਲ ਮੁੜਨਾ ਉਚਿਤ ਸਮਝਿਆ। ਅਹਿਮਦਖ਼ਾਨ ਦੀ ਖ਼ਬਰ ਸੁਰਤ ਲਏ ਬਗ਼ੈਰ ਹੀ ਉਹ ਕਾਬਲ ਚਲਾ ਗਿਆ। ਅਹਿਮਦ ਖ਼ਾਨ ਦੀ ਹਾਰ ਦੀ ਖ਼ਬਰ ਉਸ ਨੂੰ ਕਾਬਲ ਹੀ ਪੁੱਜੀ।

**ਦੂਜਾ ਹਮਲਾ**—ਜ਼ਮਾਨ ਸ਼ਾਹ ਦੇ ਪੁੱਜਦੇ ਤਕ ਸੁਲਤਾਨ ਮਹਿਮੂਦ ਨੇ ਚੰਗੇ ਪੈਰ

ਪਸਾਰੇ ਹੋਏ ਸਨ ਤੇ ਲੋਕਾਂ ਵਿਚ ਜ਼ਮਾਨ ਸ਼ਾਹ ਲਈ ਨਫ਼ਰਤ ਭਰ ਦਿੱਤੀ ਸੀ। ਸੁਲਤਾਨ ਮਹਿਮੂਦ ਦੀ ਤਾਕਤ ਨੂੰ ਦਬਾਉਂਦਿਆਂ ਜ਼ਮਾਨ ਸ਼ਾਹ ਦੀ ਆਸ ਨਾਲੋਂ ਵਧ ਸਮਾਂ ਲਗ ਗਿਆ। ਇਸੇ ਦੌਰਾਨ ਵਿਚ (੧੭੯੬ ਮਈ) ਦਿੱਲੀ ਦੇ ਮੁਗ਼ਲ ਬਾਦਸ਼ਾਹ ਸ਼ਾਹ ਆਲਮ ਵੱਲੋਂ ਮਿਰਜ਼ਾ ਗ਼ੁਲਾਮ ਮੁਹੰਮਦ ਇਕ ਪੱਤਰ ਲੈ ਕੇ ਕਾਬਲ ਪੁੱਜਾ। ਜ਼ਮਾਨ ਸ਼ਾਹ ਕੋਲੋਂ ਉਸ ਮਦਦ ਮੰਗੀ ਕਿ ਉਹ ਫ਼ੌਜਾਂ ਲੈ ਕੇ ਦਿੱਲੀ ਪੁੱਜੇ। ਜ਼ਮਾਨ ਸ਼ਾਹ ਆਪ ਨਿੱਜੀ ਝਗੜਿਆਂ ਵਿਚ ਰੁੱਝਾ ਹੋਇਆ ਸੀ। ਸੁਲਤਾਨ ਮਹਿਮੂਦ ਨੇ ਇਸ ਦਾ ਸਾਰਾ ਧਿਆਨ ਖਿੱਚਿਆ ਹੋਇਆ ਸੀ। ਉਸ ਉੱਤਰ ਵਜੋਂ ਲਿਖ ਭੇਜਿਆ ਕਿ ਗਰਮੀ ਕਾਰਨ ਦੁਰਾਨੀ ਫੌਜਾਂ ਪੰਜਾਬ ਪਾਰ ਨਹੀਂ ਕਰ ਸਕਦੀਆਂ। ਇਹ ਗਰਮੀਆਂ ਦਾ ਇਕ ਬਹਾਨਾ ਹੀ ਸੀ। ਉਹ ਕਾਬਲ ਦੁਸ਼ਮਨਾਂ ਦੇ ਹੱਥ ਛੱਡ ਕੇ ਨਹੀਂ ਸੀ ਜਾਣਾ ਚਾਹੁੰਦਾ। ਜ਼ਮਾਨ ਨੇ ਇਤਨਾ ਯਕੀਨ ਦਿਲਵਾਇਆ ਕਿ ੧੭੯੬ ਦੇ ਅੰਤ ਵਿਚ ਉਹ ਪੰਜਾਬ ਵੱਲ ਆਏਗਾ ਤੇ ਦਿੱਲੀ ਪੁੱਜ ਕੇ ਮਦਦ ਕਰੇਗਾ। ਸੁਲਤਾਨ ਮਹਿਮੂਦ ਨੇ ਵੀ ਆਪਣੀ ਥਾਂ ਮਹਿਸੂਸ ਕਰ ਲਿਆ ਸੀ ਕਿ ਹੋਰ ਜੰਗ ਕਰਨੀ ਵਿਅਰਥ ਹੈ ਸੋ ਉਸ ਈਨ ਮੰਨ ਲਈ। ਸੁਲਤਾਨ ਮਹਿਮੂਦ ਦੇ ਈਨ ਮੰਨਣ ਸਾਰ ਹੀ ਜ਼ਮਾਨ ਨੇ ਹਿੰਦੁਸਤਾਨ ਉਤੇ ਹਮਲਾ ਕਰ ਦਿੱਤਾ।

ਜ਼ਮਾਨ ਸ਼ਾਹ ਇਸ ਵਾਰੀ ਆਪ ਅਗਵਾਈ ਕਰਕੇ ਪੰਜਾਬ ਨੂੰ ਅਧੀਨ ਕਰਨਾ ਚਾਹੁੰਦਾ ਸੀ। ਪੇਸ਼ਾਵਰ ਪੁੱਜ ਕੇ ਉਸ ਨੇ ਇਕ ਵੱਖਰੀ ਫ਼ੌਜ ਤਿਆਰ ਕੀਤੀ ਜੋ ਅਗੇ ਵਧ ਕੇ ਟਾਕਰਾ ਕਰੇਗੀ ਤੇ ਜ਼ਮਾਨ ਸ਼ਾਹ ਲੋੜ ਵੇਲੇ ਮਦਦ ਪਹੁੰਚਾਂਦਾ ਰਵੇਗਾ। ਇਹ ਖ਼ਿਆਲ ਕੀਤਾ ਜਾਂਦਾ ਹੈ ਕਿ ੨੦,੦੦੦ ਦੇ ਕਰੀਬ ਫ਼ੌਜ ਉਸ ਤਿਆਰ ਕਰ ਲਈ। ਅਗਲੇ ਦਸਤੇ ਲਈ ਹਾਫ਼ਜ਼ ਸ਼ੇਰ ਮੁਹੰਮਦ ਖ਼ਾਨ ਨੂੰ ਸਿਪਾਹ ਸਾਲਾਰ ਨਿਅਤ ਕਰ ਦਿੱਤਾ। ਫ਼ੌਜਾਂ ਛੇਤੀ ਛੇਤੀ ਲਾਹੌਰ ਵੱਲ ਵਧ ਰਹੀਆਂ ਸਨ। ਪਹਿਲਾ ਪੜਾ ਉਸ ਨੇ ਪੰਜਾ ਸਾਹਿਬ ਕੀਤਾ। ਫਿਰ ਰਾਵਲਪਿੰਡੀ ਟਿਕ ਕੇ ਰਹੁਤਾਸ ਉਤੇ ਕਬਜ਼ਾ ਕੀਤਾ। ਰਹੁਤਾਸ ਤੋਂ ਗੁਜਰਾਤ, ਫਿਰ ਸ਼ਾਹ ਦਉਲਾ, ਗੁਜਰਾਂਵਾਲਾ, ਐਮਨਾਬਾਦ ਕਬਜ਼ਾ ਕਰਕੇ ਜ਼ਮਾਨ ਸ਼ਾਹ ਲਾਹੌਰ ਪੁੱਜਾ। ਸਿੱਖਾਂ ਨੇ ਥਾਂ ਥਾਂ ਟਾਕਰੇ ਕੀਤੇ ਪਰ ਜ਼ਮਾਨ ਸ਼ਾਹ ਸਿੱਧੇ ਟਾਕਰੇ ਵਿਚ ਵਧੀ ਹੀ ਜਾ ਰਹਿਆ ਸੀ। ਸਿੱਖਾਂ ਨੇ ਲਾਹੌਰ ਛੱਡ ਦੇਣਾ ਹੀ ਮੁਨਾਸਬ ਸਮਝਿਆ ਤੇ ਅੰਮ੍ਰਿਤਸਰ ਨੂੰ ਟਿਕਾਣਾ ਬਣਾਇਆ। ਕੁਝ ਜੱਥੇ ਜਲੰਧਰ ਦੁਆਬ ਵੱਲ ਚਲ ਪਏ।

**ਸ਼ਾਹ ਜ਼ਮਾਨ ਲਾਹੌਰ ਵਿਚ**—ਜ਼ਮਾਨ ਸ਼ਾਹ ਨੇ ਲਾਹੌਰ ਪੁੱਜ ਕੇ ਆਪਣਾ ਸੁਪਨਾ ਸਾਕਾਰ ਹੁੰਦਾ ਦੇਖਿਆ। ਅਹਿਮਦਸ਼ਾਹ ਅਬਦਾਲੀ ਦੀ ਨੀਤੀ ਦੇ ਉਲਟ ਉਸ ਆਪ ਟਿਕਾਣਾ ਬਣਾਇਆ। ਲਾਹੌਰ ਦੀ ਸੁਰੱਖਿਅਤਾ ਵੱਲ ਖਾਸ ਧਿਆਨ ਦਿੱਤਾ ਤਾਕਿ ਫਿਰ ਸਿੱਖ ਕਾਬਜ਼ ਨਾ ਹੋ ਜਾਣ। ਕਿਲ੍ਹੇ ਨੂੰ ਮਜ਼ਬੂਤ ਬਣਾਉਣ ਲਈ ਉਸ ਖਾਸ ਵਿਉਂਤਾਂ ਸੋਚੀਆਂ। ਫ਼ੌਜਾਂ ਨੂੰ ਕਿਲ੍ਹੇ ਦੀਆਂ ਦੀਵਾਰਾਂ ਬਨਾਉਣ ਲਈ ਲਗਾਇਆ। ਟਾਕਰੇ ਲਈ ਨਵੀਆਂ ਬੰਦੂਕਾਂ ਤੇ ਤੋਪਖਾਨੇ ਤਿਆਰ ਕੀਤੇ। ਲਾਹੌਰ ਨੂੰ ਫ਼ੌਜੀ ਤੌਰ ਤੇ ਵੀ ਮਜ਼ਬੂਤ ਕੀਤਾ। ਇਰਦ ਗਿਰਦ ਦੀਆਂ ਕਾਬਜ਼ ਰਿਆਸਤਾਂ ਨੂੰ ਸਿਪਾਹੀ, ਘੋੜੇ, ਰਸਦ ਸਾਮਾਨ ਭੇਜਣ ਲਈ ਆਖਿਆ। ਮੁਲਤਾਨ ਦੇ ਸੂਬੇਦਾਰ ਨੂੰ ੧੦੦੦ ਘੋੜ ਸਵਾਰ, ੧੦੦੦ ਊਂਠ ਤੇ ਖਜ਼ਾਨਾ ਭੇਜਣ ਲਈ ਲਿਖਿਆ। ਬਹਾਵਲ ਪੁਰ ਦੇ ਦਾਊਦ ਪੱਤਰੇ ਤੇ ਸਿੰਧ ਦੇ ਅਮੀਰਾਂ ਨੂੰ ਵੀ ਫ਼ੌਜਾਂ ਲੈ ਕੇ ਲਾਹੌਰ ਪੁੱਜਣ ਲਈ ਕਹਿਆ ਗਿਆ।

ਜ਼ਮਾਨ ਸ਼ਾਹ ਨੇ ਆਪਣੇ ਕਬਜ਼ੇ ਦੀ ਖੁਸ਼ੀ ਵਿਚ ਸ਼ਹਿਰ ਵਿਖੇ ਦੀਪ ਮਾਲਾ ਕਰਨ ਦਾ ਹੁਕਮ ਵੀ ਦਿੱਤਾ ਤਾਕਿ ਲਾਹੌਰ ਦੇ ਵਸਨੀਕਾਂ ਨੂੰ ਇਹ ਗਿਆਤ ਕਰਾਇਆ ਜਾਏ ਕਿ ਸ਼ਾਹ ਜ਼ਮਾਨ ਹੁਣ ਲਾਹੌਰ ਛੱਡ ਕੇ ਨਹੀਂ ਜਾਏਗਾ। ਲਾਹੌਰ ਦੇ ਵਸਨੀਕਾਂ ਨੇ ਇਕ ਲੱਖ ਰੁਪਿਆ ਇਕੱਠਾ ਕਰ ਕੇ ਨਜ਼ਰਾਨੇ ਵਜੋਂ ਭੇਟ ਕੀਤਾ। ਮੁਸਲਮਾਨ ਜ਼ਮੀਂਦਾਰਾਂ ਨੇ ਜ਼ਮਾਨ ਸ਼ਾਹ ਦੀ ਹੋਂਦ ਨੂੰ ਆਪਣਾ ਰਾਜ ਸਮਝਿਆ। ਕਸੂਰ ਦੇ ਸਰਦਾਰ ਨਜ਼ਾਮਦੀਨ ਖ਼ਾਨ ਅਤੇ ਜਲਾਲ ਭਟੀ ਨੇ ਆਪ ਆ ਕੇ ਹਾਜ਼ਰੀ ਭਰੀ ਤੇ ਹਰ ਕਿਸਮ ਦੀ ਮਦਦ ਦਾ ਯਕੀਨ ਦਿਲਵਾਇਆ। ਜ਼ਮਾਨ ਨੇ ਸਿੱਖ ਸਰਦਾਰਾਂ ਨੂੰ ਈਨ ਮੰਨ ਕੇ ਹਾਜ਼ਰੀ ਭਰਨ ਲਈ ਆਖਿਆ। ਜ਼ਮਾਨ ਦਾ ਖ਼ਿਆਲ ਸੀ ਕਿ ਲਾਹੌਰ ਪੈਰ ਜਮਾਕੇ ਦਿੱਲੀ ਵੱਲ ਹਮਲਾ ਕੀਤਾ ਜਾਏ।

**ਸਿੱਖਾਂ ਨੇ ਜ਼ਮਾਨ ਦੇ ਹੁੰਦਿਆਂ ਆਪਣੀ ਤਾਕਤ ਨ ਟੁੱਟਣ ਦਿੱਤੀ**—ਸ਼ਾਹ ਜ਼ਮਾਨ ਦੇ ਲਾਹੌਰ ਤੱਕ ਪੁੱਜਣ ਤੱਕ ਸਿੱਖ ਉਸ ਨੂੰ ਰੋਕਾਂ ਪਾਉਂਦੇ ਰਹੇ। ਟਾਕਰੇ ਵੀ ਕੀਤੇ ਪਰ ਜ਼ਮਾਨ ਅਗੇ ਹੀ ਵੱਧਦਾ ਜਾ ਰਹਿਆ ਸੀ। ਸਿੱਖ ਵੀ ਕਈ ਵਾਰੀ ਰਸਤਾ ਦੇ ਦਿੰਦੇ ਸਨ। ਜ਼ਮਾਨ ਸਿੱਖਾਂ ਦੀ ਲੜਨ-ਨੀਤੀ ਤੋਂ ਅਣਜਾਣ ਸੀ। ਉਹ ਇਹ ਖ਼ਿਆਲ ਕਰੀ ਬੈਠਾ ਸੀ ਕਿ ਜਿਹਲਮ, ਚਨਾਬ ਤੇ ਰਾਵੀ ਵਿਚਕਾਰ ਉਨ੍ਹਾਂ ਦੀ ਤਾਕਤ ਖਤਮ ਕਰ ਦਿੱਤੀ ਗਈ ਹੈ। ਸ਼ਾਹ ਜ਼ਮਾਨ ਨੇ ਲਾਹੌਰ ਪੁੱਜ ਕੇ ਇਨ੍ਹਾਂ ਇਲਾਕਿਆਂ ਵਿਚ ਵੱਖ ਵੱਖ ਦਸਤੇ ਵੀ ਭੇਜੇ ਪਰ ਸਿੱਖਾਂ ਨੇ ਤਾਕਤ ਇਕੱਠੀ ਕਰ ਕੇ ਰਾਮ ਨਗਰ ਤੇ ਗੁਜਰਾਤ ਤੇ ਕਬਜ਼ਾ ਕਰ ਲਿਆ। ਜ਼ਮਾਨ ਸ਼ਾਹ ਨੇ ਟਾਕਰੇ ਲਈ ਗਸ਼ਤੀ ਫ਼ੌਜਾਂ ਭੇਜੀਆਂ ਪਰ ਸਿੱਖਾਂ ਦੀ ਤਾਕਤ ਅਗੇ ਉਹ ਨਿਸਫਲ ਹੋਈਆਂ। ਜ਼ਮਾਨ ਨੇ ਜਦ ਟਾਕਰੇ ਵਾਲਾ ਹਥਿਆਰ ਫ਼ੇਲ੍ਹ ਹੁੰਦਾ ਦੇਖਿਆ ਤਾਂ ਨਰਮ ਨੀਤੀ ਦਾ ਸਹਾਰਾ ਲਿਆ। ਕਈ ਸਿੱਖਾਂ ਨੂੰ ਨਜ਼ਰਾਨੇ ਤੇ ਸਨਦਾਂ ਭੇਜੀਆਂ। ਸਿੱਖਾਂ ਨੂੰ ਖੁਲ੍ਹਮ ਖੁਲ੍ਹਾ ਫਿਰਨ ਦੀ ਆਗਿਆ ਦਿੱਤੀ। ਕਈ ਸਰਦਾਰਾਂ ਨੂੰ ਆਪਣੇ ਵੱਲ ਕਰਨ ਦਾ ਜਤਨ ਵੀ ਕੀਤਾ। ਜ਼ਮਾਨ ਆਪਣੇ ਮੰਤਵ ਵਿਚ ਕਾਮਯਾਬ ਨਾ ਹੋਇਆ। 'ਪਾੜੋ ਤੇ ਰਾਜ ਕਰੋ' ਦੀ ਨੀਤੀ ਵੀ ਸਫ਼ਲ ਨਾ ਹੋਈ।

ਸਿੱਖ ਸਗੋਂ ਲਾਹੌਰ ਛੱਡ ਕੇ ਅੰਮ੍ਰਿਤਸਰ ਹੀ ਇਕੱਠੇ ਹੋਣ ਲੱਗੇ। ਅੰਮ੍ਰਿਤਸਰ ਵਿਚ ਫ਼ੌਜ ਦੀ ਗਿਣਤੀ ਵਧਾਈ। ੭੦੦੦ ਦੇ ਕਰੀਬ ਘੋੜਸਵਾਰ ਤੇ ੧੦੦੦ ਅਕਾਲੀ ਸਦਾ ਮਰਨ ਮਾਰਨ ਲਈ ਤਤਪਰ ਸਨ। ਸਿੱਖਾਂ ਦਾ ਖਿਆਲ ਸੀ ਕਿ ਜ਼ਮਾਨ ਜੋ ਅਬਦਾਲੀ ਦੀ ਨੀਤੀ ਨੂੰ ਇਨਬਿਨ ਅਪਣਾ ਰਹਿਆ ਹੈ ਉਹ ਅੰਮ੍ਰਿਤਸਰ ਤੇ ਹਮਲਾ ਜ਼ਰੂਰ ਕਰੇਗਾ ਪਰ ਉਸ ਨੇ ਲਾਹੌਰ ਵਿਖੇ ਰਹਿੰਦਿਆਂ ਨੀਤੀ ਨੂੰ ਨਵਾਂ ਰੰਗ ਦੇ ਦਿੱਤਾ। ਅੰਮ੍ਰਿਤਸਰ ਤੇ ਹਮਲਾ ਕਰ ਕੇ ਉਹ ਸਿੱਖਾਂ ਦੇ ਧਾਰਮਕ ਜਜ਼ਬਾਤ ਭੜਕਾਉਣ ਦੇ ਹੱਕ ਵਿਚ ਨਹੀਂ ਸੀ। ਉਹ ਤਾਂ ਪੰਜਾਬ ਉਤੇ ਰਾਜਨੀਤਕ ਕਬਜ਼ੇ ਲਈ ਆਇਆ ਸੀ। ਸਿੱਖਾਂ ਤੇ ਅਤਿਆਚਾਰਾਂ ਦੇ ਹੱਕ ਵਿਚ ਵੀ ਨਹੀਂ ਸੀ। ਨਾਲੇ ਲਾਹੌਰ ਪੁੱਜਦੇ ਸਾਰ ਉਸ ਨੇ ਅੰਮ੍ਰਿਤਸਰ ਤੇ ਹਮਲਾ ਕਰ ਕੇ ਦੇਖ ਲਿਆ ਸੀ। ਹਮਲੇ ਵੇਲੇ ਸਿੱਖਾਂ ਨੇ ਟਾਕਰਾ ਕਰ ਕੇ ਜ਼ਮਾਨ ਦੀਆਂ ਫ਼ੌਜਾਂ ਨੂੰ ਭਾਜੜ ਪਾ ਦਿੱਤੀ ਸੀ।

**ਜ਼ਮਾਨ ਦਾ ਵਾਪਸ ਕਾਬਲ ਮੁੜਨਾ**—ਜ਼ਮਾਨ ਸ਼ਾਹ ਨੇ ਦਿੱਲੀ ਤੇ ਹਮਲਾ ਕਰਨ ਦੀਆਂ ਤਿਆਰੀਆਂ ਮੁਕੰਮਲ ਕਰ ਲਈਆਂ। ਉਸ ਦਾ ਪਹਿਲਾ ਪ੍ਰੋਗਰਾਮ ਸੀ ਕਿ ਮਰਹੱਟਿਆਂ

ਨਾਲ ਸ਼ਾਹਜਹਾਨਬਾਦ ਦੇ ਅਸਥਾਨ ਉਤੇ ਟੱਕਰ ਲੈ ਕੇ ਹਾਰ ਦਿੱਤੀ ਜਾਏ। ਇਸ ਮੰਤਵ ਲਈ ਉਸ ਸ਼ਾਹਜਹਾਨਬਾਦ ਦੀਆਂ ਪੂਰੀਆਂ ਖ਼ਬਰਾਂ ਇਕੱਤਰ ਕਰ ਲਈਆਂ ਸਨ। ਅੰਗਰੇਜ਼ਾਂ ਨੂੰ ਵੀ ਖ਼ਬਰਾਂ ਪੁੱਜ ਗਈਆਂ ਸਨ ਕਿ ਜ਼ਮਾਨ ਸ਼ਾਹ ਦਿੱਲੀ ਵੱਲ ਵੱਧ ਰਹਿਆ ਹੈ। ਪਰ ਇਹ ਸਾਰੀਆ ਸਕੀਮਾਂ, ਵਿਉਂਤਾਂ ਵਿਅਰਥ ਹੋ ਗਈਆਂ ਜਦ ਕਾਬਲ ਤੋਂ ਇਸ ਪਰਕਾਰ ਦੀ ਖਬਰ ਪੁੱਜੀ ਕਿ ਸੁਲਤਾਨ ਮਹਿਮੂਦ ਨੇ ਫਿਰ ਬਗ਼ਾਵਤ ਕਰ ਦਿੱਤੀ ਹੈ। ਉਸ ਨੇ ੨੦,੦੦੦ ਦੇ ਕਰੀਬ ਵਾਲੰਟੀਅਰ ਵੀ ਭਰਤੀ ਕਰ ਲਏ ਹਨ ਤੇ ਉਸ ਵਿਚ ਬਹੁਤੇ ਖ਼ੁਰਾਸਾਨ ਦੇ ਈਰਾਨੀ ਹਨ। ਸੁਲਤਾਨ ਮਹਿਮੂਦ ਨੇ ਕੰਧਾਰ ਤੇ ਹਮਲਾ ਵੀ ਬੋਲ ਦਿੱਤਾ ਸੀ। ਜ਼ਮਾਨ ਸਾਰੇ ਕੰਮ ਵਿਚੇ ਛੱਡ ਕੇ ਕਾਬਲ ਵੱਲ ਭੱਜਿਆ। ਜੇ ਥੋੜੀ ਜਿਹੀ ਹੋਰ ਦੇਰ ਹੋ ਜਾਂਦੀ ਤਾਂ ਕੰਧਾਰ ਹੱਥੋਂ ਖੁੱਸ ਜਾਣਾ ਸੀ।

ਕਾਬਲ ਮੁੜਦੇ ਵੇਲੇ ਉਹ ਸਿੱਖਾਂ ਨੂੰ ਕਾਬੂ ਕਰਨ ਲਈ ਹਫ਼ੀਜ਼ ਸ਼ੇਰ ਮੁਹੰਮਦ ਖ਼ਾਨ ਨੂੰ ਕਮਾਨ ਸੰਭਾਲ ਗਿਆ। ਸ਼ੇਖੂਪੁਰਾ ਤੇ ਕਬਜ਼ਾ ਕਰਨਾ ਮੁਹੰਮਦ ਖ਼ਾਨ ਦਾ ਮੁੱਖ ਨਿਸ਼ਾਨਾ ਸੀ। ਸ਼ੇਖੂਪੁਰਾ ਨੂੰ ਘੇਰ ਵੀ ਲਿਆ ਗਿਆ ਪਰ ਜ਼ਮਾਨ ਦੀ ਅਣਹੋਂਦ ਫ਼ੌਜਾਂ ਵਿਚ ਬੇਦਿਲੀ ਤੇ ਘਬਰਾਹਟ ਪਾ ਰਹੀ ਸੀ। ਫ਼ੌਜਾਂ ਦਿਲ ਲਗਾ ਕੇ ਲੜ ਹੀ ਨਹੀਂ ਸਨ ਸਕਦੀਆਂ। ਸੋ ਮੁਹੰਮਦ ਖ਼ਾਨ ਨੇ ਘੇਰਾ ਉਠਾਉਣਾ ਹੀ ਠੀਕ ਸਮਝਿਆ ਤੇ ਰਹੁਤਾਸ ਵੱਲ ਮੂੰਹ ਕੀਤਾ। ਸਿੱਖ ਇਕੋ ਸਾਹ ਵਿਚ ਹੀ ਪੰਜਾਬ ਤੇ ਛਾ ਗਏ।

**ਸ਼ਾਹ ਜ਼ਮਾਨ ਦੇ ਪਿੱਛੋਂ**—ਸ਼ਾਹ ਜ਼ਮਾਨ ਦੇ ਪੰਜਾਬੋਂ ਜਾਣ ਦੀ ਦੇਰੀ ਹੀ ਸੀ ਕਿ ਸਿੱਖਾਂ ਨੇ ਸਾਰੇ ਪੰਜਾਬ ਤੇ ਕਬਜ਼ਾ ਜਮਾ ਲਿਆ। ਜ਼ਮਾਨ ਦਾ ਹੱਲਾ ਵਕਤੀ ਹੀ ਸੀ। ਜਿਵੇਂ ਸੂਰਜ ਨੂੰ ਕੁਝ ਚਿਰ ਲਈ ਗ੍ਰਹਿਣ ਲੱਗ ਜਾਏ ਜਾਂ ਸੂਰਜ ਅੱਗੇ ਕੁਝ ਚਿਰ ਲਈ ਬਦਲੀ ਆ ਜਾਏ। ਉਂਜ ਜ਼ਮਾਨ ਪੱਛਮੀ ਪੰਜਾਬ ਦਾ ਅਹਿਮਦ ਖ਼ਾਨ ਸ਼ਾਹਨਚੀ ਨੂੰ ਗਵਰਨਰ ਨਿਯਤ ਕਰ ਗਿਆ ਸੀ ਤੇ ਜਲੰਧਰ ਦੁਆਬ ਦੀ ਗਵਰਨਰੀ ਹਸਦ ਖਾਨ ਕਜ਼ਲਬਾਸ਼ ਨੂੰ ਸੌਂਪ ਗਿਆ ਸੀ ਪਰ ਜਦ ਅਹਿਮਦ ਖ਼ਾਨ ਸ਼ਾਹਨਚੀ ਨੇ ਸਿੱਖਾਂ ਨਾਲ ਟੱਕਰ ਲਈ ਤਾਂ ਉਹ ਇਕ ਛੋਟੇ ਜਿਹੇ ਟਾਕਰੇ ਵਿਚ ਹੀ ਮਾਰਿਆ ਗਿਆ। ਇਹ ਜ਼ਮਾਨ ਉਤੇ ਕਰੜੀ ਸੱਟ ਸੀ। ਉਸ ਦਾ ਬਹੁਤਾ ਨਿਰਭਰ ਅਹਿਮਦ ਖ਼ਾਨ ਉਤੇ ਹੀ ਸੀ। ਰਾਮ ਨਗਰ ਵਿਚ ਦੁਰਾਨੀਆਂ ਦੀ ਚੰਗੀ ਕਟਾ ਵੱਢੀ ਹੋਈ ਸੀ। ਉਸ ਸਮੇਂ ਰਾਮ ਨਗਰ ਵਿਚ ਪਟਿਆਲਾ ਦੇ ਸਾਹਿਬ ਸਿੰਘ ਦੀ ਭੈਣ ਸਾਹਿਬ ਕੌਰ ਵੀ ਸੀ। ਉਸ ਨੇ ਪਟਿਆਲਾ ਨੂੰ ਚਿੱਠੀ ਲਿਖੀ ਸੀ, "ਸਿੱਖਾਂ ਨੇ ਅਹਿਮਦਖ਼ਾਨ ਸ਼ਾਹਨਚੀ ਦਾ ਸਿਰ ਵੱਢ ਲਿਆ ਹੈ ਤੇ ੨੦੦੦ ਦੁਰਾਨੀ ਥਾਂ ਤੇ ਹੀ ਮਾਰੇ ਗਏ ਹਨ। ਬਾਕੀਆਂ ਨੂੰ ਭਜਦਿਆਂ ਵਾਰ ਵੀ ਨਹੀਂ ਆਉਂਦੀ। ਸਿੱਖ ਵੀ ਉਨ੍ਹਾਂ ਦਾ ਪਿੱਛਾ ਕਰ ਰਹੇ ਹਨ। ਸਿੱਖ ਜਲਦੀ ਹੀ ਸਾਰਾ ਖੋਹਿਆ ਹੋਇਆ ਇਲਾਕਾ ਵਾਪਸ ਲੈ ਲੈਣਗੇ ਤੇ ਸਾਰਾ ਇਲਾਕਾ ਨਿਸ਼ਚੇ ਹੀ ਇਨ੍ਹਾਂ ਦਾ ਹੀ ਹੋਵੇਗਾ।" ਇਹ ਚਿੱਠੀ ਆਉਣ ਵਾਲੇ ਹਾਲਾਤ ਦੀ ਸੂਚਕ ਸੀ। ਪੰਜਾਬ ਉਤੇ ਸਿੱਖਾਂ ਤੋਂ ਬਗ਼ੈਰ ਕੋਈ ਤਾਕਤ ਕਾਬਜ਼ ਨਹੀਂ ਹੋ ਸਕਦੀ। ਹਰ ਯਤਨ ਅਸਫਲ ਹੋਵੇਗਾ ਤੇ ਹਰ ਹੱਲਾ ਨਾਕਾਮਯਾਬ।

**ਸ਼ਾਹ ਜ਼ਮਾਨ ਦਾ ਤੀਜਾ ਹਮਲਾ**—ਕਾਬਲ ਪੁੱਜਦੇ ਸਾਰ ਹੀ ਉਸ ਕੰਧਾਰ ਦੇ ਹੱਲੇ ਨੂੰ ਰੋਕਿਆ। ਸੁਲਤਾਨ ਮਹਿਮੂਦ ਨੂੰ ਠਲ੍ਹ ਪਾਈ ਤੇ ਆਪਣੇ ਯੋਗ ਜਰਨੈਲਾਂ ਦੇ ਹੱਥ ਵਾਗ ਡੋਰ ਸੌਂਪੀ। ਪੰਜਾਬ ਵਲੋਂ ਆ ਰਹੀਆਂ ਖਬਰਾਂ ਉਸ ਦਾ ਗੁੱਸਾ ਚੜ੍ਹਾਉਣ ਲਈ ਕਾਫ਼ੀ ਸਨ। ਅਹਿਮਦਖ਼ਾਨ ਦੀ ਮੌਤ, ਮੁਹੰਮਦ ਖ਼ਾਨ ਦੀ ਹਾਰ ਉਸ ਦੀਆਂ ਅੱਖਾਂ ਸਾਹਮਣੇ ਸੀ।

ਪਜਾਬ ਨੂੰ ਉਹ ਹਰ ਕੀਮਤ ਤੇ ਆਪਣੇ ਸਾਮਰਾਜ ਨਾਲ ਰੱਖਣਾ ਚਾਹੁੰਦਾ ਸੀ। ਉਸ ਪਜਾਬ ਵੱਲ ਮੂੰਹ ਕਰ ਦਿੱਤਾ। ਜ਼ਮਾਨ ਗੁੱਸੇ ਸਮੇਂ ਭੁੱਲ ਗਿਆ ਕਿ ਉਸ ਦਾ ਕਾਬਲ ਛੱਡਣਾ ਕਿਸੇ ਵੇਲੇ ਵੀ ਹਾਨੀਕਾਰਕ ਤੇ ਮਾਰੂ ਹੋ ਸਕਦਾ ਹੈ। ਸੁਲਤਾਨ ਮਹਿਮੂਦ ਹਰ ਬਗ਼ਾਵਤ ਬਾਅਦ ਕਮਜ਼ੋਰ ਨਹੀਂ ਹੁੰਦਾ ਸਗੋਂ ਤਗੜਿਆਂ ਹੋ ਕੇ ਫੇਰ ਬਗ਼ਾਵਤ ਕਰਦਾ ਹੈ। ਜ਼ਮਾਨ ਦੀ ਠੀਕ ਨੀਤੀ ਇਹ ਸੀ ਕਿ ਉਹ ਪੰਜਾਬ ਦਾ ਖਿਆਲ ਛੱਡ ਕੇ ਆਪਣੇ ਰਾਜ ਨੂੰ ਸੁਰਖਿਅਤ ਕਰਦਾ ਪਰ ਜੁਆਨੀ ਦਾ ਜੋਸ਼ ਤੇ ਚਾੜ੍ਹਿਆ ਗਿਆ ਗੁੱਸਾ ਉਸਨੂੰ ਕਾਬਲ ਨਹੀਂ ਸੀ ਟਿਕਣ ਦਿੰਦਾ। ਅਕਤੂਬਰ ੧੭੯੮ ਨੂੰ ਉਸ ਪੰਜਾਬ ਵੱਲ ਟੁਰਨਾ ਅਰੰਭਿਆ। ਇਸ ਹਮਲੇ ਵਿਚ ਉਸਨੇ ਅਲੀ ਮੁਹੰਮਦ ਖਾਨ ਰੁਹੇਲੇ ਨੂੰ ਸਾਥੀ ਬਣਾਇਆ। ਰੁਹੇਲਾ ਸਰਦਾਰ ਕਾਬਲ ਪੁੱਜਾ ਸੀ ਤਾਕਿ ਜ਼ਮਾਨ ਨੂੰ ਮਰਹੱਟਿਆਂ ਦੇ ਟਾਕਰੇ ਲਈ ਵਰਤਿਆ ਜਾਏ। ਰੁਹੇਲੇ ਸਰਦਾਰ ਦੀ ਖ਼ਾਹਸ਼ ਸੀ ਕਿ ਸਿੱਖਾਂ ਨਾਲ ਨਜਿੱਠ ਕੇ ਸ਼ਾਹ ਜ਼ਮਾਨ ਉਸ ਦੇ ਨਾਲ ਸ਼ਹਾਜਾਨਬਾਦ ਮਰਹੱਟਿਆਂ ਨੂੰ ਖਤਮ ਕਰਨ ਲਈ ਪੁੱਜੇ। ਸ਼ਾਹ ਜ਼ਮਾਨ ਮਾਰੋ ਮਾਰ ਕਰਦਾ ਸ਼ਹਿਰ ਲਿਤਾੜਦਾ, ਇਨਾਮ ਦਿੰਦਾ, ਕਿਲ੍ਹਿਆਂ ਨੂੰ ਫ਼ੌਜਾਂ ਹਵਾਲੇ ਕਰਦਾ ਲਾਹੌਰ ਪੁੱਜ ਗਿਆ। ਜ਼ਮਾਨ ਲਈ ਇਹ ਹੈਰਾਨੀ ਹੁੰਦੀ ਸੀ ਕਿ ਉਸ ਦੇ ਆਉਂਦੇ ਸਾਰ ਸਿੱਖ ਕਿਥੇ ਲੋਪ ਹੋ ਜਾਂਦੇ ਸਨ। ਖ਼ੁਸ਼ਾਮਦੀਆਂ ਨੇ ਜ਼ਮਾਨ ਦੀ ਤਾਕਤ ਦਾ ਜ਼ੋਰ ਦਸਿਆ, ਪਰ ਜ਼ਮਾਨ ਸ਼ਾਹ ਸਿੱਖਾਂ ਦੀ ਜੰਗ ਨੀਤੀ ਤੋਂ ਵਾਕਫ਼ ਨਹੀਂ ਸੀ। ਸਿੱਖ ਅੰਞਾਂਈ ਜਾਨਾਂ ਗੁਆਉਣ ਦੇ ਹੱਕ ਵਿਚ ਨਹੀਂ ਸਨ। ਪਰ ਲਾਹੌਰ ਪੁੱਜਦੇ ਸਾਰ ਉਸ ਨੂੰ ਇਕ ਅਨੋਖਾ ਤਜਰਬਾ ਹੋਇਆ।

**(ਮਹਾਰਾਜਾ) ਰਣਜੀਤ ਸਿੰਘ ਦੀ ਲਲਕਾਰ**—ਸ਼ਾਹੀ ਕਿਲ੍ਹੇ ਉਤੇ ਸ਼ਾਹ ਜ਼ਮਾਨ ਦਾ ਕਬਜ਼ਾ ਸੀ। ਉਸ ਨੇ ਆਪਣੇ ਸਾਥੀਆਂ ਵਿਚ ਹੈਂਕੜ ਨਾਲ ਆਖਿਆ, "ਸਿੱਖਾਂ ਦੀ ਕੀ ਮਜਾਲ ਹੈ ਕਿ ਇਥੇ ਠਹਿਰ ਸਕਣ। ਉਹ ਤਾਂ ਦੁਰਾਨੀਆਂ ਦੇ ਘੋੜਿਆਂ ਦੇ ਸੁਮਾਂ ਦੀ ਧੂੜ ਉਡਦੀ ਦੇਖ ਕੇ ਹੀ ਦੂਰੋਂ ਭੱਜ ਨਿਕਲਦੇ ਹਨ।" ਇਹ ਖ਼ਬਰਾਂ ਤੇ ਹੈਂਕੜ ਦੀਆਂ ਹੋਰ ਗਲਾਂ ਵੀ ਬਾਹਰ ਫ਼ੈਲੀਆਂ ਕਿ ਇਸ ਵਾਰੀ ਸਿੱਖਾਂ ਦਾ ਵਾਹ ਜਿਸ ਨਾਲ ਹੈ ਉਹ ਇਨ੍ਹਾਂ ਨੂੰ ਈਨ ਮੰਨਾ ਕੇ ਹੀ ਇਥੋਂ ਜਾਏਗਾ। ਜਦ ਇਸ ਪਰਕਾਰ ਦੀਆਂ ਖ਼ਬਰਾਂ ਸਿੱਖਾਂ ਤੇ ਉਨ੍ਹਾਂ ਦੇ ਆਗੂਆਂ ਤੱਕ ਪੁੱਜੀਆਂ ਤਾਂ ਉਨ੍ਹਾਂ ਦੀ ਅਣਖ ਤੇ ਜੋਸ਼ ਨੇ ਉਬਾਲਾ ਖਾਧਾ। ਸਰਦਾਰ ਰਣਜੀਤ ਸਿੰਘ ਨੇ ਆਪਣੀ ਮਿਸਲ ਦੀ ਅਗਵਾਈ ਸੰਭਾਲ ਲਈ ਹੋਈ ਸੀ ਤੇ ਉਹ ਦਿਨੋ ਦਿਨ ਚੜ੍ਹਦੀ ਕਲਾ ਵਿਚ ਜਾ ਰਹਿਆ ਸੀ। ਰਾਵੀ ਦੇ ਪਾਰ ਉਸ ਦਾ ਚੰਗਾ ਦਬ ਦਬਾ ਹੋ ਗਿਆ ਸੀ। ਉਸ ਇਕ ਵੱਡੇ ਇਲਾਕੇ ਨੂੰ ਆਪਣੇ ਕਬਜ਼ੇ ਵਿਚ ਵੀ ਕਰ ਲਿਆ ਸੀ। ਜਦ ਸ਼ਾਹ ਜ਼ਮਾਨ ਦੀਆਂ ਹੈਂਕੜ ਦੀਆਂ ਖ਼ਬਰਾਂ ਸਰਦਾਰ ਰਣਜੀਤ ਸਿੰਘ ਤੱਕ ਪੁੱਜੀਆਂ ਤਾਂ ਉਸ ਦੀ ਅਣਖ ਨੇ ਵੀ ਉਬਾਲਾ ਖਾਧਾ। ਆਪਣੇ ਸਾਥੀਆਂ ਨੂੰ ਉਸ ਵੰਗਾਰ ਪਾਈ ਤੇ ਆਖਿਆ "ਖਾਲਸਾ ਜੀ, ਸ਼ਾਹ ਜ਼ਮਾਨ ਨੂੰ ਭੁਲੇਖਾ ਪੈ ਗਿਆ ਹੈ। ਉਹ ਸਮਝਣ ਲੱਗ ਪਿਆ ਹੈ ਕਿ ਖਾਲਸਾ ਡਰ ਗਿਆ ਹੈ। ਹੁਣ ਸਵਾਦ ਇਸੇ ਗੱਲ ਵਿਚ ਹੈ ਕਿ ਅਸੀਂ ਉਸ ਦੇ ਹੰਕਾਰ ਨੂੰ ਤੋੜੀਏ ਤੇ ਖਾਲਸਾ ਦੀ ਪ੍ਰਮੁਖਤਾ ਦਾ ਨਗਾਰਾ ਲਾਹੌਰ ਜਾ ਕੇ ਵਜਾਈਏ।" ਜਥੇ ਦੇ ਸਿੱਖਾਂ ਨੇ ਜੈਕਾਰਿਆਂ ਨਾਲ ਹਾਮੀ ਭਰੀ ਤੇ ਲਾਹੌਰ ਵੱਲ ਧਾਵੇ ਬੋਲ ਦਿਤੇ। ਘੰਟਿਆਂ ਵਿਚ ਹੀ ਸਿੰਘ ਲਾਹੌਰ ਦੇ ਨੇੜੇ ਪੁੱਜ ਗਏ। ਲਾਹੌਰ ਦੀਆਂ ਬਾਹਰਲੀਆਂ ਕੰਧਾਂ ਕੋਲ ਜਾ ਕੇ ਸਿੱਖ ਕੁਝ ਦੇਰ ਰੁਕੇ ਤੇ ਫਿਰ ਸਰਦਾਰ ਰਣਜੀਤ ਸਿੰਘ ਨੇ ਜੱਥੇ ਨੂੰ ਲਲਕਾਰ ਕੇ ਆਖਿਆ, 'ਹੋ ਸਕਦਾ ਹੈ ਕਿ ਸੰਮਨ ਬੁਰਜ ਤੱਕ ਪੁੱਜਣ ਤੋਂ ਪਹਿਲਾਂ ਹੀ

ਟਾਕਰਾ ਹੋ ਜਾਏ। ਇਸ ਲਈ ਤਤਪਰ ਰਹਿਣਾ। ਰਸਤੇ ਵਿਚ ਜੇ ਕੋਈ ਮੁੱਠ ਭੇੜ ਹੋ ਜਾਏ ਤਾਂ ਤੇਗਾਂ ਨਾਲ ਸ਼ਤਰੂ ਨੂੰ ਹੂੰਝ ਕੇ ਲਾਂਭੇ ਕਰ ਦਿਉ। ਬੁਰਜ ਤੋਂ ਉਰੇ ਕਿਧਰੇ ਖੜੋਣ ਦਾ ਨਾਮ ਨ ਲੈਣਾ।"

ਰਣਜੀਤ ਸਿੰਘ ਦੀ ਅਗਵਾਈ ਹੇਠਾਂ ਸਿੱਖ ਸੰਮਨ ਬੁਰਜ ਤੱਕ ਬਗ਼ੈਰ ਟਾਕਰੇ ਦੇ ਪੁੰਜ ਗਏ। ਪੁੱਜਦੇ ਸਾਰ ਹੀ ਸਿੱਖਾਂ ਨੇ ਗੋਲੀਆਂ ਚਲਾ ਦਿੱਤੀਆਂ। ਸ਼ਾਹ ਜ਼ਮਾਨ ਨੂੰ ਸੁਪਨੇ ਵਿਚ ਹੀ ਇਹ ਖ਼ਿਆਲ ਨਹੀਂ ਸੀ ਕਿ ਖਾਲਸਾ ਬਿਨਾਂ ਟਾਕਰੇ ਦੇ ਹੀ ਲਾਹੌਰ ਕਿਲ੍ਹੇ ਤਕ ਪੁੱਜ ਜਾਏਗਾ ਤੇ ਉਹ ਭੀ ਐਨ ਕਿਲ੍ਹੇ ਦੇ ਹੇਠਾਂ। ਸ਼ਾਹ ਜ਼ਮਾਨ ਨੂੰ ਰਣਜੀਤ ਸਿੰਘ ਨੇ ਕੜਕ ਕੇ ਵੰਗਾਰਿਆ, 'ਓ, ਅਹਿਮਦ ਸ਼ਾਹ ਦੇ ਪੋਤਰੇ, ਆ ਕੇ (ਸਰਦਾਰ) ਚੜ੍ਹਤ ਸਿੰਘ ਦੇ ਪੋਤਰੇ ਨਾਲ ਦੋ ਤਿੰਨ ਬਹਾਦਰੀ ਦੇ ਹੱਥ ਕਰ ਦੇਖ।"[1] ਸਿੱਖਾਂ ਨੇ ਕਈ ਤਕੜੇ ਵਾਰ ਕੀਤੇ ਤੇ ਨਾਲ ਨਾਲ ਵੰਗਾਰੀ ਗਏ। ਕਿਲ੍ਹੇ ਦੇ ਅੰਦਰੋਂ ਕੋਈ ਵੀ ਜੁਆਬ ਨ ਆਇਆ ਤਾਂ ਫਿਰ ਰਣਜੀਤ ਸਿੰਘ ਨੇ ਲਲਕਾਰਿਆ, "ਓ, ਫੜ੍ਹਾਂ ਤਾਂ ਬੜੀਆਂ ਮਾਰਦਾ ਸੈਂ, ਹੁਣ ਡਰਦਾ ਮੂੰਹ ਵੀ ਨਹੀਂ ਦਿਖਾਉਂਦਾ। ਜਾਂ ਤਾਂ ਚੁਪ ਕਰ ਕੇ ਇਥੋਂ ਚਲਿਆ ਜਾਹ ਤੇ ਜੇ ਕੋਈ ਦਿਲ ਵਿਚ ਗੁਮਾਨ ਹੈ ਈ ਤਾਂ ਦੋ ਹੱਥ ਕਰ ਕੇ ਵੇਖ ਲੈ।" ਮੁਹੰਮਦ ਖ਼ਾਨ ਦੁਰਾਨੀ ਇਸੇ ਸਬੰਧ ਵਿਚ ਲਿਖਦਾ ਹੈ ਕਿ "ਜਦ ਸ਼ਾਹ ਜ਼ਮਾਨ ਨੇ ਪੰਜਾਬ ਸਿੱਖਾਂ ਦੇ ਹੱਥੋਂ ਖ਼ਰਾਬ ਡਿਠਾ ਤਾਂ ਹੈਰਾਨ ਹੋ ਗਿਆ ਕਿ ਕੀ ਕਰੇ। ਕਿਉਂਕਿ ਜਦ ਉਹ ਫਿਰ ਆਪਣੇ ਮੁਲਕ ਨੂੰ ਮੁੜੇਗਾ ਤਾਂ ਇਹ ਫਿਰ ਆ ਖ਼ਰਾਬੀ ਕਰਨਗੇ ਇਸ ਲਈ ਉਹ ਹੁਣ ਇਸ ਵਿਚਾਰ ਦਾ ਹੋ ਗਿਆ ਕਿ ਕੋਈ ਉਪਰਾਲਾ ਕੀਤਾ ਜਾਏ। ਪਰ ਉਸ ਦੇ ਉਪਰਾਲੇ ਨਿਸਫ਼ਲ ਤੇ ਫ਼ਜ਼ੂਲ ਹੀ ਸਨ।"

**ਕਸੂਰ ਦੇ ਫ਼ੌਜਦਾਰ ਦੀ ਪੇਸ਼ਕਸ਼**—ਜਦ ਸ਼ਾਹ ਜ਼ਮਾਨ ਨੇ ਆਪਣੇ ਆਪ ਨੂੰ ਇਸ ਦੁਰਦਸ਼ਾ ਵਿਚ ਪਾਇਆ ਤਾ ਸਿੱਖਾਂ ਨੂੰ ਹਰਾਉਣ ਦੇ ਉਪਰਾਲੇ ਬਾਰੇ ਸੋਚਣ ਲੱਗਾ। ਦੇਵਨੇਤ ਨੂੰ ਕਸੂਰ ਦੇ ਫ਼ੌਜਦਾਰ ਨਜ਼ਾਮ ਦੀਨ ਨੇ ਪੇਸ਼ਕਸ਼ ਕੀਤੀ ਕਿ ਉਹ ਸਿੱਖਾਂ ਨਾਲ ਟਾਕਰਾ ਕਰਨ ਲਈ ਤਿਆਰ ਹੈ। ਉਸ ਆਖਿਆ "ਜੇ ਸ਼ਾਹ ਜ਼ਮਾਨ ਉਸ ਨੂੰ 'ਸਿਪਾਹੀ ਤੇ ਪੈਸੇ' ਦੇਵੇ ਤਾਂ ਉਹ ਸਿੱਖਾਂ ਕੋਲੋਂ ਪੰਜਾਬ ਵਾਪਸ ਲੈ ਕੇ ਦੇ ਸਕਦਾ ਹੈ। ਸਿਪਾਹੀਆਂ ਨੂੰ ਉਹ ਵਾਪਸ ਕਰ ਦੇਵੇਗਾ ਜਦ ਉਸ ਦੀ ਆਪਣੀ ਜਹਾਦੀ ਫ਼ੌਜ ਤਿਆਰ ਹੋ ਜਾਵੇਗੀ ਤੇ ਰੁਪਏ ਹਰ ਸਾਲ ਪੰਜ ਲੱਖ ਰੁਪਏ ਖਰਾਜ ਦੇ ਕੇ ਮੋੜ ਦੇਵੇਗਾ।" ਜ਼ਮਾਨ ਨੂੰ ਇਹ ਪੇਸ਼ਕਸ਼ ਜਚੀ ਤੇ ਉਸ ਆਪ ਹੀ ਟਾਕਰਾ ਕਰਨ ਦੀ ਠਾਨੀ।

**ਸ਼ਾਹ ਜ਼ਮਾਨ ਦਾ ਵਾਪਸ ਮੁੜਨਾ ਤੇ ਮਹਿਮੂਦ ਹੱਥੋਂ ਹਾਰ**—ਅਜੇ ਜ਼ਮਾਨ ਇਸ ਸੋਚ ਵਿਚ ਹੀ ਸੀ ਕਿ ਕੋਈ ਉਪਰਾਲਾ ਕਰੇ ਕਿ ਉਸ ਨੂੰ ਖ਼ਬਰ ਪੁੱਜੀ ਕਿ ਸੁਲਤਾਨ ਮਹਿਮੂਦ ਈਰਾਨ ਦੇ ਸ਼ਾਹ ਦੀ ਮਦਦ ਨਾਲ ਫੇਰ ਹਮਲਾ ਕਰ ਰਹਿਆ ਹੈ। ਜ਼ਮਾਨ ਪੰਜਾਬ ਨੂੰ ਉਸੇ ਦਸ਼ਾ ਵਿਚ ਛੱਡ ਕੇ ਵਾਪਸ ਮੁੜਿਆ। ਸੁਲਤਾਨ ਮਹਿਮੂਦ ਭਾਰੀ ਫ਼ੌਜ ਨਾਲ ਕਾਬਲ ਵੱਲ ਵਧ ਰਹਿਆ ਸੀ। ਸ਼ਾਹ ਜ਼ਮਾਨ ਇਸ ਵਾਰ ਟਾਕਰੇ ਵਿਚ ਹਾਰ ਗਿਆ।

---

1. "ਐ ਨਬੀ ਰਾਇ ਅਹਿਮਦ ਸ਼ਾਹ ਬਾ ਨਬੀਰਾਇ ਸਰਦਾਰ ਜ਼ਊਲ ਇਕਤਦਾਰ ਵਅ ਸ਼ੌਕਤ ਚੜ੍ਹਤ ਸਿੰਘ ਆਮਦਹ ਦੋ ਸੇ ਹਦਸਤ, ਮਰਦਾਨਾ ਬਾਇਦ ਸਾਖ਼ਤ।" —ਖੁਸ਼ਵਕਤ ਰਾਇ

ਸੁਲਤਾਨ ਮਹਿਮੂਦ ਨੇ ਜ਼ਮਾਨ ਨੂੰ ਹਮਾਊਂ ਵਾਂਙ ਹੀ ਅੰਨ੍ਹਿਆ ਕਰ ਕੇ ਨਕਾਰਾ ਕਰ ਦਿੱਤਾ। ਸ਼ਾਹ ਜ਼ਮਾਨ ਦੀ ਮੁਕੰਮਲ ਹਾਰ ਹੋਈ। ਜ਼ਮਾਨ ਦਾ ਸਿਰਫ਼ ਪੰਜਾਬ ਨੂੰ ਅਫ਼ਗਾਨ ਸਾਮਰਾਜ ਨਾਲ ਮਿਲਾਉਣ ਦਾ ਸੁਪਨਾ ਟੁਟਾ ਸਗੋਂ ਆਪਣਾ ਸਾਮਰਾਜ ਵੀ ਗਵਾ ਲਿਆ। ਅਬਦਾਲੀ ਦੀਆਂ ਮਾਰੀਆਂ ਤੇਗਾਂ ਨਾਲ ਇਕੱਠਾ ਹੋਇਆ ਸਾਮਰਾਜ ਖੇਰੂੰ ਖੇਰੂੰ ਕਰ ਦਿਤਾ। ਪੰਜਾਬ ਉਤੇ ਸਿੱਖਾਂ ਦਾ ਕਬਜ਼ਾ ਹੋ ਗਿਆ।

## ਅੰਤਿਕਾ

**ਸਿੱਟਾ**—ਇਕ ਸੌ ਸਾਲ ਦੀ ਜਦੋ-ਜਹਿਦ ਦਾ ਸਿੱਟਾ ੧੭੯੯ ਵਿਚ ਸਾਰੇ ਲੋਕਾਂ ਦੇ ਸਾਹਮਣੇ ਆਇਆ। ਸਿੱਖਾਂ ਨੇ ਜੋ ਗੁਰਮਤਾ ੧੭੪੮ ਵਿਚ ਅੰਮ੍ਰਿਤਸਰ ਵਿਖੇ ਕੀਤਾ ਸੀ ਉਸ ਦੀ ਪੂਰਤੀ ਹੋਈ। ਇਹ ਸਾਬਤ ਹੋ ਗਿਆ ਕਿ "ਪੰਜਾਬ ਨਾ ਹਿੰਦੂ, ਨਾ ਮੁਸਲਮਾਨ ਪੰਜਾਬ ਜੀਉਂਦਾ ਸਾਰਾ ਗੁਰਾਂ ਦੇ ਨਾਮ ਉਤੇ।' ਜੋ ਸੁਪਨਾ ਅਹਿਮਦ ਸ਼ਾਹ ਅਬਦਾਲੀ ਨੇ ਪੰਜਾਬ ਨੂੰ ਅਫ਼ਗਾਨ ਸਾਮਰਾਜ ਨਾਲ ਮਿਲਾਉਣ ਦਾ ਲਇਆ ਸੀ ਉਹ ਚੂਰ ਚੂਰ ਹੋ ਗਿਆ। ਕਰਨਲ ਪੋਲੀਅਰ ਨੇ ਠੀਕ ਲਿਖਿਆ ਹੈ ਕਿ ਪੰਜਾਬ ਸਿੱਖਾਂ ਦਾ ਹਿੰਦੁਸਤਾਨ ਨੂੰ ਤੋਹਫ਼ਾ ਹੈ ਤੇ ਉਹ ਤੋਹਫ਼ਾ ਸਿੱਖਾਂ ਨੇ ਜਾਨਾਂ ਹੂਲ ਕੇ, ਚਰਖੜੀਆਂ ਚੜ੍ਹ ਕੇ, ਘਲੂਘਾਰੇ ਸਹਾਰ ਕੇ ਭੇਟ ਕੀਤਾ। ਇਸ ਉਪਰੰਤ ਕਿਸੇ ਅਫ਼ਗਾਨ ਹਮਲਾਵਾਰ ਦੀ ਪੰਜਾਬ ਨੂੰ ਨਾਲ ਮਿਲਾਉਣ ਦੀ ਜੁਰਅਤ ਨ ਹੋ ਸਕੀ। ਹਰੀ ਰਾਮ ਗੁਪਤਾ ਇਸ ਨੂੰ ਇਕ 'ਕਰਾਮਾਤ' ਗਿਣਦਾ ਹੈ। ਕਰਾਮਾਤ ਇਸ ਭਾਵ ਵਿਚ ਕਿ ਅਗੇ ਅਫ਼ਗਾਨਸਤਾਨ ਵੱਲੋਂ ਹਿੰਦੁਸਤਾਨ ਉਤੇ ਹਮਲੇ ਹੁੰਦੇ ਸਨ, ਹੁਣ ਆਉਣ ਵਾਲੇ ਕਾਲ (ਮਹਾਰਾਜ ਰਣਜੀਤ ਸਿੰਘ) ਵਿਚ ਪੰਜਾਬ ਵੱਲੋਂ ਅਫ਼ਗਾਨਸਤਾਨ ਉਤੇ ਹਮਲੇ ਹੋਏ। ਸਿੱਖਾਂ 'ਉਲਟੀ ਗੰਗਾ' ਵਹਾ ਦਿੱਤੀ ਜੋ ਅਜ ਤੱਕ ਵਗ ਰਹੀ ਹੈ।

———